SACH PURANA NA THIAI

by

Prof. Kishan Singh

ਪਹਿਲੀ ਵਾਰ : ਨਵੰਬਰ 1991

**ਮੁੱਲ : 50 ਰੁਪਏ**

ਮਿਲਣ ਦਾ ਪਤਾ

**ਸਿੰਘ ਬ੍ਰਦਰਜ਼, ਮਾਈ ਸੇਵਾਂ, ਅੰਮ੍ਰਿਤਸਰ**

ਪ੍ਰਕਾਸ਼ਕ

ਸਰਬਜੀਤ ਪ੍ਰਕਾਸ਼ਨ, ਢੁੱਡੀਕੇ (ਫ਼ਰੀਦਕੋਟ)

ਪ੍ਰਿੰਟਰ

ਸਰਦਾਰ ਪ੍ਰਿੰਟਿੰਗ ਪ੍ਰੈਸ, ਚੌਕ ਹੁਸੈਨਪੁਰਾ, ਅੰਮ੍ਰਿਤਸਰ

**ਇਸੇ ਕਲਮ ਤੋਂ :**

- ਸਿੱਖ ਇਨਕਲਾਬ ਦਾ ਮੋਢੀ ਗੁਰੂ ਨਾਨਕ
- ਗੁਰਬਾਣੀ ਦਾ ਸੱਚ
- ਸਿੱਖ ਲਹਿਰ
- ਗੁਰਬਾਣੀ ਵਿੱਚ ਬਦੀ ਦਾ ਸੰਕਲਪ
- ਆਏ ਇਨਕਲਾਬ ਕੁਰਾਹੇ ਕਿਉਂ ?
- ਕਲਚਰਲ ਇਨਕਲਾਬ
- ਯਥਾਰਥਵਾਦ
- ਸਾਹਿਤ ਦੀ ਸਮਝ

ਸਚੁ ਪੁਰਾਣਾ ਨਾ ਥੀਐ,
ਨਾਮੁ ਨ ਮੈਲਾ ਹੋਇ ॥

(ਗੁਰੂ ਅਮਰਦਾਸ)

ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ ਸਿਰਿ ਛਤੁ ਸਚਾ ਹਰਿ ਬਣਾਇ ॥
ਸਦਾ ਸੁਖੀਏ ਨਿਰਮਲੇ ਸਤਿਗੁਰ ਕੀ ਕਾਰ ਕਮਾਇ ॥
ਰਾਜੇ ਓਇ ਨ ਆਖੀਅਹਿ ਭਿੜਿ ਮਰਹਿ ਫਿਰਿ ਜੂਨੀ ਪਾਹਿ ॥
ਨਾਨਕ ਵਿਣੁ ਨਾਵੈ ਨਕੀ ਵਢੀ ਫਿਰਹਿ ਸੋਭਾ ਮੂਲਿ ਨ ਪਾਹਿ ॥

(ਗੁਰੂ ਅਮਰਦਾਸ)

# ਤਤਕਰਾ

ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ ।
—ਗੁਰੂ ਅਰਜਨ ਦੇਵ ਜੀ (394)

ਕਾਂਡ 1

# ਬੰਦਾ, ਸਮਾਜ, ਸਟੇਟ

ਇਕ ਨੁਕਤੇ ਤੋਂ, ਮੋਟੇ ਜਿਹੇ ਤੌਰ 'ਤੇ, ਬੰਦੇ ਦੀ ਜ਼ਿੰਦਗੀ ਦਾ ਮਸਲਾ ਸਿੱਧਾ, ਸਾਧਾਰਨ ਹੈ ਪਰ ਉਹ ਸਮਝਿਆ ਨਹੀਂ ਗਿਆ ਕਿਉਂਕਿ ਹਾਕਮ ਜਮਾਤਾਂ ਨੂੰ ਤੇ ਉਨ੍ਹਾਂ ਦੀ ਕਲਚਰ ਨੂੰ, ਇਸਦੀ ਸਹੀ ਸਮਝ ਤੇ ਉਸ ਸਮਝ ਦੀ ਅਮਲ ਵਿਚ ਤਰਜਮਾਨੀ ਪੁਗਦੀ ਨਹੀਂ ਅਤੇ ਨਾ ਹੀ ਉਨ੍ਹਾਂ ਨੂੰ ਇਹ ਪੁਗ ਸਕਦਾ ਹੈ ਕਿ ਮਹਿਕੂਮ ਇਸ ਨੂੰ ਸਹੀ ਸਮਝਣ ਕਿਉਂਕਿ ਮੁਲਖੱਈਏ ਨੂੰ ਇਸ ਦੀ ਸਹੀ ਸਮਝ ਤੇ ਇਸ ਸਮਝ ਦੀ ਅਮਲ ਵਿਚ ਤਰਜਮਾਨੀ ਹਾਕਮ ਜਮਾਤਾਂ ਤੇ ਉਨ੍ਹਾਂ ਦੀ ਤਰਜ਼ੇ-ਜ਼ਿੰਦਗੀ ਦਾ ਖ਼ਾਤਮਾ ਹੈ। ਹਾਕਮ ਜਮਾਤਾਂ ਨੂੰ ਤਾਂ 'ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ' ਹੀ ਸੂਤ ਹੈ।

ਬੰਦਾ ਕੁਦਰਤ ਦਾ ਅੰਗ ਹੈ ਅਤੇ ਉਸ ਦੀ ਜੀਅ ਪਾਈ, ਉਸਦੀ ਜ਼ਿੰਦਗੀ ਕੁਦਰਤ 'ਤੇ ਮੁਨਹੱਸਰ ਹੈ। ਉਹ ਆਪਣੀ ਜ਼ਿੰਦਗੀ ਦਾ ਆਧਾਰ ਕੁਦਰਤ ਦੀ ਕੁੱਖ ਵਿਚੋਂ ਹੀ ਪੈਦਾ ਕਰਦਾ ਹੈ। ਸੋ ਬੰਦੇ ਦੀ ਜ਼ਿੰਦਗੀ ਵਿਚ, ਬੁਨਿਆਦੀ ਤੌਰ 'ਤੇ ਧਿਰਾਂ ਹੀ ਦੋ ਹਨ। ਕੁਦਰਤ ਤੇ ਬੰਦਾ; ਆਪ ਕੁਦਰਤ ਵਿਚੋਂ ਪੈਦਾ ਕੀਤੇ ਬੰਦੇ ਦੀ ਜ਼ਿੰਦਗੀ ਦੇ ਵਸੀਲੇ—ਸਮਾਜਕ ਪੈਦਾਵਾਰ, ਪਦਾਰਥ...ਤੇ ਬੰਦਾ। ਇਨ੍ਹਾਂ ਦੋਹਾਂ ਧਿਰਾਂ ਦੇ ਆਪਸ ਵਿਚ ਰਿਸ਼ਤੇ ਦੋ ਹੀ ਮੁਮਕਿਨ ਹਨ। ਇਕ ਸਿੱਧਾ ਤੇ ਦੂਸਰਾ ਪੁੱਠਾ। ਅਤੇ ਇਸ ਵਾਸਤੇ ਬੁਨਿਆਦੀ ਤੌਰ 'ਤੇ, ਤਰਜ਼ੇ-ਜ਼ਿੰਦਗੀਆਂ ਵੀ ਸਿਰਫ਼ ਦੋ ਕਿਸਮ ਦੀਆਂ ਹੀ ਮੁਮਕਿਨ ਹਨ। ਇਕ ਪੁੱਠੀ—ਪੁੱਠੇ ਰਸਤੇ 'ਤੇ ਆਧਾਰਤ ਜਿਸ ਵਿਚ ਬੰਦੇ ਉਤੇ ਪੈਸੇ ਦੀ, ਪਦਾਰਥਾਂ ਦੀ, ਪੈਦਾਵਾਰ ਦੀ ਸਰਦਾਰੀ ਹੈ ਅਤੇ ਬੰਦਾ ਉਨ੍ਹਾਂ ਦੇ ਅਧੀਨ ਹੈ। ਮਾਇਆ ਵਾਲੀ ਤਰਜ਼ੇ-ਜ਼ਿੰਦਗੀ, ਜਿਸ ਵਿਚ ਬੰਦਾ ਮਾਇਆ ਦੇ ਬੰਧਨ ਵਿਚ ਹੈ, ਉਸਦਾ ਗੁਲਾਮ ਹੈ; ਉਹ ਤਰਜ਼ੇ-ਜ਼ਿੰਦਗੀ ਜੋ ਬੰਦੇ ਨੂੰ ਗੁਲਾਮ ਬਣਾਉਂਦੀ ਹੈ; ਜੋ ਉਸਦੀ ਗੁਲਾਮੀ 'ਤੇ ਆਧਾਰਤ ਹੈ। ਇਤਿਹਾਸਕ ਤੌਰ 'ਤੇ ਮਾਇਆ ਵਾਲੀਆਂ ਤਰਜ਼ੇ-ਜ਼ਿੰਦਗੀਆਂ ਤਿੰਨ ਹੀ ਹਨ—ਗੁਲਾਮਦਾਰੀ, ਫ਼ਿਊਡਲ ਜੋ ਤਕਰੀਬਨ ਹੋ ਮੁਕੀਆਂ ਹਨ ਅਤੇ ਤੀਸਰੀ ਬੁਰਜੁਆ ਜੋ ਕਾਬਜ਼

ਹੈ। ਦੂਸਰੀ ਤਰਜ਼ੇ-ਜ਼ਿੰਦਗੀ ਜੋ ਮਾਇਆ ਵਾਲੀ ਦੇ ਵਿਰੋਧੀ ਹੈ ਤੇ ਜੋ ਸਿੱਧੀ ਹੈ, ਜਿਸ ਵਿਚ ਉਨ੍ਹਾਂ ਦੋਹਾਂ ਦਾ ਆਪਸ ਵਿਚ ਰਿਸ਼ਤਾ ਸਿੱਧਾ ਹੈ, ਜਿਸ ਵਿਚ ਸਮਾਜਕ ਮਨੁੱਖੀ ਜ਼ਿੰਦਗੀ ਦਾ ਮਨੋਰਥ ਬੰਦਾ ਹੈ, ਜਾਇਦਾਦ ਬਣਾਉਣਾ ਨਹੀਂ, ਜਿਸ ਵਿਚ ਸਮਾਜਕ ਪੈਦਾਵਾਰ, ਪਦਾਰਥ, ਪੈਸਾ ਬੰਦੇ ਦੀ ਜ਼ਿੰਦਗੀ ਦੇ ਵਸੀਲੇ ਹਨ, ਮਨੋਰਥ ਨਹੀਂ ਅਤੇ ਉਨ੍ਹਾਂ ਉਤੇ ਬੰਦੇ ਦੀ ਸਰਦਾਰੀ ਹੈ, ਜਿਸ ਵਿਚ ਬੰਦਾ ਆਜ਼ਾਦ ਹੈ, ਜਿੱਥੇ ਸਰਬੱਤ ਆਜ਼ਾਦ ਹਨ। ਗੁਰਬਾਣੀ ਦੀ ਬੋਲੀ ਵਿਚ ਇਹ ਨਾਮ ਵਾਲੀ ਤਰਜ਼ੇ-ਜ਼ਿੰਦਗੀ ਹੈ।

ਮੱਧ-ਕਾਲ ਵਿਚ ਕਾਬਜ਼ ਨਿਜ਼ਾਮ ਫਿਊਡਲ ਸੀ। ਕਿਸਾਨੀ ਆਦਿ ਬਗਾਵਤਾਂ, ਉਸਦੇ ਹੱਡਾਂ ਦਾ ਰੋਗ ਸਨ। ਨਿਜ਼ਾਮ ਤੇ ਉਸਦੀ ਸਟੇਟ ਦੇ ਗਹਿਰੇ ਸੰਕਟ ਵਿਚ ਪੈ ਜਾਣ ਕਰਕੇ ਖਿੰਡੇ ਪੁੰਡੇ ਰੂਪ ਵਿਚ ਲੋਕ ਇਨਕਲਾਬੀ ਅਮਲ ਦੇ ਰਾਹੇ ਵੀ ਪਏ। ਉਨ੍ਹਾਂ ਦੇ ਇਨਕਲਾਬੀ ਅਨੁਭਵ ਤੋਂ ਬੰਦੇ ਦੀ ਆਜ਼ਾਦੀ ਦੇ ਪੈਂਤੜੇ ਨੇ ਵੀ ਅੱਖ ਪੁੱਟੀ। ਇਨਕਲਾਬੀ ਅਨੁਭਵ ਦੀ ਜਨਰਲਾਈਜ਼ੇਸ਼ਨ ਹੋਈ। ਚੇਤੰਨਤਾ ਦਾ ਰੂਪ ਮਜ਼ਬੀ ਸੀ। ਪੈਦਾ ਹੋਏ, ਬੰਦੇ ਦੀ ਆਜ਼ਾਦੀ ਦੇ ਸਿਧਾਂਤ ਨੇ, ਉਸਦੇ ਸੱਚ ਨੇ ਮਜ਼ਬੀ ਸ਼ਕਲ ਅਖ਼ਤਿਆਰ ਕਰਨੀ ਹੀ ਸੀ, ਸੋ ਕੀਤੀ। ਗੁਰਬਾਣੀ ਰਚੀ ਗਈ। ਉਸ ਵਕਤ ਗੁਰਬਾਣੀ ਰਚਣ ਵਾਲਿਆਂ ਦਾ, ਅਤੇ ਮੁਲਖੱਈਏ ਦਾ ਮੁਹਾਵਰਾ ਸਾਂਝਾ ਸੀ। ਆਜ਼ਾਦੀ ਦੇ ਪੈਂਤੜੇ ਨੂੰ ਸਹੀ ਸਿਖਰ ਦੀ ਲੀਡਰਸ਼ਿਪ ਮਿਲੀ। ਉਸ ਨੇ ਇਨਕਲਾਬੀ ਅਨੁਭਵ ਦੀ ਸਹੀ, ਜਿੱਥੇਬੰਦ ਜਨਰਲਾਈਜ਼ੇਸ਼ਨ ਹੀ ਨਹੀਂ ਕੀਤੀ, ਉਸ ਨੇ ਪੈਦਾ ਕੀਤੇ ਆਜ਼ਾਦੀ ਦੇ ਸਿਧਾਂਤ ਨੂੰ, ਉਸਦੇ ਸੱਚ ਨੂੰ ਸੰਸਥਾਈ ਰੂਪ ਦਿੱਤਾ। ਆਜ਼ਾਦੀ ਨੇ ਸੱਚ ਦੇ ਆਧਾਰ 'ਤੇ, ਲੰਮੇ ਸਮੇਂ ਤੱਕ ਕਲਚਰਲ ਇਨਕਲਾਬੀ ਵਿਢੀ ਰੱਖਿਆ। ਉਸ ਨੂੰ ਸਿਆਸੀ ਆਦਿ ਇਨਕਲਾਬੀ ਜਦੋ-ਜਹਿਦ ਦਾ ਆਧਾਰ ਬਣਾਇਆ। ਗੁਰਮੁਖ ਦੇ ਨਾਂ ਹੇਠ ਤੇ ਉਸ ਦੇ ਮਗਰੋਂ ਖਾਲਸੇ ਦੇ ਨਾਂ ਹੇਠ ਆਜ਼ਾਦੀ ਦੇ ਪੈਂਤੜੇ ਦੇ ਬੰਦੇ ਦੀ, ਆਜ਼ਾਦ ਬੰਦੇ ਦੀ ਸਿਰਜਣਾ ਕੀਤੀ। ਮਾਇਆ ਦੀ ਕਾਬਜ਼ ਤਰਜ਼ੇ-ਜ਼ਿੰਦਗੀ ਦੇ ਵਿਰੁੱਧ ਵਿਚਾਰਧਾਰਕ ਹੀ ਨਹੀਂ, ਖਾਲਸੇ ਦੇ ਬਾਲਗ ਹੋਣ ਤੱਕ ਹਥਿਆਰਬੰਦ ਇਨਕਲਾਬੀ ਜਦੋ-ਜਹਿਦ ਦੀ ਅਗਵਾਈ ਵੀ ਕੀਤੀ।

ਬੰਦੇ ਦੀ ਆਜ਼ਾਦੀ ਵਾਲੇ ਸਮਾਜ ਦੀ ਸਥਾਪਤੀ ਤਾਂ ਗੱਲ ਹੀ ਬਹੁਤ ਦੂਰ ਦੀ ਸੀ। ਉਸ ਵਕਤ ਦੇ ਪਦਾਰਥਕ ਹਾਲਾਤ ਬੁਰਜੁਆ ਨਿਜ਼ਾਮ ਦੇ ਰਾਇਜ ਹੋਣ ਨੂੰ ਰਾਹ ਦੇਣੋਂ ਵੀ ਅਸਮਰੱਥ ਸਨ। ਸੋ ਮੁਲਖੱਈਏ ਦੀ ਸਭ ਹਥਿਆਰਬੰਦ ਇਨਕਲਾਬੀ ਜਦੋ-ਜਹਿਦ ਦੇ, ਤੇ ਕਾਬਜ਼ ਸਟੇਟ ਦੇ ਢਹਿਣ ਦੇ ਬਾਵਜੂਦ ਸਮਾਜ ਤੇ ਸਿੱਖ ਸਟੇਟ ਦਾ ਫਿਊਡਲ ਰਹਿਣਾ ਹੀ ਮੁਮਕਿਨ ਸੀ। ਸੋ ਜਦੋਂ ਸਿਆਸੀ ਤਾਕਤ ਹੱਥ ਆਉਣੀ ਦਿੱਸਹੱਦੇ 'ਤੇ ਆ ਗਈ, ਲਹਿਰ ਦੇ ਅੰਦਰੋਂ ਜਮਾਤੀ ਵਿਗਾੜ ਪੈਣਾ ਹੀ ਸੀ। ਸੋ ਪਿਆ। ਖਾਲਸੇ ਦੀ ਲੀਡਰਸ਼ਿਪ ਫਿਊਡਲ ਸਰਦਾਰੀ ਹੋਣ ਦੇ ਰਾਹੇ ਪੈ ਗਈ। ਫਿਊਡਲ ਸਰਦਾਰੀ ਦੇ ਰਾਹੇ ਪਈ ਖਾਲਸੇ ਦੀ ਲੀਡਰਸ਼ਿਪ ਦੀ ਬਣਾਈ ਸਟੇਟ ਦਾ ਫਿਊਡਲ ਹੋਣਾ ਲਾਜ਼ਮੀ ਸੀ। ਸੋ ਸਟੇਟ ਫਿਊਡਲ ਹੀ ਬਣੀ। ਪਦਾਰਥਕ ਹਾਲਾਤ ਦੀ ਅਸਮਰੱਥਾ, ਤੇ ਉਸ ਅਸਮਰੱਥਾ ਦੀ ਕਰਨੀ, ਸਭ ਇਨਕਲਾਬੀ ਪਿਛੋਕੜ ਦੇ ਬਾਵਜੂਦ ਨਿਜ਼ਾਮ ਤੇ ਉਸਦੀ ਸਟੇਟ ਮੂਲ ਰੂਪ ਵਿਚ ਫਿਊਡਲ ਹੀ ਰਹਿਣੇ ਸਨ। ਸੋ ਰਹੇ।

ਜਦੋਂ ਖਾਲਸੇ ਦੀ ਲੀਡਰਸ਼ਿਪ ਫ਼ਿਊਡਲ ਸਰਦਾਰੀ ਬਣ ਗਈ ਤੇ ਉਸ ਨੇ ਮੁਗਲੀਆ ਸਟੇਟ ਨੂੰ ਢਾਹ ਕੇ, ਆਪਣੀ ਫ਼ਿਊਡਲ ਸਟੇਟ ਸਥਾਪਤ ਕਰ ਲਈ ਤਾਂ ਗੁਰਬਾਣੀ ਦੇ ਅਸਲੇ ਨਾਲ, ਉਸ ਦੇ ਆਜ਼ਾਦੀ ਦੇ ਪੈਂਤੜੇ ਦੇ ਸੱਚ ਨਾਲ ਲਾਜ਼ਮੀ ਉਹ ਕੁਛ ਹੀ ਹੋਣਾ ਸੀ ਜੋ ਇਨਕਲਾਬੀ ਨਜ਼ਰੀਆ, ਇਨਕਲਾਬੀ ਵਿਚਾਰਧਾਰਾ ਨਾਲ ਹੁੰਦਾ ਆਇਆ ਹੈ। ਜਦੋਂ ਸਮਾਜ ਦੀ ਦਸ਼ਾ ਇਨਕਲਾਬੀ ਨਾ ਰਹੇ ਤਾਂ ਇਨਕਲਾਬੀ ਨਜ਼ਰੀਏ, ਇਨਕਲਾਬੀ ਵਿਚਾਰਧਾਰਾ ਹਾਕਮ ਜਮਾਤਾਂ ਦੇ ਢਹੇ ਚੜ੍ਹ ਜਾਂਦੀਆਂ ਹਨ। ਉਹ ਉਨ੍ਹਾਂ ਵਿਚ ਵਿਗਾੜ ਪਾ ਕੇ, ਉਨ੍ਹਾਂ ਦੇ ਅਰਥਾਂ ਦੇ ਅਨਰਥ ਕਰ ਕੇ, ਉਨ੍ਹਾਂ ਦੀ ਵਸਤੂ ਦੀ ਕਾਇਆਂ-ਪਲਟੀ ਕਰਦੀਆਂ ਹਨ। ਉਨ੍ਹਾਂ ਦੇ ਇਨਕਲਾਬੀ ਸੱਚ ਨੂੰ ਉਨ੍ਹਾਂ ਵਿਚੋਂ ਖਾਰਜ ਕਰ ਕੇ, ਉਨ੍ਹਾਂ ਨੂੰ ਆਪਣੀ ਰਾਸ ਕਰ ਲੈਂਦੀਆਂ ਹਨ; ਆਪਣਾ ਵਿਚਾਰਧਾਰਕ ਸੰਦ ਬਣਾ ਖ਼ੂਬ ਵਰਤਦੀਆਂ ਹਨ। ਇਹ ਹੀ ਅਨਰਥ ਅਰਬੀ ਇਸਲਾਮ ਨਾਲ ਹੋਇਆ ਅਤੇ ਇਹ ਹੀ ਹਸ਼ਰ ਹੋਇਆ ਈਸਾਈ ਮੱਤ ਦਾ ਅਤੇ ਹੋਰ ਸਭ ਇਨਕਲਾਬੀ ਵਿਚਾਰਧਾਰਾਂ ਦਾ। ਹੋਰ ਤਾਂ ਹੋਰ ਮਾਰਕਸਵਾਦ ਵੀ ਬੱਚ ਨਹੀਂ ਸਕਿਆ। ਬੁਰਜੁਆਜ਼ੀ ਨੇ ਮਾਰਕਸਵਾਦ ਨੂੰ ਇਕਾਨੋਮਿਜ਼ਮ ਬਣਾ ਕੇ ਉਸ ਦਾ ਇਨਕਲਾਬੀ ਡੰਗ ਖੁੰਢਾ ਕਰ ਮਾਰਿਆ ਹੈ। ਉਸ ਨੂੰ ਆਪਣੀ ਤੋਰੇ ਤੋਰ ਲਿਆ ਹੈ। ਇਕਾਨੋਮਿਜ਼ਮ ਮਾਰਕਸਵਾਦ ਵਿੱਚ ਪਿਆ ਬੁਰਜੁਆ ਅਸਲਾ ਹੈ।

ਗੁਰਬਾਣੀ ਨੇ ਪਹਿਲਾਂ ਫ਼ਿਊਡਲ ਤੇ ਫੇਰ ਬੁਰਜੁਆਜ਼ੀ ਦੇ ਢਹੇ ਚੜ੍ਹਨਾ ਹੀ ਸੀ, ਸੋ ਰੱਜ ਕੇ ਚੜ੍ਹੀ ਹੈ। ਗੁਰਬਾਣੀ ਦਾ ਆਜ਼ਾਦੀ ਦੇ ਪੈਂਤੜੇ ਦਾ ਸੱਚ ਕਿਸ ਤਰ੍ਹਾਂ ਜ਼ਾਇਲ ਕੀਤਾ ਗਿਆ ਹੈ, ਉਸ ਦਾ ਆਜ਼ਾਦੀ ਦੇ ਪੈਂਤੜੇ ਤੋਂ, ਸਮਾਜ ਦੀ ਕਾਇਆਂ-ਪਲਟੀ ਕਰਨ ਦਾ ਇਨਕਲਾਬੀ ਡੰਗ ਕਿਸ ਤਰ੍ਹਾਂ ਅਲੋਪ ਕੀਤਾ ਗਿਆ ਹੈ—ਇਹ ਆਪਣੇ ਆਪ ਵਿਚ ਇਕ ਵੱਡਾ ਮਜ਼ਮੂਨ ਹੈ ਜਿਸ ਦੇ ਵਿਸਥਾਰ ਵਿਚ ਜਾਣ ਦੀ ਇਥੇ ਗੁੰਜਾਇਸ਼ ਨਹੀਂ। ਕਾਬਜ਼ ਜਮਾਤੀ ਨਜ਼ਰੀਏ ਤੇ ਕਲਚਰ ਨੇ ਗੁਰਬਾਣੀ ਦੇ ਵਿਆਖਿਆਕਾਰਾਂ ਤੇ ਅਰਥਕਾਰਾਂ ਨੂੰ ਆਪਣੀ ਫਾਹੀ ਵਿਚ ਐਸਾ ਫਸਾਇਆ, ਉਨ੍ਹਾਂ ਦੇ ਨਜ਼ਰੀਏ ਨੂੰ ਐਸਾ ਵਲ਼ੇਟ ਮਾਰਿਆ ਕਿ ਉਨ੍ਹਾਂ ਨੂੰ ਗੁਰਬਾਣੀ ਦੇ ਅਸਲੇ ਤੱਕ ਪਹੁੰਚਣ ਹੀ ਨਹੀਂ ਦਿੱਤਾ। ਇਕ ਤਾਂ ਉਸ ਵਲ਼ੇਟ ਨੇ ਗੁਰਬਾਣੀ ਦੀ ਵਿਆਖਿਆ ਨੂੰ, ਗੁਰਬਾਣੀ ਦੇ ਆਧਾਰ ਅਤੇ ਉਠੀ ਸਿੱਖ ਲਹਿਰ ਦੀ ਇਨਕਲਾਬੀ ਕਰਨੀ ਦੇ ਲਾਗੇ ਨਹੀਂ ਲੱਗਣ ਦਿੱਤਾ, ਜਿਵੇਂ ਲਹਿਰ ਦਾ ਤੇ ਉਸ ਦੀ ਵਿਚਾਰਧਾਰਾ ਦਾ ਆਪਸ ਵਿਚ ਪਰਸਪਰ ਸੰਬੰਧ ਹੀ ਨਹੀਂ ਹੁੰਦਾ, ਲਹਿਰ ਦੀ ਕਰਨੀ ਨੂੰ ਵੀ ਇਨਕਲਾਬੀ ਤੋਂ ਬਗਾਵਤੀ ਬਣਾ ਤੋਰਿਆ ਹੈ। ਅਤੇ ਉਸ ਦਾ ਸਿਖਰ ਬਣਾ ਦਿੱਤਾ ਹੈ—ਮਹਾਰਾਜਾ ਰਣਜੀਤ ਸਿੰਘ ਦੀ ਫ਼ਿਊਡਲ ਸਟੇਟ ਜੋ ਕਿ ਉਸ ਦੇ ਅਸਲੇ ਦੀ ਨਗੇਸ਼ਨ ਸੀ। ਗੁਰਬਾਣੀ ਦੀ ਵਿਆਖਿਆ ਵਿਚ ਤਾਂ ਪਰਲੇ ਪਾਰ ਹੀ ਕਰ ਵਿਖਾਈ ਹੈ। ਜੇ ਸਾਹਿਤ ਦੀ ਬੋਲੀ ਵਰਤੀ ਜਾਵੇ ਤਾਂ ਗੁਰਬਾਣੀ ਦਾ ਨਾਇਕ ਹੈ—ਰੱਬ, ਨਾਮ ਅਤੇ ਖਲਨਾਇਕ (Villain) ਹੈ—ਮਾਇਆ। ਇਹ ਕੀ ਹਨ ? ਇਨ੍ਹਾਂ ਦੀ ਵਸਤੂ ਕੀ ਹੈ ? ਇਸ ਦੀ ਸਮਝ ਦਾ ਪਰਛਾਵਾਂ ਵੀ ਨਹੀਂ ਪੈਣ ਦਿੱਤਾ।

ਗੁਰਬਾਣੀ ਦੇ ਅਨੁਸਾਰ ਮਾਇਆ ਦਾ ਬੰਦੇ ਉਤੇ ਬੰਧਨ, ਮਾਇਆ ਦੀ ਬਣਾਈ ਬੰਦੇ ਦੀ ਹਉਮੈ ਵਾਲੀ ਬਣਤਰ, ਮਾਇਆ ਦੇ ਬੰਦੇ ਦੇ ਮਗਰ ਲਾਏ, ਉਸ ਦੇ ਮਨ ਵਿਚ ਪਾਏ—

ਕਾਮ, ਕ੍ਰੋਧ, ਲੋਭ, ਮੋਹ, ਹੰਕਾਰ—ਬਦ-ਮਨੋਰਥ ਹੀ ਸਮਾਜਕ ਮਨੁੱਖੀ ਜ਼ਿੰਦਗੀ ਵਿਚ ਕੁਲ ਬਦੀ ਦਾ ਸੋਮਾਂ, ਸਭ ਪੁਆੜੇ ਦੀ ਜੜ੍ਹ ਹਨ। ਅਤੇ ਇਨ੍ਹਾਂ ਸਭ ਤੋਂ ਛੁਟਕਾਰਾ ਦਿਵਾਉਂਦਾ ਹੈ—ਨਾਮ। ਗੁਰਬਾਣੀ ਦੀ ਹੋਈ ਵਿਆਖਿਆ ਨੇ ਬੰਦੇ ਦੀ ਮਾਇਆ ਦੇ ਬੰਧਨ ਤੋਂ ਨਿਜਾਤ ਦੀ, ਉਸ ਦੀ ਮੁਕਤੀ ਦੀ ਗੱਲ ਲਿਆ ਪਾਈ ਹੈ ਘੜੇ ਵਿਚ। ਨਾਮ ਬਣਾ ਧਰੀ ਹੈ ਇਕ ਭਾਵ-ਵਾਚਕ (Abstract) ਵਸਤੂ ਜੋ ਅੰਦਰੋਂ ਅੰਦਰੀ ਮਾਇਆ ਦੇ ਮੋਹ ਨੂੰ ਖ਼ਤਮ ਕਰਦੀ, ਹਉਮੈ ਨੂੰ ਸਾੜਦੀ, ਰੂਹ ਨੂੰ ਰਜਾਉਂਦੀ, ਮਨ ਨੂੰ ਸ਼ਾਂਤ ਕਰਦੀ ਅਤੇ ਬੰਦੇ ਨੂੰ ਵਿਸਮਾਦ ਦੀ ਹਾਲਤ ਵਿਚ ਲੈ ਆਉਂਦੀ ਹੈ। ਇਸ ਸਾਰੇ ਵੇਗ ਵਿਚ ਆਜ਼ਾਦੀ ਦੇ ਪੈਂਤੜੇ ਤੋਂ ਸਮਾਜ ਦੀ ਬਣਤਰ ਦੀ ਕਾਇਆਂ ਪਲਟੀ ਕਰਨ ਦੇ ਰਾਹੇ ਪੈਣ ਦਾ ਕਿਤੇ ਭੋਗ ਤੱਕ ਵੀ ਨਹੀਂ। ਹੋਈ ਵਿਆਖਿਆ ਇਸ ਗੱਲ ਦੀ ਭਿਣਕ ਹੀ ਨਹੀਂ ਪੈਣ ਦੇਂਦੀ ਕਿ ਮਾਇਆ ਇਕ ਪੂਰਨ ਤਰਜ਼ੇ ਜ਼ਿੰਦਗੀ ਹੈ ਜੋ ਮਾਇਆ ਦੇ ਮੋਹ ਤੇ ਦੌਲਤ ਦੇ ਲਾਲਚ 'ਤੇ ਆਧਾਰਤ ਹੈ, ਜਿਸ ਦਾ ਬੁਨਿਆਦੀ ਕਾਨੂੰਨ ਸਮਾਜਕ ਪੈਦਾਵਾਰ ਦੀ ਕਾਣੀ ਵੰਡ ਹੈ। ਇਕ ਪਾਸੇ 'ਲਖ ਮਣ ਸੁਇਨਾ ਲਖ ਮਣ ਰੁਪਾ' ਹੈ ਅਤੇ ਦੂਸਰੇ ਪਾਸੇ 'ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ' ਅਤੇ ਨਤੀਜਾ ਹੈ 'ਜਗਤ ਜਲੰਦਾ'।

ਦੂਸਰੇ ਪਾਸੇ ਨਾਮ ਦੀ ਵੀ ਪੂਰਨ ਤਰਜ਼ੇ-ਜ਼ਿੰਦਗੀ ਹੈ ਜੋ ਆਧਾਰਤ ਹੈ 'ਸਾਹੁਰੜੀ ਵਥੁ ਸਭੁ ਕਿਛੁ ਸਾਂਝੀ' ਤੇ। ਇਸ ਵਿੱਚ ਬੰਦੇ ਦੇ ਮਨ ਦੇ ਮਨੋਰਥ ਹਨ—ਸਬਰ, ਸਰਬੱਤ ਦਾ ਪਿਆਰ। ਅਮਲ ਹੈ—ਸਰਬੱਤ ਦੀ ਸੇਵਾ। ਗੁਰਬਾਣੀ ਵਿਚ ਪੇਸ਼ ਹੈ ਇਨ੍ਹਾਂ ਦੋਹਾਂ ਤਰਜ਼ੇ-ਜ਼ਿੰਦਗੀਆਂ ਦਾ ਆਪਸ ਵਿਚ ਟਕਰਾਅ। ਮੁੱਢੋਂ ਲੈ ਕੇ ਅਖ਼ੀਰ ਤੱਕ। ਗੁਰਬਾਣੀ ਮਾਇਆ ਵਾਲੀ ਤਰਜ਼ੇ-ਜ਼ਿੰਦਗੀ ਦਾ ਬੀਜ ਨਾਸ ਹੋਇਆ ਲੋੜਦੀ ਹੈ ਅਤੇ ਨਾਮ ਵਾਲੀ ਤਰਜ਼ੇ-ਜ਼ਿੰਦਗੀ ਦੀ ਸਥਾਪਤੀ। ਅਤੇ ਉਸ ਵਾਸਤੇ ਤਿਆਰੀ ਕਰਵਾਉਂਦੀ ਹੈ। ਇਸ ਵਿਚ ਆਉਂਦੀ ਹੈ—ਬੰਦੇ ਦੀ ਬਣਤਰ ਦੀ, ਸਮਾਜ ਦੀ ਬਣਤਰ ਦੀ ਪੂਰਨ ਕਾਇਆਂ-ਪਲਟੀ। ਇਹ ਤਬਦੀਲੀ ਲਿਆਉਂਦਾ ਹੈ ਨਾਮ, ਨਾਮ 'ਤੇ ਆਧਾਰਤ ਕਲਚਰਲ ਇਨਕਲਾਬ ਅਤੇ ਨਾਮ ਦੇ ਆਜ਼ਾਦੀ ਦੇ ਪੈਂਤੜੇ ਤੋਂ ਇਨਕਲਾਬੀ ਸਿਆਸੀ ਫ਼ੌਜੀ ਅਮਲ, ਆਜ਼ਾਦੀ ਦੇ ਪੈਂਤੜੇ ਤੋਂ ਇਨਕਲਾਬ। ਇਸ ਵਾਸਤੇ ਹੀ ਗੁਰੂ ਨਾਨਕ ਨੇ ਆਪਣੇ ਰੱਬ ਦੇ ਪਿਆਰ ਦੇ ਰਾਹੇ ਪੈਂਦਿਆਂ ਹੀ, ਉਸ ਰਾਹੇ ਪੈਣ ਦੀ ਕੀਮਤ ਸਪਸ਼ਟ ਕਰ ਦਿੱਤੀ ਸੀ। 'ਜਉ ਤਉ ਪ੍ਰੇਮ ਖੇਲਣ ਕਾ ਚਾਉ। ਸਿਰੁ ਧਰਿ ਤਲੀ ਗਲੀ ਮੇਰੀ ਆਉ'।

ਗੁਰਬਾਣੀ ਦੇ ਵਿਆਖਿਆਕਾਰਾਂ, ਅਰਥਕਾਰਾਂ ਨੇ ਬੰਦੇ ਦੇ ਸਮਾਜ ਨਾਲ ਰਿਸ਼ਤੇ ਨੂੰ ਨੇੜੇ ਨਹੀਂ ਫਟਕਣ ਦਿੱਤਾ। ਉਨ੍ਹਾਂ ਹਿਮਾਲੀਆ ਜਿੱਡਾ ਤੱਥ ਵੀ ਅੱਖਾਂ ਤੋਂ ਪਰੋਖੇ ਕਰੀ ਰੱਖਿਆ ਹੈ ਕਿ ਸਮਾਜ, ਨਿਜ਼ਾਮ, ਤਰਜ਼ੇ-ਜ਼ਿੰਦਗੀ, ਚਲਦੀ ਤਾਂ ਅੰਤ ਬੰਦੇ ਦੀ ਚਲਾਈ ਹੈ। ਤਰਜ਼ੇ-ਜ਼ਿੰਦਗੀ ਕੋਈ ਹੋਵੇ, ਬੰਦੇ ਦੀ ਬਣਤਰ ਤੇ ਸਮਾਜ ਦੀ ਬਣਤਰ ਵੀ, ਤਰਜ਼ੇ-ਜ਼ਿੰਦਗੀ ਦੀ ਆਪਸ ਵਿਚ ਰਸਾਈ ਤੋਂ ਬਗ਼ੈਰ ਉਹ ਚੱਲ ਹੀ ਨਹੀਂ ਸਕਦੀ। ਮਿਸਾਲ ਦੇ ਤੌਰ 'ਤੇ ਗੁਲਾਮਦਾਰੀ, ਫਿਊਡਲ ਨਿਜ਼ਾਮ ਚੱਲੇ ਸਨ, ਬੰਦੇ ਦੀ ਗੁਲਾਮਦਾਰੀ, ਫਿਊਡਲ ਬਣਤਰ ਦੇ ਚਲਾਏ। ਬੁਰਜੁਆ ਨਿਜ਼ਾਮ ਚਲਦਾ ਹੈ ਬੰਦੇ ਦੀ ਬੁਰਜੁਆ ਬਣਤਰ ਦਾ ਚਲਾਇਆ। ਸਮਾਜਵਾਦ ਰਾਇਜ ਹੋਵੇਗਾ ਬੰਦੇ ਦੀ ਸਮਾਜਵਾਦੀ ਬਣਤਰ ਦਾ ਰਾਇਜ

ਕੀਤਾ, ਅਤੇ ਚਲੇਗਾ ਵੀ ਉਸੇ ਬਣਤਰ ਦਾ ਚਲਾਇਆ। ਬੁਰਜੁਆ ਬਣਤਰ ਦਾ ਬੰਦਾ ਨਾ ਸਮਾਜਵਾਦ ਨੂੰ ਵਜੂਦ ਵਿਚ ਲਿਆ ਸਕਦਾ ਹੈ, ਨਾ ਉਸ ਨੂੰ ਤੋਰ ਹੀ ਸਕਦਾ ਹੈ। ਉਹ ਉਸ ਨੂੰ ਭੰਨ ਕੇ ਬੁਰਜੁਆ ਹੀ ਬਣਾਏਗਾ।

ਇਸ ਤਰ੍ਹਾਂ ਹੀ ਮਾਇਆ ਵਾਲੀ ਤਰਜ਼ੇ-ਜ਼ਿੰਦਗੀ ਵਾਸਤੇ ਬੰਦੇ ਦੀ ਮਨਮੁਖੀ ਬਣਤਰ ਲਾਜ਼ਮੀ ਹੈ। ਬੰਦੇ ਨੂੰ ਮਨਮੁਖ ਬਣਾਉਂਦੀ ਹੈ—ਮਾਇਆ, ਮਾਇਆ ਵਾਲੀ ਤਰਜ਼ੇ-ਜ਼ਿੰਦਗੀ, ਉਸ ਦੇ ਸਮਾਜਕ ਰਿਸ਼ਤੇ,ਉਸ ਦੀਆਂ ਸੰਸਥਾਵਾਂ, ਉਨ੍ਹਾਂ ਰਾਹੀਂ ਹੁੰਦਾ ਸਮਾਜਕ ਮਨੁੱਖੀ ਅਮਲ ਅਤੇ ਇਨ੍ਹਾਂ ਦਾ ਸਿਰਜਿਆ, ਮਨਮੁਖ ਹੋਇਆ ਬੰਦਾ ਮਾਇਆ ਵਾਲੀ ਤਰਜ਼ੇ-ਜ਼ਿੰਦਗੀ ਚਲਾਉਂਦਾ ਹੈ। ਬੰਦੇ ਦੀ ਬਣਤਰ ਦਾ ਤੇ, ਸਮਾਜ ਦੀ ਬਣਤਰ ਦਾ ਆਪਸ ਵਿਚ ਰਿਸ਼ਤਾ ਪ੍ਰਸਪਰ ਹੁੰਦਾ ਹੈ। ਬੰਦੇ ਦੀ ਬਣਤਰ ਹੈ ਕੀ? ਸਮਾਜਕ ਰਿਸ਼ਤਿਆਂ ਦਾ ਮਜਮੂਆ **(Ensemble of Social Relations)**। ਗੁਰਬਾਣੀ ਦੇ ਵਿਆਖਿਆਕਾਰਾਂ, ਅਰਥਕਾਰਾਂ ਇਹ ਚਰਚਾ ਤਾਂ ਬਹੁਤ ਕੀਤੀ ਹੈ ਕਿ ਸਤਿਗੁਰੂ ਦੇ ਸਨਮੁਖ ਹੋਏ ਸ਼ਬਦ ਨਾਲ ਹਉਮੈ ਨੂੰ ਜਲਾਉਣਾ ਚਾਹੀਦਾ ਹੈ। ਆਪਣੇ ਮਨ ਦੇ ਅੰਦਰੋਂ ਨਾਮ ਨਾਲ ਮਾਇਆ ਦੇ ਮੋਹ ਨੂੰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਬਦ-ਮਨੋਰਥਾਂ ਨੂੰ, ਖਾਰਜ ਕਰਨਾ ਚਾਹੀਦਾ ਹੈ; ਮਨਮੁਖ ਤੋਂ ਗੁਰਮੁਖ ਬਣਨਾ ਚਾਹੀਦਾ ਹੈ। ਪਰ ਕਾਬਜ਼ ਕਲਚਰ ਦੇ ਵਲ੍ਹੇਟ ਵਿਚ ਹੋਣ ਕਰਕੇ ਉਹ ਸਾਰੀ ਗੱਲ ਦਾ ਇਥੇ ਹੀ ਭੋਗ ਪਾਉਂਦੇ ਆਏ ਹਨ। ਇਸ ਤੋਂ ਅੱਗੋਂ ਮੂੰਹ ਮੋੜੀ ਆਏ ਹਨ। ਅੱਖਾਂ ਮੀਟੀ ਆਏ ਹਨ। ਉਹ ਸਪਸ਼ਟ ਸਾਧਾਰਨ ਤੱਥ ਨੂੰ ਨਾ ਆਪ ਮੁਖ਼ਾਤਬ ਹੋਏ ਹਨ ਤੇ ਨਾ ਉਹਨਾਂ ਆਪਣੇ ਪਾਠਕਾਂ, ਸਰੋਤਿਆਂ ਨੂੰ ਹੀ ਹੋਣ ਦਿੱਤਾ ਹੈ ਕਿ ਮਨਮੁਖ ਤੋਂ ਗੁਰਮੁਖ ਹੋਣ ਦਾ ਵੇਗ ਕੋਈ ਜ਼ਬਾਨੀ ਜਮ੍ਹਾਂ-ਖ਼ਰਚ ਚਾ ਮਸਲਾ ਨਹੀਂ।

ਬੰਦੇ ਦੀ ਬਣਤਰ ਦੀ ਕਾਇਆਂ-ਪਲਟੀ ਹੁੰਦੀ ਹੈ ਸਮਾਜਕ ਹਾਲਾਤ ਨੂੰ ਬਦਲਣ ਦੇ ਵੇਗ ਰਾਹੀਂ। ਸਮਾਜਕ ਬਣਤਰ ਦੀ ਕਾਇਆਂ-ਪਲਟੀ ਕਰਨ ਵਾਸਤੇ ਜਦੋ-ਜਹਿਦ ਰਾਹੀਂ ਉਸ ਦੇ ਵਾਸਤੇ ਜ਼ਿੰਦਗੀ ਦੇ ਹਰ ਮੁਹਾਜ਼ 'ਤੇ ਜੂਝਣ ਰਾਹੀਂ। ਤਰਜ਼ੇ-ਜ਼ਿੰਦਗੀ ਮਾਇਆ ਵਾਲੀ ਜੂੰ ਦੀ ਤੂੰ ਤੁਰੇ ਅਤੇ ਬੰਦਾ ਮਨਮੁਖ ਤੋਂ ਗੁਰਮੁਖ ਹੋ ਤੁਰੇ, ਇਹ ਨਿਰੀ ਮੂੰਹ ਦੀ ਵਾਅ ਹੈ। ਇਸ ਦਾ ਕੋਈ ਅਰਥ ਹੀ ਨਹੀਂ। ਹਉਮੈ ਨੂੰ ਜਲਾਉਣਾ ਤੇ ਨਾਮ ਨੂੰ ਹਿਰਦੇ ਵਿਚ ਵਸਾਉਣਾ ਨਾਮ-ਹਿਤੀ ਹੁੰਦੇ ਸਮਾਜਕ ਮਨੁੱਖੀ ਅਮਲ ਦਾ ਮਸਲਾ ਹੈ। ਜ਼ਿੰਦਗੀ ਦੇ ਹਰ ਮੁਹਾਜ਼ 'ਤੇ ਸਮਾਜਕ ਮਨੁੱਖੀ ਅਮਲ ਨੂੰ ਨਾਮ ਦੇ ਰਾਹੇ ਤੋਰਨ ਦਾ, ਮਾਇਆ ਦੇ, ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਵਿਰੁੱਧ, ਨਾਮ ਦੀ ਤਰਜ਼ੇ-ਜ਼ਿੰਦਗੀ ਦੀ ਸਥਾਪਤੀ ਵਾਸਤੇ ਜਦੋ-ਜਹਿਦ ਕਰਨ ਦਾ, ਜੂਝਣ ਦਾ ਮਸਲਾ ਹੈ। 'ਵਿਣੁ ਗੁਣ ਕੀਤੇ ਭਗਤਿ ਨ ਹੋਇ' (ਜਪੁਜੀ)। ਗੁਰਬਾਣੀ ਦੇ ਵਿਆਖਿਆਕਾਰਾਂ ਤੇ ਅਰਥਕਾਰਾਂ ਨੇ ਬੁਨਿਆਦੀ ਨੁਕਤੇ ਨੂੰ ਸਪੱਸ਼ਟ ਤਾਂ ਕੀ ਕਰਨਾ ਸੀ, ਉਹਨਾਂ ਉਸਨੂੰ ਵੇਹੜੇ ਹੀ ਨਹੀਂ ਵੜਨ ਦਿੱਤਾ ਕਿ ਮਾਇਆ ਵਾਲੀ ਤਰਜ਼ੇ-ਜ਼ਿੰਦਗੀ ਦੇ ਚਲਣ ਵਾਸਤੇ ਲਾਜ਼ਮੀ ਹੈ ਕਿ ਬੰਦੇ ਦੇ ਮਨ ਦਾ ਮੂਲ ਮਨੋਰਥ ਮਾਇਆ ਦਾ ਮੋਹ, ਦੌਲਤ ਦਾ ਲਾਲਚ ਹੋਵੇ, ਅਤੇ ਉਸ ਦਾ ਸਮਾਜਕ ਮਨੁੱਖੀ ਅਮਲ ਹਉਮੈ ਦਾ, ਕਠੋਰ, ਨਿਰਦਈ, ਖ਼ੁਦਗਰਜ਼ੀ ਦਾ ਚਲਾਇਆ ਚੱਲੇ। ਬੰਦੇ ਦੇ ਇਸ ਬਣਤਰ ਦੇ ਹੋਇਆਂ ਬਗੈਰ ਮਾਇਆ ਦੀ ਤਰਜ਼ੇ-ਜ਼ਿੰਦਗੀ ਚੱਲ ਹੀ

ਨਹੀਂ ਸਕਦੀ। ਸੋ ਉਹ ਬੰਦੇ ਦੀ ਬਣਤਰ ਨੂੰ ਲਾਜ਼ਮੀ ਇਸ ਸਾਂਚੇ ਵਿਚ ਢਾਲਦੀ ਹੈ। ਗ੍ਰਹਿਣ ਕਰਨ ਵਾਲਾ ਨੁਕਤਾ ਇਹ ਹੈ ਕਿ ਬੰਦੇ ਦੀ ਬਣਤਰ ਨੂੰ ਮਨਮੁਖੀ ਬਣਾਉਂਦੀ ਹੈ— ਮਾਇਆ ਵਾਲੀ ਤਰਜ਼ੇ-ਜ਼ਿੰਦਗੀ, ਉਸ ਦਾ ਸਮਾਜਕ ਮਨੁੱਖੀ ਅਮਲ। ਸਮਾਜ ਦੀ ਤੋਰ ਵਾਸਤੇ ਬੰਦੇ ਦੀ ਬਣਤਰ ਦਾ ਤੇ ਤਰਜ਼ੇ-ਜ਼ਿੰਦਗੀ ਦਾ ਇਕ-ਸੁਰ ਹੋਣਾ ਲਾਜ਼ਮੀ ਹੈ।

ਬੰਦੇ ਦੀ ਬਣਤਰ ਬਣਦੀ ਹੈ ਆਪਣੇ ਪੈਂਤੜੇ ਦੇ ਸਮਾਜਕ ਮਨੁੱਖੀ ਅਮਲ ਦੀ ਬਣਾਈ, ਆਪਣੇ ਪੈਂਤੜੇ ਦੇ ਸਿਧਾਂਤ ਤੇ ਅਮਲ ਦੀ ਏਕਤਾ ਦੀ ਬਣਾਈ। ਬੰਦੇ ਦੀਆਂ ਮਨਮੁਖੀ ਤੇ ਗੁਰਮੁੱਖੀ ਬਣਤਰਾਂ, ਆਪਸ ਵਿਚ, ਧੁਰੋਂ ਸਿਰੋਂ ਵਿਰੋਧੀ ਜਮਾਤੀ ਪੈਂਤੜਿਆਂ ਦੇ ਬੰਦਿਆਂ ਦੀਆਂ ਬਣਤਰਾਂ ਹਨ। ਬਤੌਰ ਕਿਸਮ ਹੀ ਆਪਸ ਵਿਚ ਵਿਰੋਧੀ ਹਨ। ਸੋ ਬੰਦਾ ਮਨਮੁਖ ਤੋਂ ਗੁਰਮੁਖ ਬਣ ਹੀ ਤਾਂ ਸਕਦਾ ਹੈ ਜੇ ਉਹ ਨਾਮ ਦੇ, ਸਰਬੱਤ ਦੀ ਆਜ਼ਾਦੀ ਦੇ ਪੈਂਤੜੇ ਤੋਂ ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਵਿਰੁੱਧ ਇਨਕਲਾਬੀ ਪੈਂਤੜੇ ਤੇ ਆ ਕੇ ਜੂਝੇ। ਬੰਦਾ ਮਨਮੁਖ ਤੋਂ ਗੁਰਮੁਖ ਬਣਦਾ ਹੈ, ਨਾਮ ਤੇ ਸਰਬੱਤ ਦੀ ਆਜ਼ਾਦੀ ਦੇ ਪੈਂਤੜੇ ਦੇ ਅਮਲ ਦਾ, ਉਸ ਪੈਂਤੜੇ ਦੇ ਸਿਧਾਂਤ ਤੇ ਅਮਲ ਦੀ ਏਕਤਾ ਦਾ, ਉਸ ਪੈਂਤੜੇ ਦੇ ਇਨਕਲਾਬੀ ਅਮਲ ਦਾ ਬਣਾਇਆ। ਜੇ ਕਿਸੇ ਵੀ ਕਾਰਨ ਕਰਕੇ ਸਮਾਜ ਵਿਚ ਨਾਮ ਵਾਲੀ ਤਰਜ਼ੇ-ਜ਼ਿੰਦਗੀ ਸਥਾਪਤ ਨਹੀਂ ਹੁੰਦੀ, ਅਤੇ ਸਮਾਜਕ ਸਥਿਤੀ ਇਨਕਲਾਬੀ ਨਹੀਂ ਰਹਿੰਦੀ ਤਾਂ ਮਾਇਆ ਵਾਲੀ ਤਰਜ਼ੇ-ਜ਼ਿੰਦਗੀ, ਬੰਦੇ ਨੂੰ ਭੰਨ ਕੇ ਆਪਣੇ ਰਾਹੇ ਤੋਰ ਲਵੇਗੀ। ਉਸ ਦੇ ਮਨ ਦਾ ਮੂਲ ਮਨੋਰਥ ਮਾਇਆ ਦਾ ਮੋਹ, ਦੌਲਤ ਦਾ ਲਾਲਚ ਬਣਾ ਦੇਵੇਗੀ। ਉਸ ਨੂੰ ਖ਼ੁਦਗਰਜ਼ੀ ਦਾ ਸਰੂਪ ਬਣਾ ਤੋਰੇਗੀ। ਉਸ ਨੂੰ ਸਬਰ, ਸੰਤੋਖ ਤੇ ਸਰਬੱਤ ਦੇ ਪਿਆਰ ਦਾ ਸਰੂਪ, ਗੁਰਮੁਖ ਬਣਤਰ ਵਾਲਾ ਨਹੀਂ ਰਹਿਣ ਦੇਵੇਗੀ। ਸਿੱਖ ਲਹਿਰ ਵਾਲਿਆਂ ਨਾਲ ਇਹ ਹੀ ਵਾਪਰਿਆ। ਪਦਾਰਥਕ ਹਾਲਾਤ ਦੀ ਅਸਮਰੱਥਾ ਕਰਕੇ, ਨਾਮ ਵਾਲੀ, ਸਰਬੱਤ ਦੀ ਆਜ਼ਾਦੀ ਵਾਲੀ ਤਰਜ਼ੇ-ਜ਼ਿੰਦਗੀ ਸਥਾਪਤ ਨਹੀਂ ਸੀ ਹੋ ਸਕਦੀ, ਨਾ ਹੋਈ। ਨਤੀਜਾ ਜੋ ਹੋਣਾ ਸੀ, ਹੋਇਆ। ਸਿੱਖ ਲਹਿਰ ਦੇ ਲਿਆਂਦੇ ਕਲਚਰਲ ਇਨਕਲਾਬ ਦੇ, ਗੁਰੂ ਗੋਬਿੰਦ ਸਿੰਘ ਦੇ ਸਾਜੇ ਖਾਲਸੇ ਦੀ ਬਣੀ ਗੁਰਮੁਖ-ਬਣਤਰ ਵਿਚ ਅੰਦਰੋਂ ਵਿਗਾੜ ਪਿਆ। ਨਿਜ਼ਾਮ ਚੂੰਕਿ ਫ਼ਿਊਡਲ ਹੀ ਰਹਿਣਾ ਸੀ, ਫ਼ਿਊਡਲ ਹੀ ਰਿਹਾ। ਖਾਲਸੇ ਦੀ ਮਨੁੱਖੀ ਬਣਤਰ ਫ਼ਿਊਡਲ ਬਣ ਗਈ, ਗੁਰਮੁਖ ਨਾ ਰਹਿ ਸਕੀ। ਸਪਸ਼ਟ ਹੈ ਕਿ ਬੰਦਾ ਗੁਰਮੁਖ ਬਣ ਸਕਦਾ ਹੈ, ਹਾਲਾਤ ਦੇ ਪ੍ਰਸੰਗ ਵਿਚ, ਸਿਰਫ਼ ਨਾਮ ਦੇ, ਸਰਬੱਤ ਦੀ ਆਜ਼ਾਦੀ ਦੇ ਪੈਂਤੜੇ ਦੇ ਕਲਚਰਲ ਇਨਕਲਾਬ ਦਾ ਸਮਾਜਕ ਮਨੁੱਖੀ ਅਮਲ ਦਾ ਬਣਾਇਆ। ਜਿਸ ਦਾ ਅਰਥ ਹੈ ਮਾਇਆ ਦੀ ਤਰਜ਼ੇ-ਜ਼ਿੰਦਗੀ ਵਿਚ, ਸਰਬੱਤ ਦੀ ਆਜ਼ਾਦੀ ਦੇ ਪੈਂਤੜੇ ਤੋਂ ਕਾਬਜ਼ ਤਰਜ਼ੇ-ਜ਼ਿੰਦਗੀ ਦੇ ਵਿਰੁੱਧ ਇਨਕਲਾਬੀ ਅਮਲ ਦਾ ਬਣਾਇਆ। ਇਸ ਤੋਂ ਉਰੇ ਬੰਦੇ ਦਾ ਮਨਮੁਖ ਤੋਂ ਗੁਰਮੁਖ ਹੋਣਾ ਅਸੰਭਵ ਹੈ। ਗੁਰਬਾਣੀ ਦੀ ਹੋਈ ਵਿਆਖਿਆ ਨੇ ਬੰਦੇ ਦੀ ਬਣਤਰ ਤੇ ਸਮਾਜਕ ਬਣਤਰ ਦੇ ਆਪਸੀ ਪ੍ਰਸਪਰ ਨਿਰਭਰਤਾ ਦਾ ਰਿਸ਼ਤਾ ਅੱਖਾਂ ਅੱਗੇ ਆਉਣ ਹੀ ਨਹੀਂ ਦਿੱਤਾ। ਅਲੋਪ ਹੀ ਕਰੀ ਰੱਖਿਆ ਹੈ। ਗੁਰਮੁਖ ਦੀ ਸਿਰਜਣਾ ਵਿਚ ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਵਿਰੁੱਧ ਸਰਬੱਤ

ਦੀ ਆਜ਼ਾਦੀ ਦੇ ਪੈਂਤੜੇ ਤੋਂ ਇਨਕਲਾਬੀ ਅਮਲ ਦੀ ਲੋੜ ਦਾ, ਉਸਦੇ ਰੋਲ ਦਾ ਘੁਟ ਹੀ ਭਰ ਛਡਿਆ ਹੈ। ਗੁਰਬਾਣੀ ਦੀ ਹੋਈ ਵਿਆਖਿਆ ਨੇ ਉਸਦਾ ਅਸਲਾ ਹੀ ਵਿਗਾੜ ਧਰਿਆ ਹੈ। ਉਸ ਵਿੱਚੋਂ ਉਸਦਾ ਇਨਕਲਾਬੀ ਡੰਗ ਖ਼ਤਮ ਹੀ ਕਰ ਛੱਡਿਆ ਹੈ। ਇਹ ਇਸ ਤੱਥ ਨੂੰ ਮੁਖ਼ਾਤਬ ਹੀ ਨਹੀਂ ਹੋਏ ਕਿ ਗੁਰਬਾਣੀ ਇਸ ਪੈਂਤੜੇ ਤੋਂ ਮਾਇਆ ਦੀ ਅਸਲੀਅਤ ਬੇਨਿਕਾਬ ਕਰ ਰਹੀ ਹੈ। ਮਾਇਆ ਦੀ ਅਸਲੀਅਤ ਨੂੰ ਬੇਨਿਕਾਬ ਕਰਨਾ ਕਿਸ ਪੈਂਤੜੇ ਦੀ ਤੌਹੀਨ ਹੈ ? ਦੂਸਰੇ ਲਫ਼ਜ਼ਾਂ ਵਿਚ, ਨਾਮ ਦਾ ਜਮਾਤੀ ਪੈਂਤੜਾ ਕਿਹੜਾ ਹੈ ? ਨਾਮ ਦੇ ਜਮਾਤੀ ਪੈਂਤੜੇ ਦੇ ਮਸਲੇ ਨੂੰ ਇਹ ਰੂਹਾਨੀਅਤ ਦੀ ਲਫ਼ਾਜ਼ੀ ਥੱਲੇ ਰਲੇ ਗੋਬਲੇ ਪਾ ਗਏ ਹਨ। ਅਸਲੀਅਤ ਇਹ ਹੈ ਕਿ ਕਾਬਜ਼ ਕਲਚਰ ਦੀ ਫਾਹੀ ਵਿਚ ਫਸੇ ਹੋਣ ਕਰਕੇ ਇਨ੍ਹਾਂ ਨੇ ਗੁਰਬਾਣੀ ਕੋਲੋਂ ਸਹੀ ਸਵਾਲ ਪੁੱਛਿਆ ਹੀ ਨਹੀਂ। ਇਹ ਪੁੱਛ ਸਕਦੇ ਹੀ ਨਹੀਂ ਸਨ। ਵੈਸੇ ਗੁਰਬਾਣੀ ਕੋਲੋਂ ਸਹੀ ਸਵਾਲ ਪੁੱਛੋ, ਉਹ ਜਵਾਬ ਸਪਸ਼ਟ ਦੇਂਦੀ ਹੈ।

ਹਰ ਤਰਜ਼ੇ-ਜ਼ਿੰਦਗੀ ਦਾ ਵਜੂਦ ਹੁੰਦੇ ਹਨ ਉਸਦੇ ਸਮਾਜਕ ਰਿਸ਼ਤੇ (ਪੈਦਾਵਾਰ ਦਾ ਰੂਪ, ਤੇ ਹੋਈ ਪੈਦਾਵਾਰ ਦੀ ਵੰਡ ਸਮਾਜਕ ਰਿਸ਼ਤਿਆਂ ਦੇ ਵਿਚ ਹੀ ਆਉਂਦੇ ਹਨ), ਉਸ ਦੀਆਂ ਸੰਸਥਾਵਾਂ, ਉਸਦਾ ਨਜ਼ਰੀਆ ਆਦਿ। ਹਰ ਤਰਜ਼ੇ-ਜ਼ਿੰਦਗੀ ਚਲਦੀ ਹੈ ਆਪਣੇ ਸਮਾਜਕ ਰਿਸ਼ਤਿਆਂ, ਆਪਣੀਆਂ ਸੰਸਥਾਵਾਂ ਰਾਹੀਂ ਹੁੰਦੇ ਸਮਾਜਕ ਮਨੁੱਖੀ ਅਮਲ ਦੀ ਚਲਾਈ। ਉਸਦੇ ਸਮਾਜਕ ਰਿਸ਼ਤਿਆਂ, ਸੰਸਥਾਵਾਂ ਰਾਹੀਂ ਬੰਦੇ ਦੀ ਚਲਾਈ। ਹਰ ਤਰਜ਼ੇ-ਜ਼ਿੰਦਗੀ ਦੇ, ਹਰ ਨਿਜ਼ਾਮ ਦੇ, ਹੋਰਨਾਂ ਸਭਨਾਂ ਨਾਲੋਂ ਵੱਖਰੇ ਆਪਣੇ ਸਮਾਜਕ ਰਿਸ਼ਤੇ ਹੁੰਦੇ ਹਨ ਅਤੇ ਹੋਰਨਾਂ ਨਾਲੋਂ ਵੱਖਰੀਆਂ ਸੰਸਥਾਵਾਂ। ਅਤੇ ਇਸ ਤਰ੍ਹਾਂ ਹੀ ਹਰ ਤਰਜ਼ੇ-ਜ਼ਿੰਦਗੀ ਹਰ ਨਿਜ਼ਾਮ ਦੇ ਬੰਦੇ ਦੀ, ਹੋਰਨਾਂ ਦੇ ਬੰਦਿਆਂ ਨਾਲੋਂ ਨਿਵੇਕਲੀ, ਆਪਣੀ ਕਿਸਮ ਦੀ ਬਣਤਰ। ਗੱਲ ਕੀ ਹਰ ਤਰਜ਼ੇ-ਜ਼ਿੰਦਗੀ , ਹਰ ਨਿਜ਼ਾਮ ਦਾ, ਆਪਣਾ ਹੋਰਨਾਂ ਨਾਲੋਂ ਵੱਖਰਾ ਸਮਾਜਕ-ਵੇਗ ਦਾ ਹਰ ਅੰਗ। ਹਰ ਤਰਜ਼ੇ-ਜ਼ਿੰਦਗੀ ਆਪਣੇ ਸਮਾਜਕ ਰਿਸ਼ਤਿਆਂ ਦੇ ਆਧਾਰ 'ਤੇ ਚਲਦੀ ਹੈ। ਅਤੇ ਸਮਾਜਕ ਰਿਸ਼ਤੇ ਕਾਰਗਰ ਹੁੰਦੇ ਹਨ, ਸਮਾਜਕ ਸੰਸਥਾਵਾਂ ਦੀ ਸ਼ਕਲ ਵਿਚ। ਸੰਸਥਾਵਾਂ ਹਨ ਕੀ ? ਆਪੋ ਆਪਣੇ ਦਾਇਰੇ ਦੇ ਸਮਾਜਕ ਰਿਸ਼ਤਿਆਂ ਮਜਮੂਆ। ਮਿਸਾਲ ਦੇ ਤੌਰ 'ਤੇ ਕਿਸੇ ਨਿਜ਼ਾਮ ਦੀ, ਕਿਸੇ ਤਰਜ਼ੇ-ਜ਼ਿੰਦਗੀ ਦੀ ਸਟੇਟ ਹੈ ਉਸ ਨਿਜ਼ਾਮ, ਉਸ ਤਰਜ਼ੇ-ਜ਼ਿੰਦਗੀ ਦੇ ਸਿਆਸੀ ਰਿਸ਼ਤਿਆਂ ਦਾ ਮਜਮੂਆ। ਅਤੇ ਇਹ ਹੀ ਸਹੀ ਹੈ ਜ਼ਿੰਦਗੀ ਦੇ ਬਾਕੀ ਮੁਹਾਜ਼ਾਂ ਦੇ ਸਮਾਜਕ ਰਿਸ਼ਤਿਆਂ ਤੇ ਸੰਸਥਾਵਾਂ ਦਾ

ਬੰਦਾ ਸਮਾਜਕ ਜੀਵ ਹੈ। ਉਹ ਪਸ਼ੂ ਤੋਂ ਬੰਦਾ ਬਣਿਆ ਹੀ ਹੈ ਆਪਣੀ ਸਮਾਜਕਤਾ ਦਾ ਬਣਾਇਆ। ਚੂੰਕਿ ਬੰਦਾ ਸਮਾਜਕ ਜੀਵ ਹੈ, ਇਸ ਵਾਸਤੇ ਉਹ ਚੇਤੰਨ ਜੀਵ ਹੈ। ਬੰਦੇ ਦੀ ਸਮਾਜਕਤਾ ਤੇ ਉਸ ਦੀ ਚੇਤੰਨਤਾ ਦਾ ਆਪਸ ਵਿਚ ਪ੍ਰਸਪਰ ਰਿਸ਼ਤਾ ਹੈ। ਇਕ ਪਾਸੇ ਤੋਂ ਤਾਂ ਉਸ ਦੀ ਸਮਾਜਕਤਾ ਨੇ ਆਪਣੀ ਲੋੜ ਨੂੰ ਉਸ ਦੀ ਚੇਤੰਨਤਾ ਨੂੰ ਜਨਮ ਦਿੱਤਾ ਹੈ। ਉਸ ਦੀ ਚੇਤੰਨਤਾ, ਉਸ ਦੀ ਸਮਾਜਕਤਾ ਦੀ ਪੈਦਾਵਾਰ ਹੈ। ਦੂਸਰੇ ਪਾਸੇ ਤੋਂ ਉਸ ਦੀ ਚੇਤੰਨਤਾ ਬਗੈਰ ਉਸ ਦੀ ਸਮਾਜਕਤਾ ਰਹਿ ਨਹੀਂ ਸਕਦੀ। ਬੰਦੇ ਦੀ ਚੇਤੰਨਤਾ ਉਸ ਦੀ ਸਮਾਜਕਤਾ ਦੀ ਪੈਦਾਵਾਰ ਹੀ ਨਹੀਂ, ਉਸ ਦਾ ਅਹਿਮ, ਅਨਿਖੜਵਾਂ ਅੰਗ ਹੈ। ਉਸ ਦੀ ਚੇਤੰਨਤਾ, ਉਸ ਦੀ ਸਮਾਜਕਤਾ ਦੇ ਆਧਾਰ ਦਾ ਇਕ ਅਹਿਮ ਅੰਗ

ਹੈ। ਸੋ ਬੰਦੇ ਦੀ ਚੇਤੰਨਤਾ ਦਾ, ਉਸ ਦੀ ਜ਼ਿੰਦਗੀ ਵਿਚ, ਸਮਾਜਕ ਮਨੁੱਖੀ ਜ਼ਿੰਦਗੀ ਵਿਚ ਅਹਿਮ, ਲਾਜ਼ਮੀ ਰੋਲ ਹੈ। ਸਮਾਜਕ ਜੀਵ ਹੋਣ ਕਰਕੇ, ਚੇਤੰਨ ਜੀਵ ਹੋਣ ਕਰਕੇ ਬੰਦਾ ਚਲਦਾ ਹੀ ਹੈ ਆਪਣੇ ਨਜ਼ਰੀਏ, ਆਪਣੀ ਚੇਤੰਨਤਾ, ਆਪਣੀ ਕਲਚਰ, ਆਪਣੇ ਮਨ ਦੇ ਵੇਗ ਦਾ ਚਲਾਇਆ। ਸੋ ਹਰ ਤਰਜ਼ੇ-ਜ਼ਿੰਦਗੀ, ਬੰਦੇ ਨੂੰ ਆਪਣੀ ਤੋਰ ਦੇ ਜੂਲੇ ਹੇਠ ਜੋਣ ਵਾਸਤੇ ਆਪਣਾ ਨਜ਼ਰੀਆ ਪੇਸ਼ ਕਰਦੀ ਹੈ। ਉਸ ਨੂੰ ਕਲਚਰ ਦੀ ਸ਼ਕਲ ਦੇਂਦੀ ਹੈ। ਉਸ ਦੇ ਨਾਲ ਬੰਦੇ ਦੇ ਦਿਲ-ਦਿਮਾਗ਼ ਤੇ ਉਸ ਦੇ ਮਨ 'ਤੇ ਕਬਜ਼ਾ ਕਰਦੀ ਹੈ। ਬੰਦੇ ਦੇ ਮਨ ਦੇ ਕੰਮ ਨੂੰ ਆਪਣੇ ਮਗਰ ਲਾਉਂਦੀ ਹੈ, ਆਪਣੀ ਰਾਸੇ ਤੋਰਦੀ ਹੈ। ਆਪਣੇ ਬੰਦੇ ਨੂੰ, ਆਪਣੀ ਵੱਸੋਂ ਨੂੰ, ਆਪਣੇ ਵਾਸਤੇ ਵਫ਼ਾਦਾਰ ਬਣਾਉਣ ਤੋਂ ਬਗ਼ੈਰ ਕੋਈ ਤਰਜ਼ੇ-ਜ਼ਿੰਦਗੀ ਨਾ ਚਲ ਸਕਦੀ ਹੈ, ਨਾ ਠਹਿਰ ਸਕਦੀ ਹੈ। ਜ਼ਾਹਿਰ ਹੈ ਕਿ ਜਮਾਤੀ ਜਦੋ-ਜਹਿਦ ਵਿਚ ਮਨਾਂ ਦੀ ਲੜਾਈ, ਵਿਚਾਰਧਾਰਕ ਕਲਚਰਲ ਜਮਾਤੀ ਜਦੋ-ਜਹਿਦ ਐਵੇਂ ਨਾਲ ਲਗਵੀਂ ਗੱਲ ਨਹੀਂ।

ਮਾਇਆ ਦੀ ਤਰਜ਼ੇ-ਜ਼ਿੰਦਗੀ ਆਧਾਰਤ ਹੈ ਬੰਦੇ ਤੇ ਉਸ ਦੀ ਜ਼ਿੰਦਗੀ ਦੇ ਵਸੀਲਿਆਂ, ਸਮਾਜਕ ਪੈਦਾਵਾਰ ਦੇ ਆਪਸ ਵਿਚ ਪੁਠੇ ਰਿਸ਼ਤੇ 'ਤੇ। ਇਸ ਦਾ ਅਸਲਾ ਹੈ ਬੰਦੇ ਉਤੇ ਪੈਦਾਵਾਰ ਦੀ, ਪਦਾਰਥਾਂ ਦੀ, ਪੈਸੇ ਦੀ ਸਰਦਾਰੀ। ਬੰਦੇ ਦੀ ਉਨ੍ਹਾਂ ਅੱਗੇ ਅਧੀਨਗੀ। ਸੋ ਇਸ ਦਾ ਸਭ ਕੁਛ ਹੀ ਅਪੁਠਪੁਣਾ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਬਦ ਹੈ। ਮੁੱਢੋਂ ਲੈ ਕੇ ਅਖ਼ੀਰ ਤੱਕ ਬਦ ਹੈ। ਉਸ ਦਾ ਹਰ ਅੰਗ ਬਦ ਹੈ। ਉਹ ਬੰਦੇ ਦੀ ਗ਼ੁਲਾਮੀ ਹੈ ਇਸ ਵਾਸਤੇ ਉਸ ਦੇ ਦੁਖ ਦਾ ਕਾਰਨ ਹੈ। ਇਸ ਨੇ ਉਸ ਨੂੰ ਬੰਦੇ ਦੀ ਜੂਨੇਂ ਰਹਿਣ ਹੀ ਨਹੀਂ ਦਿੱਤਾ। ਬੰਦੇ ਤੋਂ ਵਹਿਸ਼ੀ, ਭੂਤ ਪ੍ਰੇਤ ਬਣਾਈ ਤੁਰੀ ਆਈ ਹੈ। ਉਸ ਨੂੰ ਪਸ਼ੂ ਦੀ ਬਿਰਤੀ ਦੇਂਦੀ ਆਈ ਹੈ। ਉਸ ਦੀ ਇਨਸਾਨੀਅਤ ਤੋਂ, ਉਸ ਦੇ ਇਨਸਾਨੀ ਅਸਲੇ ਤੋਂ ਉਸ ਦਾ ਵਿਜੋਗ ਕਰਾਉਂਦੀ ਤੁਰੀ ਆਈ ਹੈ। ਉਸ ਨੂੰ ਆਜ਼ਾਦੀ ਤੋਂ ਬੇਦਖ਼ਲ ਕਰਦੀ ਆਈ ਹੈ। ਮਨੁੱਖੀ ਜ਼ਿੰਦਗੀ ਬਤੌਰ ਜ਼ਿੰਦਗੀ ਨਿਆਮਤ ਹੈ। ਇਸ ਨਿਆਮਤ ਨੂੰ ਬੰਦੇ ਵਾਸਤੇ ਇਹ, ਜ਼ਹਿਮਤ ਬਣਾਉਂਦੀ ਆਈ ਹੈ। ਇਹ ਹਜ਼ਾਰਾਂ ਸਾਲਾਂ ਤੋਂ ਕਾਬਜ਼ ਤੁਰੀ ਆ ਰਹੀ ਹੈ। ਅੱਜ ਵੀ ਕਾਬਜ਼ ਹੈ। ਇਹ ਮਨੁੱਖ ਜਾਤੀ ਨੂੰ, ਆਪਣੇ ਲੋਕਾਂ ਨੂੰ, ਮਹਿਕੂਮਾਂ ਨੂੰ ਆਪਣੀ ਅਸਲੀਅਤ ਥੋੜੀ ਦਸਦੀ ਆਈ ਹੈ? ਅੱਜ ਵੀ ਲੱਗਦੀ ਵਾਹ ਆਪਣੇ ਅਸਲੇ ਦਾ ਪਤਾ ਥੋੜਾ ਲੱਗਣ ਦੇ ਰਹੀ ਹੈ? ਇਹ ਆਪਣੀ ਬਦੀ ਨੂੰ ਨੇਕੀ, ਆਪਣੇ ਕੀਤੇ ਜ਼ੁਲਮ, ਜਬਰ ਨੂੰ ਇਨਸਾਫ਼ ਕਰ ਕੇ ਪੇਸ਼ ਕਰਦੀ ਆਈ ਹੈ। ਸਦੀਆਂ ਬੱਧੀ ਲੋਕਾਂ ਦੇ ਅੱਖੀਂ ਘੱਟਾ ਪਾਉਂਦੀ, ਉਨ੍ਹਾਂ ਦੀਆਂ ਅੱਖਾਂ 'ਤੇ ਪੱਟੀਆਂ ਬੰਨ੍ਹਦੀ ਆਈ ਹੈ। ਹੋਰਨਾਂ ਕਾਰਨਾਂ ਤੋਂ ਇਲਾਵਾ ਤਾਂ ਹੀ ਅੱਜ ਤੱਕ ਕਾਬਜ਼ ਤੁਰੀ ਆ ਰਹੀ ਹੈ। ਅੱਜ ਵੀ ਰੱਬ ਦੇ ਬੰਦੇ ਨੂੰ ਨੱਥੀ ਬੈਠੀ ਹੈ। ਸਭ ਕਿਸਮ ਦੀ ਪਤਰਾਜੀ ਕਰ ਕੇ ਇਹ ਆਪਣੀ ਵੱਸੋਂ ਦੇ ਮਨਾਂ ਵਿਚ ਆਪਣੀਆਂ ਸੰਸਥਾਵਾਂ ਆਦਿ ਦੀ ਪਵਿੱਤਰਤਾ ਦੀ ਧਾਂਕ ਬਿਠਾਉਂਦੀ ਹੈ। ਉਸ ਬਿਠਾਈ ਧਾਂਕ ਦੇ ਆਧਾਰ 'ਤੇ ਉਸਦੀ ਵਫ਼ਾਦਾਰੀ ਜਿਤਦੀ ਹੈ। ਇਹ ਕੁਦਰਤੀ ਜਰ ਹੀ ਨਹੀਂ ਸਕਦੀ ਕਿ ਇਸਦੀ ਵੱਸੋਂ ਦੇ ਮਨਾਂ ਵਿਚ ਇਸਦੀਆਂ ਸੰਸਥਾਵਾਂ ਆਦਿ ਦੀ ਨਿਖੇਧੀ ਹੋਵੇਂ ਜਾਂ ਇਸਦੇ ਅਸਲੇ ਦਾ ਪਾਜ ਉਘੜੇ, ਤੇ ਬਤੌਰ ਤਰਜ਼ੇ-ਜ਼ਿੰਦਗੀ ਇਹ ਆਪ ਜਾਂ ਇਸਦਾ ਨਜ਼ਰੀਆ

ਲੋਕਾਂ ਦੇ ਮਨੋਂ ਲਹਿ ਜਾਵੇ। ਤੇ ਇਸ ਦੀਆਂ ਜੜ੍ਹਾਂ ਹਿਲ ਜਾਣ। ਪਦਾਰਥਕ ਹਾਲਾਤ ਰਾਹ ਦੇਂਦੇ ਹੋਣ ਸਹੀ, ਜਿਸ ਤਰ੍ਹਾਂ ਕਿ ਅੱਜ ਦੇਂਦੇ ਹਨ, ਜਦੋਂ ਇਸ ਦੀਆਂ ਸੰਸਥਾਵਾਂ ਆਦਿ ਵਾਸਤੇ ਵੱਸੋਂ ਦੇ ਮਨਾਂ ਵਿਚ ਹਕਾਰਤ ਪੈਦਾ ਹੋ ਗਈ, ਉਨ੍ਹਾਂ ਦੇ ਖ਼ਿਲਾਫ਼ ਸਦਾਚਾਰਕ ਰੋਹ ਫੁੱਟ ਨਿਕਲਿਆ, ਉਸ ਵਕਤ ਇਸਦੀ ਮੌਤ ਵਕਤ ਦਾ ਹੀ ਤਕਾਜ਼ਾ ਹੋਵੇਗੀ। ਉਸ ਵਕਤ ਹਰ ਕੋਈ ਤਾੜ ਜਾਵੇਗਾ ਕਿ ਇਹ ਹੁਣ ਪਿੱਛਲੀ ਖੁਰੀਂ ਖੜੀ ਹੈ ਅਤੇ ਕੁਛ ਦਿਨਾਂ ਦੀ ਹੀ ਪ੍ਰਾਹੁਣੀ ਹੈ। ਪਰ ਇਸ ਦੀ ਅਸਲੀਅਤ ਸਮਝਣ ਦੀ, ਪਰਖਣ ਦੀ, ਦੱਸਣ ਦੀ, ਤੌਫ਼ੀਕ ਸਿਰਫ਼ ਆਜ਼ਾਦੀ ਦੇ, ਸਰਬੱਤ ਦੀ ਆਜ਼ਾਦੀ ਦੇ ਪੈਂਤੜੇ ਨੂੰ ਹੀ ਹੈ।

ਬੰਦਾ ਪਸ਼ੂਆਂ-ਪ੍ਰਿੰਦਿਆਂ ਵਾਂਗ ਨਿਰਾ ਬਾਇਆਲੌਜੀਕਲ ਜੀਵ ਨਹੀਂ। ਉਨ੍ਹਾਂ ਵਾਂਗ ਇਹ ਨਿਰੋਲ ਬਾਇਆਲੌਜੀਕਲ ਪੱਧਰ 'ਤੇ ਨਹੀਂ ਜੀਊਂਦਾ। ਨਿਰੀਆਂ ਬਾਇਆਲੌਜੀਕਲ ਰੁੱਚੀਆਂ ਦਾ ਚਲਾਇਆ ਹੀ ਨਹੀਂ ਚਲਦਾ। ਇਹ ਸਮਾਜਕ ਜੀਵ ਹੈ। ਇਸ ਦੇ ਸਮਾਜਕ ਜੀਵ ਹੋਣ ਦੇ ਨਾਤੇ ਇਸ ਦੀਆਂ ਬਾਇਆਲੌਜੀਕਲ ਰੁੱਚੀਆਂ ਦੀ ਸਮਾਜਕ ਰੂਪ ਵਿਚ ਕਾਇਆਂ-ਪਲਟੀ ਹੁੰਦੀ ਹੈ ਅਤੇ ਉਹ ਇਸ ਦੀ ਜ਼ਿੰਦਗੀ ਵਿਚ ਪ੍ਰਵੇਸ਼ ਕਰਦੀਆਂ ਹਨ, ਆਪਣੇ ਸਮਾਜਕ ਰੂਪ ਵਿਚ। ਬੰਦੇ ਦੇ ਅੰਦਰੋਂ ਦੇਖਿਆਂ ਜਜ਼ਬਿਆਂ ਦੀ ਕਦਰਾਂ-ਕੀਮਤਾਂ ਦੀ ਸ਼ਕਲ ਵਿਚ ਅਤੇ ਉਸ ਦੇ ਬਾਹਰੋਂ ਸਮਾਜ ਵਿਚ ਦੇਖਿਆਂ ਸਮਾਜਕ ਰਿਸ਼ਤਿਆਂ ਦੀ ਸ਼ਕਲ ਵਿਚ। ਬਾਇਆਲੌਜੀਕਲ ਰੁੱਚੀਆਂ ਦੇ ਸਮਾਜਕ ਰੂਪ ਵਿਚ ਹੋਣ ਦਾ ਮਤਲਬ ਹੀ ਹੈ, ਉਨ੍ਹਾਂ ਦਾ ਸਮਾਜਕ ਰਿਸ਼ਤਿਆਂ ਰਾਹੀਂ ਪ੍ਰਵੇਸ਼। ਉਨ੍ਹਾਂ ਦਾ ਕਾਬਜ਼ ਸਮਾਜਕ ਰਿਸ਼ਤਿਆਂ ਦੇ ਅਸਲੇ ਨੂੰ ਗ੍ਰਹਿਣ ਕਰਨਾ। ਉਨ੍ਹਾਂ ਦੇ ਅਸਲੇ ਵਿਚ ਫਲਣਾ। ਉਨ੍ਹਾਂ ਦੇ ਅਸਲੇ ਦੇ ਅਨੁਸਾਰ ਹੋ ਕੇ ਤੁਰਨਾ। ਮਿਸਾਲ ਦੇ ਤੌਰ 'ਤੇ ਜਿਨਸ ਬਾਇਆਲੌਜੀਕਲ ਰੁੱਚੀ ਹੈ। ਪਰ ਬੰਦੇ ਦੀ ਜ਼ਿੰਦਗੀ ਵਿਚ ਇਹ ਬਤੌਰ ਬਾਇਆਲੌਜੀਕਲ ਜਿਨਸ ਦੇ ਹੀ ਪ੍ਰਵੇਸ਼ ਨਹੀਂ ਕਰਦੀ। ਕਾਬਜ਼ ਤਰਜ਼ੇ-ਜ਼ਿੰਦਗੀ ਦੇ ਅਨੁਸਾਰੀ, ਜਮਾਤੀ ਪੈਂਤੜੇ ਦੇ ਅਨੁਸਾਰੀ ਹੋ ਕੇ ਵਗਦੀ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਵਿਚ ਇਹ ਕਾਮ ਦੀ ਸ਼ਕਲ ਅਖ਼ਤਿਆਰ ਕਰਦੀ ਹੈ। ਮਾਇਆ ਵਾਲੀ ਵਹਿਸ਼ਤ ਹੋ ਕੇ ਵਗਦੀ ਹੈ। ਪੁਰ ਪੁਰ ਮਾਨਵ-ਵਿਰੋਧੀ ਹੁੰਦੀ ਹੈ। ਔਰਤ ਤੇ ਮਰਦ, ਦੋਹਾਂ ਧਿਰਾਂ ਦੀ ਗੁਲਾਮੀ ਦਾ ਇਜ਼ਹਾਰ ਹੁੰਦੀ ਹੈ। ਆਜ਼ਾਦੀ ਦੇ ਪੈਂਤੜੇ 'ਤੇ ਇਹ ਇਸ਼ਕ ਹੁੰਦੀ ਐ। ਇਨਸਾਨੀਅਤ ਹੁੰਦੀ ਐ। ਔਰਤ ਤੇ ਮਰਦ ਦੋਹਾਂ ਧਿਰਾਂ ਦੀ ਮਾਨਵਤਾ ਦੀ ਆਜ਼ਾਦੀ ਦਾ ਇਜ਼ਹਾਰ ਹੁੰਦੀ ਐ। ਇਹਨਾਂ ਰੁਚੀਆਂ ਦੀ ਬਾਇਆਲੌਜੀਕਲ ਤੋਂ ਸਮਾਜਕ ਰੂਪ ਵਿਚ ਕਾਇਆਂ-ਪਲਟੀ ਕਰਦੀ ਹੈ, ਬੰਦੇ ਦੀ ਸਮਾਜਕਤਾ। ਚੂੰਕਿ ਆਪਣੀ ਸਮਾਜਕਤਾ ਦਾ ਸਿਰਜਿਆ ਬੰਦਾ, ਪਸ਼ੂਆਂ ਤੋਂ ਬੰਦਾ ਬਣ ਚੁੱਕਾ ਹੈ, ਇਹ ਨਿਰੋਲ ਬਾਇਆਲੌਜੀਕਲ ਪੱਧਰ 'ਤੇ ਕਦੀ ਵੀ ਨਹੀਂ ਜੀਵਿਆ। ਸਮਾਜਕ ਜੀਵ ਹੁੰਦਾ ਹੋਇਆ ਇਹ ਸਮਾਜ ਵਿਚ, ਸਮਾਜਕ ਰਿਸ਼ਤਿਆਂ ਵਿਚ ਹੀ ਜੀਊਂਦਾ ਆਇਆ ਹੈ। ਮੁੜ ਬਾਇਆਲੌਜੀਕਲ ਪੱਧਰ 'ਤੇ ਜਾ ਹੀ ਨਹੀਂ ਸਕਦਾ। ਬੰਦਾ ਹੁੰਦਾ ਹੋਇਆ ਬਾਇਆਲੌਜੀਕਲ ਪੱਧਰ ਤੇ ਜੀਉ ਸਕਦਾ ਹੀ ਨਹੀਂ। ਬੰਦੇ ਨੂੰ ਸਦਾ ਵਾਸਤੇ ਸਭਸ ਨਾਲੋਂ ਕੱਟ ਕੇ ਕਲ-ਮੁਕੱਲਾ ਕਰਨਾ **(Solitary confinement)** ਉਸ ਦੇ ਪਾਗਲਪਣ ਦਾ, ਉਸ ਦੀ ਮੌਤ ਦਾ ਰਾਹ ਹੈ। ਬੰਦੇ ਦੀ ਜ਼ਾਤ ਵਾਸਤੇ ਇਹ ਸਭ ਨਾਲੋਂ

ਭੈੜੀ ਸਜ਼ਾ ਹੈ। ਪਸ਼ੂ ਤੋਂ ਬੰਦਾ ਬਣ ਕੇ ਬੰਦਾ, ਹਮੇਸ਼ਾ ਸਮਾਜਕ ਪੱਧਰ 'ਤੇ ਹੀ ਜੀਊਂਦਾ ਆਇਆ ਹੈ। ਅਤੇ ਬੰਦੇ ਦੀ ਨਸਲ ਸਮਾਜਕ ਪੱਧਰ 'ਤੇ ਹੀ ਜੀਊਂਦੀ ਤੁਰੀ ਜਾਵੇਗੀ।

ਸਮਾਜ, ਉਸਦੀ ਬਣਤਰ, ਕਾਬਜ਼ ਤਰਜ਼ੇ-ਜ਼ਿੰਦਗੀ ਹੀ ਬੰਦੇ ਦੀਆਂ ਬਾਇਆਲੌਜੀਕਲ ਰੁੱਚੀਆਂ ਨੂੰ ਸਮਾਜਕ ਬਣਾਉਂਦੀ ਹੈ। ਆਪਣੇ ਆਪਣੇ ਸਮਾਜਕ ਰਿਸ਼ਤਿਆਂ ਦੇ ਸੱਚੇ ਵਿਚ ਢਾਲਦੀ ਹੈ। ਸਪਸ਼ਟ ਲਫ਼ਜ਼ਾਂ ਵਿਚ, ਬੰਦਾ ਆਪਣੀ ਬਾਇਆਲੌਜੀ ਦਾ ਤੋਰਿਆ ਨਹੀਂ ਤੁਰਦਾ, ਸਮਾਜਕ ਹੋਈ ਬਾਇਆਲੌਜੀ ਦਾ ਤੋਰਿਆ ਤੁਰਦਾ ਹੈ, ਆਪਣੀ ਕਲਚਰ ਦਾ, ਆਪਣੇ ਸਮਾਜ ਦੀ ਕਲਚਰ ਦਾ, ਕਾਬਜ਼ ਤਰਜ਼ੇ-ਜ਼ਿੰਦਗੀ ਦੀ ਕਲਚਰ ਦਾ। ਸੋ ਬੰਦੇ ਦੀ ਬਣਤਰ ਨੂੰ ਬਦਲਣ ਦਾ, ਉਸ ਦੀ ਮਨੋਵਿਗਿਆਨਕ, ਮਨੋਵੇਗਕ ਬਣਤਰ ਨੂੰ ਬਦਲਣ ਦਾ, ਉਸ ਦੇ ਮਨ ਦੇ ਮਨੋਰਥਾਂ ਨੂੰ ਬਦਲਣ ਦਾ ਮਸਲਾ, ਉਸ ਦੀ ਬਾਇਆਲੌਜੀਕਲ ਬਣਤਰ ਦਾ ਸਵਾਲ ਨਹੀਂ। ਇਤਿਹਾਸਕ ਸਮੇਂ ਵਿਚ ਬੰਦੇ ਦੀ ਬਾਇਆਲੌਜੀਕਲ ਬਣਤਰ ਤਾਂ ਬਦਲ ਸਕਦੀ ਹੀ ਨਹੀਂ। ਇਹ ਮਸਲਾ ਹੈ ਉਸਦੀ ਕਲਚਰ ਨੂੰ ਬਦਲਣ ਦਾ। ਸਮਾਜ ਦੀ ਕਲਚਰ ਨੂੰ ਬਦਲਣ ਦਾ। ਸਮਾਜ ਦੀ ਬਣਤਰ ਦੀ ਕਾਇਆਂ-ਪਲਟੀ ਕਰਨ ਦਾ। ਇਤਿਹਾਸਕ ਸਮੇਂ ਵਿਚ ਬੰਦੇ ਦੀ ਬਾਇਆਲੌਜੀਕਲ ਬਣਤਰ ਤਾਂ ਬਦਲੀ ਹੀ ਨਹੀਂ, ਬਦਲ ਸਕਦੀ ਹੀ ਨਹੀਂ ਸੀ। ਪਰ ਕਲਚਰ ਸਮਾਜਕ ਬਣਤਰ ਦੀ ਤਬਦੀਲੀ ਦੇ ਅਨੁਸਾਰ ਬਦਲਦੀ ਤੁਰੀ ਆਈ ਹੈ। ਬਦਲਦੀ ਤੁਰੀ ਜਾਵੇਗੀ। ਦੂਸਰੇ ਲਫ਼ਜ਼ਾਂ ਵਿਚ ਬੰਦੇ ਦੀ ਬਾਇ-ਆਲੌਜੀਕਲ ਬਣਤਰ ਦੇ ਅੰਦਰ ਅੰਦਰ, ਉਸ ਦੀ ਮਨੋਵਿਗਿਆਨਕ, ਮਨੋਵੇਗਕ ਬਣਤਰ ਬਦਲਦੀ, ਸਮਾਜਕ ਬਣਤਰ ਦੇ ਅਨੁਸਾਰ ਬਦਲਦੀ ਤੁਰੀ ਆਈ ਹੈ। ਬਦਲਦੀ ਤੁਰੀ ਜਾਵੇਗੀ। ਅਤੇ ਇਸ ਤਬਦੀਲੀ ਦਾ ਮੂੰਹ ਖੁਲ੍ਹਾ ਹੈ। ਬੰਦੇ ਦੀ ਬਣਤਰ ਦੀ ਹੁੰਦੀ ਆ ਰਹੀ ਤਬਦੀਲੀ ਹਰ ਇਕ ਦੀਆਂ ਅੱਖਾਂ ਦੇ ਸਾਹਮਣੇ ਹੈ। ਇਹ ਕੁਨਬੱਈ ਤੋਂ ਗੁਲਾਮਦਾਰੀ ਵਾਲੀ, ਤੇ ਉਸ ਤੋਂ ਫ਼ਿਊਡਲ, ਤੇ ਫ਼ਿਊਡਲ ਤੋਂ ਬੁਰਜੁਆ। ਅਤੇ ਹੁਣ ਬੁਰਜੁਆ ਤੋਂ ਸਮਾਜਵਾਦੀ, ਕਮਿਊਨਿਸਟ ਬਣਨ ਦੇ ਰਾਹੇ ਹੈ। ਬੰਦਾ ਚੂੰਕਿ ਸਮਾਜਕ ਜੀਵ ਹੈ, ਇਸ ਵਾਸਤੇ ਇਹ ਚੇਤੰਨ ਜੀਵ ਹੈ। ਕਲਚਰ ਹੈ ਕੀ ? ਚੇਤੰਨਤਾ ਦਾ ਅਮਲੀ ਰੂਪ, ਬੰਦੇ ਦੇ ਅੰਦਰ ਚੇਤੰਨਤਾ ਦਾ ਦਾ ਅਮਲੀ ਰੂਪ ਕਲਚਰ ਬਣੀ, ਚੇਤੰਨਤਾ ਹੈ। ਜਜ਼ਬਾ ਕਦਰਾਂ ਕੀਮਤਾਂ ਅਤੇ ਬਾਹਰ ਸਮਾਜ ਵਿਚ ਚੇਤੰਨਤਾ ਦੀ ਅਮਲ ਵਿਚ ਤਰਜਮਾਨੀ ਹੈ। ਸਮਾਜ ਦੀ ਕਲਚਰ, ਵੱਸੋਂ ਦਾ ਬਰਤਾਉ ਹੈ। ਸੋ ਅੰਤਲੀ ਵਿਆਖਿਆ ਅਨੁਸਾਰ, ਬੰਦੇ ਦੀ ਬਣਤਰ ਨੂੰ ਬਦਲਣ ਦਾ ਮਸਲਾ ਹੈ ਉਸਦੀ, ਉਸਦੇ ਸਮਾਜ ਦੀ ਚੇਤੰਨਤਾ ਦੀ ਤਬਦੀਲੀ। ਉਸਦੇ ਜ਼ਿੰਦਗੀ ਦੇ ਨਜ਼ਰੀਏ ਦੀ ਤਬਦੀਲੀ। ਅਤੇ ਬੰਦੇ ਦੇ ਅੰਦਰ ਤੇ ਉਸਦੇ ਬਾਹਰ, ਸਮਾਜ ਵਿਚ, ਬਦਲੇ ਨਜ਼ਰੀਏ ਦੀ ਅਮਲ ਵਿਚ ਤਰਜਮਾਨੀ।

ਸਮਾਜਕਤਾ ਬੰਦੇ ਦੀ ਨਸਲ ਦੀ ਜਿੰਦ-ਜਾਨ ਹੈ। ਅਤੇ ਸਮਾਜਕਤਾ ਦੀ ਲੋੜ ਹੈ ਤੇ ਇਸ ਵਾਸਤੇ ਉਹ ਮੁਨੱਹਸਰ ਹੈ, ਹੋ ਰਹੇ ਅਨੁਭਵ ਦੇ ਆਪਸ ਵਿਚ ਲੈਣ ਦੇਣ 'ਤੇ, ਉਸਨੂੰ ਸਾਂਝਿਆਂ ਕਰਨ ਤੇ ਉਸਨੂੰ ਸਮਾਜਕ ਬਣਾਉਣ 'ਤੇ। ਇਸ ਵਾਸਤੇ ਚੇਤੰਨਤਾ ਤੇ ਉਸਦੇ ਪ੍ਰਗਟਾਅ ਦਾ ਮਾਧਿਅਮ, ਬੋਲੀ, ਲਾਜ਼ਮੀ ਹਨ। ਇਸ ਵਾਸਤੇ ਹੀ ਬੰਦਾ ਚੂੰਕਿ ਸਮਾਜਕ ਜੀਵ ਹੈ; ਉਹ ਚੇਤੰਨ ਜੀਵ ਹੈ। ਚੂੰਕਿ ਤਰਜ਼ੇ-ਜ਼ਿੰਦਗੀ ਨੇ ਬੰਦੇ ਦੇ ਦਿਲ ਦਿਮਾਗ ਨੂੰ, ਉਸ

ਦੇ ਮਨ ਦੇ ਵੇਗ ਨੂੰ, ਮਨ ਦੇ ਮਨੋਰਥਾਂ ਨੂੰ ਆਪਣੀ ਤੋਰੇ ਤੋਰਨਾ ਹੁੰਦਾ ਹੈ, ਇਸ ਵਾਸਤੇ ਹਰ ਤਰਜ਼ੇ-ਜ਼ਿੰਦਗੀ, ਆਪਦੇ ਹਿਤੀ ਚੇਤੰਨਤਾ, ਕਲਚਰ, ਪੈਦਾ ਕਰਦੀ ਹੈ। ਜ਼ਿੰਦਗੀ ਬਾਬਤ ਆਪਣਾ ਨਜ਼ਰੀਆ ਪੇਸ਼ ਕਰਦੀ ਹੈ। ਤਰਜ਼ੇ-ਜ਼ਿੰਦਗੀਆਂ ਲੋਕਾਂ ਨੂੰ ਆਪੋ ਆਪਣੇ ਨਜ਼ਰੀਏ ਦੇ ਲੜ ਲਾ ਕੇ ਹੀ ਤੁਰਦੀਆਂ, ਕਾਇਮ ਰਹਿੰਦੀਆਂ ਹਨ। ਮਾਇਆ ਵਾਲੀ ਤਰਜ਼ੇ-ਜ਼ਿੰਦਗੀ ਵੀ ਆਪਣਾ ਨਜ਼ਰੀਆ ਪੇਸ਼ ਕਰਦੀ ਹੈ। ਚੂੰਕਿ ਇਹ ਪੁੱਠੀ ਹੈ, ਇਹ ਪੁੱਠਾ ਨਜ਼ਰੀਆ ਹੀ ਪੇਸ਼ ਕਰਦੀ ਹੈ। ਨਜ਼ਰੀਏ ਦੀ ਵਸਤੂ ਹੈ ਬੰਦੇ ਦੀ ਜ਼ਿੰਦਗੀ ਦਾ ਅਰਥ। ਸਮਾਜਕ ਮਨੁੱਖੀ ਜ਼ਿੰਦਗੀ ਦਾ ਮਨੋਰਥ ਕੀ ਹੈ? ਬੰਦੇ ਦਾ ਸੁਖ, ਉਸਦੀ ਸਫਲਤਾ, ਉਸ ਦੀ ਕਾਮਯਾਬੀ ਕਾਹਦੇ ਵਿਚ ਹੈ? ਜ਼ਿੰਦਗੀ ਵਿਚ ਦੌਲਤ ਕਿਹੜੀ ਹੈ? ਕੀ ਹੈ? ਉਹ ਕਿਹੜੀ ਵਸਤੂ ਹੈ ਜਿਸਦੀ ਅਣਹੋਂਦ ਬੰਦੇ ਨੂੰ, ਬਤੌਰ ਬੰਦੇ ਦੇ ਕੰਗਾਲ ਬਣਾਉਂਦੀ ਹੈ? ਅਤੇ ਜਿਸਦੀ ਹੋਂਦ ਉਸਨੂੰ, ਉਸਦੀ ਜ਼ਿੰਦਗੀ ਨੂੰ ਭਰਪੂਰ ਕਰਦੀ ਹੈ? ਜਿਸ ਦੀ ਪ੍ਰਾਪਤੀ ਨਾਲ ਬੰਦੇ ਦਾ ਜੀਉਣਾ ਸਫਲ ਹੁੰਦਾ ਹੈ? ਤੇ ਜਿਸ ਤੋਂ ਬਗੈਰ ਨਿਸਫਲੀ ਮਾਇਆ ਦੀ ਤਰਜ਼ੇ-ਜ਼ਿੰਦਗੀ ਨਜ਼ਰੀਆ ਪੇਸ਼ ਕਰਦੀ ਹੈ ਕਿ ਦੌਲਤ ਹੈ ਪਦਾਰਥਕ ਦੌਲਤ? ਅਤੇ ਬੰਦੇ ਦੀ ਜ਼ਿੰਦਗੀ ਦਾ ਅਰਥ, ਮਨੋਰਥ ਹੈ ਇਸ ਦੌਲਤ ਨੂੰ ਇਕੱਠੀ ਕਰਨਾ। ਜ਼ਿੰਦਗੀ ਦੇ ਵਸੀਲਿਆਂ 'ਤੇ ਮਲਕੀਅਤ, ਜ਼ਾਤੀ ਮਲਕੀਅਤ। ਬੰਦੇ ਦਾ ਸੁਖ, ਉਸਦੀ ਖੁਸ਼ੀ ਹੈ ਪਦਾਰਥਕ ਦੌਲਤ ਵਿਚ, ਉਸਦੀ ਮਲਕੀਅਤ ਵਿਚ। ਉਸਦੀ ਜ਼ਿੰਦਗੀ ਦੀ ਸਫਲਤਾ ਹੈ ਉਸ ਦੇ ਕੋਲ ਇਸ ਦੌਲਤ ਦੀ ਬਹੁਤਾਤ ਵਿਚ। ਅਤੇ ਬੰਦੇ ਦਾ, ਉਸਦੀ ਪ੍ਰਾਪਤੀ ਦਾ ਮਾਪ ਹੈ—ਉਸਦੀ ਪਦਾਰਥਕ ਦੌਲਤ ਤੇ ਦੌਲਤ ਦੀ ਬਣਾਈ ਪਦਵੀ, ਪੌਜ਼ੀਸ਼ਨ। ਇਹ ਨਜ਼ਰੀਆ, ਰੈਸ਼ਨੇਲ ਹੈ ਮਾਇਆ ਵਾਲੀ ਤਰਜ਼ੇ-ਜ਼ਿੰਦਗੀ ਦਾ, ਜਿਸ ਦੀ ਆਰਥਕ ਨੀਂਹ ਹੈ ਜ਼ਾਤੀ ਜਾਇਦਾਦ ਦੀ ਸੰਸਥਾ। ਅਤੇ ਜਿਸ ਦਾ ਪੈਦਾਵਾਰ ਦਾ ਰੂਪ ਚਲਦਾ ਹੈ ਇਸ ਸੰਸਥਾ ਦੇ ਆਧਾਰ 'ਤੇ। ਇਹ ਤਰਜ਼ੇ-ਜ਼ਿੰਦਗੀ ਬੰਦੇ ਦਾ ਸੁੱਖ, ਉਸਦੀ ਸਫਲਤਾ ਦਸਦੀ ਤਾਂ ਹੈ ਪਦਾਰਥਕ ਦੌਲਤ ਵਿਚ, ਉਸ ਦੀ ਜ਼ਾਤੀ ਮਲਕੀਅਤ ਵਿਚ, ਜ਼ਾਤੀ ਜਾਇਦਾਦ ਵਿਚ। ਪਰ ਇਸਦੀ ਕਰਤੂਤ ਕੀ ਹੈ? ਕਰਤੂਤ ਹੈ ਇਕ ਪਾਸੇ 'ਲਖ ਮਣ ਸੁਇਨਾ ਲਖ ਮਣ ਰੁਪਾ ਲਖ ਸਾਹਾ ਸਿਰਿ ਸਾਹ' (ਗੁਰੂ ਨਾਨਕ, 1287) ਅਤੇ ਦੂਸਰੇ ਪਾਸੇ ਹੈ 'ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ' (ਗੁਰੂ ਨਾਨਕ)। ਰੱਜ ਕੇ ਕਾਣੀ-ਵੰਡ।

ਇਕ ਪਾਸੇ ਜ਼ਿੰਦਗੀ ਦੇ ਸਭ ਵਸੀਲਿਆਂ 'ਤੇ ਚੰਦ ਆਦਮੀਆਂ ਦਾ, ਹਾਕਮ ਜਮਾਤਾਂ ਦਾ ਕਬਜ਼ਾ ਅਤੇ ਦੂਸਰੇ ਪਾਸੇ ਰੱਬ ਦੀ ਲੋਕਾਈ ਦੀ ਉਨ੍ਹਾਂ ਤੋਂ ਬੇਦਖ਼ਲੀ, ਰੱਬ ਦੀ ਲੋਕਾਈ ਨੂੰ ਹੜਬੂਸੇ। ਢਿੱਡ ਦੇ ਝੁਲਕੇ ਦਾ ਵੀ ਸਹਿੰਸਾ। ਜ਼ਾਤੀ ਜਾਇਦਾਦ ਦੀ, ਪ੍ਰਾਈ-ਵੇਟ ਜਾਇਦਾਦ ਦੀ ਸੰਸਥਾ ਦਾ ਅਰਥ ਲਾਜ਼ਮੀ ਪੈਦਾਵਾਰ ਦੇ ਵਸੀਲਿਆਂ ਉਤੇ ਮਾਲਕਾਂ ਦੀ ਆਪੋ ਆਪਣੀ, ਅੱਡੋ ਅੱਡਰੀ, ਹੋਰਨਾਂ ਨਾਲੋਂ ਵੱਖਰੀ ਮਲਕੀਅਤ ਨਹੀਂ। ਜਦੋਂ ਮਾਇਆ ਦੀ ਤਰਜ਼ੇ-ਜ਼ਿੰਦਗੀ ਬੁਰਜੁਆ ਨਿਜ਼ਾਮ ਦੀ ਸ਼ਕਲ ਅਖ਼ਤਿਆਰ ਕਰਦੀ ਹੈ ਅਤੇ ਇਹ ਨਿਜ਼ਾਮ ਬਾਲਗ ਹੋ ਜਾਂਦਾ ਹੈ ਤਾਂ ਇਸ ਮਲਕੀਅਤ ਦੀ ਸ਼ਕਲ ਬਦਲ ਜਾਂਦੀ ਹੈ। ਇਹ ਮਲ-ਕੀਅਤ ਅੱਡੋ ਅੱਡਰੀ, ਆਪੋ ਆਪਣੀ ਨਹੀਂ ਰਹਿੰਦੀ। ਇਹ ਕੰਪਨੀਆ, ਕਾਰਪੋਰੇਸ਼ਨਾਂ ਆਦਿ ਦੀ ਸ਼ਕਲ ਅਖ਼ਤਿਆਰ ਕਰ ਲੈਂਦੀ ਹੈ। ਮੂਲ ਰੂਪ ਵਿਚ ਇਹ ਜਮਾਤੀ ਮਲਕੀਅਤ,

ਜਮਾਤੀ ਜਾਇਦਾਦ ਬਣ ਜਾਂਦੀ ਹੈ। ਇਸ ਦਾ ਅਸਲਾ, ਅਮਲ, ਕਰਤੂਤ ਉਹ ਹੀ ਰਹਿੰਦੀ ਹੈ। ਸੋ ਪ੍ਰਾਈਵੇਟ ਜਾਇਦਾਦ ਦਾ ਸਾਇੰਟਿਫਕ ਅਰਥ ਹੈ ਉਹ ਜਾਇਦਾਦ ਜੋ ਸਰਬੱਤ ਦੀ ਮਲਕੀਅਤ, ਸਰਬੱਤ ਦੀ ਸਾਂਝੀ ਨਹੀਂ। ਜਿਸਦੀ ਮਲਕੀਅਤ ਤੋਂ ਲੋਕਾਈ, ਮਿਹਨਤਕਸ਼ ਤਬਕਾ, ਵੱਸੋਂ ਦੀ ਬਹੁ-ਗਿਣਤੀ ਉਪਜ ਕਰਨ ਵਾਲੇ ਬੇਦਖ਼ਲ ਹਨ। ਇਸ ਮਲਕੀਅਤ ਦਾ, ਨਿੱਜੀ ਜਾਇਦਾਦ ਦੀ ਸੰਸਥਾ ਦਾ ਅਰਥ ਹੈ ਬੰਦੇ ਉਤੇ ਮਾਇਆ ਦਾ ਬੰਧਨ। ਬੰਦੇ ਉਤੇ ਪੈਦਾਵਾਰ ਦੀ, ਪਦਾਰਥਾਂ ਦੀ, ਪੈਸੇ ਦੀ ਸਰਦਾਰੀ। ਉਨ੍ਹਾਂ ਅੱਗੇ ਉਸਦੀ ਅਧੀਨਗੀ। ਸਪਸ਼ਟ ਲਫ਼ਜ਼ਾਂ ਵਿਚ ਉਸਦੀ ਨਸਲ ਦੀ ਗੁਲਾਮੀ, ਆਦਮ ਜਾਤ ਦੀ ਗੁਲਾਮੀ।

## ਸਰਬੱਤ ਦੀ ਆਜ਼ਾਦੀ ਦਾ ਪੈਂਤੜਾ

ਗੁਰਬਾਣੀ ਦਾ ਪੈਂਤੜਾ ਬੰਦੇ ਦੀ, ਸਰਬੱਤ ਦੀ ਆਜ਼ਾਦੀ ਦਾ ਪੈਂਤੜਾ ਹੈ। ਇਸ ਵਾਸਤੇ ਇਹ ਮਾਇਆ ਵਾਲੀ ਤਰਜ਼ੇ-ਜ਼ਿੰਦਗੀ ਦੇ, ਉਸਦੇ ਨਜ਼ਰੀਏ ਦੇ ਮੁੱਢੋਂ ਲਗ ਕੇ ਅਖ਼ੀਰ ਤੱਕ ਵਿਰੋਧੀ ਹੈ। ਗੁਰਬਾਣੀ ਨਾਮ ਦਾ ਨਜ਼ਰੀਆ ਪੇਸ਼ ਕਰਦੀ ਹੈ ਅਤੇ ਉਸ ਦੇ ਆਧਾਰ 'ਤੇ ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਹਰ ਪਹਿਲੂ ਤੋਂ ਤੂਸੜੇ ਉੜਾਉਂਦੀ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਆਰਥਕ ਨੀਂਹ ਹੈ, ਨਿੱਜੀ ਜਾਇਦਾਦ ਦੀ ਸੰਸਥਾ। ਜਿਸ ਦਾ ਅਰਥ ਹੈ ਪੈਦਾਵਾਰ ਦੇ ਵਸੀਲਿਆਂ ਵਿਚੋਂ ਵੱਸੋਂ ਦੀ ਬਹੁ-ਗਿਣਤੀ ਦੀ ਬੇਦਖ਼ਲੀ। ਜ਼ਿੰਦਗੀ ਦੇ ਵਸੀਲਿਆਂ ਦੇ ਸੋਮੇਂ ਤੋਂ ਆਪਣੇ ਆਪ ਤਾਂ ਕੋਈ ਬੇਦਖ਼ਲ ਹੁੰਦਾ ਨਹੀਂ। ਅਗਲਿਆਂ ਨੂੰ ਬੇਦਖ਼ਲ ਕਰਨਾ ਪੈਂਦਾ ਹੈ, ਹਿੱਕ ਦੇ ਧੱਕੇ ਨਾਲ। ਸੋ ਪ੍ਰਾਈਵੇਟ ਜਾਇਦਾਦ ਦੀ ਸੰਸਥਾ ਦੇ ਨਾਲ ਹੀ ਜੋੜੀ ਜੰਮੀ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਸਟੇਟ। ਇਹ ਤਰਜ਼ੇ-ਜ਼ਿੰਦਗੀ ਸ਼ੈਤਾਨ ਦੀ ਬੇਟੀ ਹੈ। ਇਸ ਦਾ ਬੁਨਿਆਦੀ ਖ਼ਾਸਾ ਹੈ, ਜਿਨ੍ਹਾਂ ਦੇ ਹੱਥ ਪੈਦਾਵਾਰ ਕਰਦੇ ਹਨ ਉਨ੍ਹਾਂ ਦੀ, ਮਿਹਨਤਕਸ਼ਾਂ ਦੀ ਲਹੂ-ਚੂਸੀ। ਹਾਕਮ ਜਮਾਤਾਂ ਪਲਦੀਆਂ ਨੇ ਅਗ-ਲਿਆਂ ਦੀ ਕੀਤੀ ਹੋਈ ਕਮਾਈ 'ਤੇ, ਉਨ੍ਹਾਂ ਦੀ ਪੀਤੀ ਹੋਈ ਰੱਤ 'ਤੇ। ਇਸਦਾ ਪੈਦਾਵਾਰ ਦਾ ਰੂਪ ਚਲਦਾ ਹੈ ਪੈਦਾਵਾਰ ਕਰਨ ਵਾਲਿਆਂ ਨਾਲ, ਮਿਹਨਤਕਸ਼ ਤਬਕੇ ਨਾਲ, ਪੈਦਾਵਾਰ ਦੇ ਵਸੀਲਿਆਂ ਦੇ ਮਾਲਕਾਂ, ਹਾਕਮ ਜਮਾਤਾਂ ਦੇ ਧੌਂਸ ਜਬਰ ਦੇ, ਪਾਪੀ-ਖ਼ੂਨਖ਼ਾਰੀ ਵਹਿਸ਼ੀ ਰਿਸ਼ਤੇ ਉਤੇ। ਅਤੇ ਇਸਦੀ ਸਟੇਟ ਦਾ ਰੋਲ ਹੈ ਇਸ ਖ਼ੂਨਖ਼ਾਰੀ, ਵਹਿਸ਼ੀ ਰਿਸ਼ਤੇ ਨੂੰ ਬਰਕਰਾਰ ਰੱਖਣਾ। ਸਟੇਟ ਹੈ ਸਿਆਸੀ ਰਿਸ਼ਤਿਆਂ ਦਾ ਮਜਮੂਆ। ਸੋ ਦੂਸਰੇ ਲਫ਼ਜ਼ਾਂ ਵਿਚ, ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਸਟੇਟ ਹੈ ਖ਼ੂਨਖ਼ਾਰ, ਵਹਿਸ਼ੀ ਸਿਆਸੀ ਰਿਸ਼ਤਿਆਂ ਦਾ ਮਜਮੂਆ—ਖ਼ੂਨਖ਼ਾਰ, ਵਹਿਸ਼ੀ ਸੰਸਥਾ। ਲੋਕ ਆਪਣੀ ਹੱਡੀਂ ਵਾਪਰਦੀ ਤੋਂ ਜਾਣਦੇ ਹਨ ਕਿ ਇਸ ਤਰਜ਼ੇ-ਜ਼ਿੰਦਗੀ ਦੇ ਰਾਜ-ਪ੍ਰਬੰਧ ਦੇ ਜਿਸ ਪੁਰਜ਼ੇ ਨਾਲ ਉਨ੍ਹਾਂ ਦਾ ਵਾਹ ਪੈਂਦਾ ਹੈ ਉਹ ਉਨ੍ਹਾਂ ਦਾ ਮਿੱਤ ਨਹੀਂ। ਪਰ ਉਹ ਆਪਣੇ ਆਪ, ਆਪਣੇ ਖਿੰਡੇ ਪੁੰਡੇ ਅਨੁਭਵ ਨੂੰ ਸੂਤਰਬਧ ਨਹੀਂ ਕਰ ਸਕਦੇ। ਇਸ ਦੀ ਸਟੇਟ ਬਾਬਤ ਸਹੀ ਸਿਧਾਂਤ ਨਹੀਂ ਬਣਾ ਸਕਦੇ। ਸ਼ੈਤਾਨ ਦੀ ਬੇਟੀ ਹੋਣ ਦੇ ਨਾਤੇ ਇਸ ਤਰਜ਼ੇ- ਜ਼ਿੰਦਗੀ ਨੇ ਆਪਣੀ, ਆਪਣੀਆਂ ਸੰਸਥਾਵਾਂ, ਆਪਦੇ ਸਮਾਜਕ ਰਿਸ਼ਤਿਆਂ ਆਦਿ ਦੀ ਅਸਲੀਅਤ ਬਾਬਤ ਤਾਂ ਉਭਾਸਰਨਾ ਹੀ ਨਾ ਹੋਇਆ। ਸਗੋਂ ਮਧ-

ਕਾਲ ਵਿਚ ਜਦੋਂ ਸਮਾਜ ਦੀ ਚੇਤੰਨਤਾ ਦਾ ਰੂਪ ਮਜ਼੍ਹਬੀ ਸੀ, ਜਿਸ ਤਰਜ਼ੇ-ਜ਼ਿੰਦਗੀ ਦੀ ਕਲਚਰ ਨੇ ਵੱਸੋਂ ਦੇ ਮਨਾਂ ਵਿਚ ਆਪਣੀਆਂ ਸੰਸਥਾਵਾਂ ਆਦਿ ਦੀ ਪਵਿੱਤਰਤਾ ਦੀ ਧਾਂਕ ਬਿਠਾਉਣ ਵਾਸਤੇ ਉਨ੍ਹਾਂ ਉਤੇ ਮਜ਼੍ਹਬ ਦੀ, ਰੱਬ ਦੀ ਮੋਹਰ ਲਵਾਈ ਹੋਈ ਸੀ, ਆਪਣੀ ਸਟੇਟ ਬਾਬਤ ਰੈਸ਼ਨੇਲ ਬਣਾਇਆ ਹੋਇਆ ਸੀ ਕਿ ਬਾਦਸ਼ਾਹ ਧਰਤੀ ਉਤੇ ਰੱਬ ਦਾ ਪ੍ਰਤੀਨਿੱਧ ਹੈ। ਉਹ ਰਈਅਤ ਦਾ ਮਾਈ-ਬਾਪ ਹੈ। ਅਤੇ ਰਾਜ ਕਰਨਾ ਉਸ ਨੂੰ ਰੱਬੋਂ ਮਿਲਿਆ ਹੱਕ ਹੈ, ਰਈਅਤ ਦੀ ਉਸ ਵਲ ਵਫ਼ਾਦਾਰੀ ਉਸਦਾ ਪਰਮ ਧਰਮ ਹੈ। ਉਸਦੀ ਵਫ਼ਦਾਰੀ ਵੱਲੋਂ ਅੱਖਾਂ ਫੇਰਨੀਆਂ, ਉਸਦੇ ਵਿਰੁੱਧ ਸਾਜ਼ਿਸ਼-ਬਗਾਵਤ ਨਮਕ ਹਰਾਮੀ ਹੀ ਨਹੀਂ, ਜੁਰਮ ਹੀ ਨਹੀਂ, ਸਭ ਤੋਂ ਵੱਡਾ ਗੁਨਾਹ ਹੈ।

ਆਜ਼ਾਦੀ ਦਾ ਪੈਂਤੜਾ ਇਸ ਸ਼ੈਤਾਨੀ ਤਰਜ਼ੇ-ਜ਼ਿੰਦਗੀ ਦਾ ਲਿਹਾਜ਼ ਨਹੀਂ ਕਰ ਸਕਦਾ। ਸੋ ਗੁਰਬਾਣੀ ਇਸ ਦੀ ਹਰ ਪਾਸਿਉਂ ਮਾਨਵ-ਵਿਰੋਧੀ ਅਸਲੀਅਤ ਬੇਨਿਕਾਬ ਕਰਦੀ ਹੈ, ਉਸਾਰੀ ਦੀ ਪੱਧਰ 'ਤੇ ਵੀ ਅਤੇ ਨੀਂਹ ਦੀ ਪੱਧਰ 'ਤੇ ਵੀ। ਉਸਾਰ ਦੇ, ਮੂਲ ਰੂਪ ਵਿਚ, ਦੋ ਪਹਿਲੂ ਹਨ—ਸਿਆਸੀ ਤੇ ਵਿਚਾਰਧਾਰਕ, ਕਲਚਰਲ, ਸਟੇਟ ਤੇ ਕਲਚਰਲ ਅਡੰਬਰ। ਇਸ ਦੀ ਸਟੇਟ ਨੂੰ ਹੀ ਲੈ ਲਵੋ। ਗੁਰਬਾਣੀ ਇਸ ਦੀ ਸਟੇਟ ਦਾ ਵਹਿਸ਼ੀ ਅਸਲਾ ਹੀ ਪੇਸ਼ ਨਹੀਂ ਕਰਦੀ, ਉਸ ਵੱਲ ਹਕਾਰਤ ਪੈਦਾ ਕਰਦੀ ਹੈ। ਉਸ ਨੂੰ ਸਦਾਚਾਰਕ ਤੌਰ 'ਤੇ ਜ਼ਲੀਲ ਕਰਦੀ ਹੈ। ਉਸ ਦੇ ਖ਼ਿਲਾਫ਼ ਸਦਾਚਾਰਕ ਰੋਹ ਚੜ੍ਹਾਉਂਦੀ ਹੈ।

ਲਖ ਮਣ ਸੁਇਨਾ, ਲਖ ਮਣ ਰੁਪਾ, ਲਖ ਸਾਹਾ ਸਿਰਿ ਸਾਹ ॥
ਲਖ ਲਸਕਰ, ਲਖ ਵਾਜੇ ਨੇਜੇ, ਲਖੀ ਘੋੜੀ ਪਾਤਿਸਾਹ ॥
ਜਿਥੈ ਸਾਇਰੁ ਲੰਘਣਾ ਅਗਨਿ ਪਾਣੀ ਅਸਗਾਹ ॥
ਕੰਧੀ ਦਿਸਿ ਨ ਆਵਈ ਧਾਹੀ ਪਵੈ ਕਰਾਹ ॥
ਨਾਨਕ ਓਥੈ ਜਾਣੀਅਹਿ ਸਾਹ ਕੇਈ ਪਾਤਿਸਾਹ ॥

—ਗੁਰੂ ਨਾਨਕ (1287)

ਇਹ 'ਲਖ ਮਣ ਸੁਇਨਾ, ਲਖ ਮਣ ਰੁਪਾ, ਲਖ ਸਾਹਾ ਸਿਰਿ ਸਾਹਾ' ਹੈ ਕੀ ? ਇਹ ਹੈ ਅਗਲਿਆਂ ਦੀ ਪੀਤੀ ਹੋਈ ਰੱਤ। 'ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥' (ਗੁਰੂ ਨਾਨਕ, 417), 'ਲਖ ਲਸਕਰ, ਲਖ ਵਾਜੇ ਨੇਜੇ, ਲਖੀ ਘੋੜੀ ਪਾਤਿਸਾਹ' ਕੀ ਹੈ ? ਇਹ ਹੈ ਮਾਇਆ ਦੀ ਸਟੇਟ ਦੀ ਫ਼ੌਜੀ ਤਾਕਤ, ਉਸ ਦਾ ਡੰਡਾ। ਇਸ ਦਾ ਰੋਲ ਕੀ ਹੈ ? ਜੇ ਅਗਲੇ ਇਸ ਤਰਜ਼ੇ-ਜ਼ਿੰਦਗੀ ਦੇ ਨਜ਼ਰੀਏ ਦੇ ਫੂੰਡੇ ਹੋਏ; ਉਸ ਦੀ ਕਲਚਰ ਦੀ ਫਾਹੀ ਵਿਚ ਫਸੇ ਹੋਏ 'ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰ' ਬਣ ਕੇ ਨਾ ਰਹਿਣ ਤਾਂ ਇਹ ਹਾਕਮ ਜਮਾਤਾਂ ਦਾ ਡੰਡਾ ਹੈ, ਉਸ ਦਾ ਡਰ ਹੈ, ਅੰਤਲੀ ਵਿਆਖਿਆ ਅਨੁਸਾਰ ਉਸ ਦੀ ਵਰਤੋਂ ਹੈ। ਉਨ੍ਹਾਂ ਨੂੰ ਥਾਂ ਸਿਰ ਰੱਖਣ ਵਾਸਤੇ। 'ਜਿਥੈ ਸਾਇਰੁ ਲੰਘਣਾ ਅਗਨਿ ਪਾਣੀ ਅਸਗਾਹ'........ਹੈ। ਗੁਰਬਾਣੀ ਦੇ ਵਿਚਾਰਧਾਰਕ ਮੁਹਾਵਰੇ ਵਿਚ, ਜੋ ਇਸਲਾਮੀ ਮੁਹਾਵਰੇ ਵਿਚ ਹੈ, 'ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀਆਇ' (ਫਰੀਦ) ਖਰੇ ਖੋਟੇ ਦੀ ਪਰਖ ਦੀ ਥਾਂ ਹੈ। ਉਸ ਨੂੰ ਅੱਖਾਂ ਦੇ ਸਾਹਮਣੇ ਖੜੀ ਕਰ ਕੇ ਗੁਰਬਾਣੀ ਤੋੜਾ ਝਾੜਦੀ ਹੈ ਕਿ ਪੁੱਤਰਾ ਉਥੇ ਚਲ ਕੇ ਵੇਖਾਂਗੇ ਕਿ ਬਾਦਸ਼ਾਹ ਕੌਣ ਹੈ ? ਤੂੰ ਕਿ ਅਸੀਂ—ਗੁਰਬਾਣੀ ਦੇ

ਰੱਬ ਵਾਲੇ। ਇਹ ਉਹ ਹੀ ਸਿਧਾਂਤ ਹੈ ਜਿਸ ਦੀ ਅਮਲ ਵਿਚ ਤਰਜਮਾਨੀ ਕੀਤੀ ਸੀ ਗੁਰੂ ਅਰਜਨ ਸਾਹਿਬ ਨੇ ਆਪ ਤੇ ਜਹਾਂਗੀਰ ਨੂੰ ਆਖਿਆ ਸੀ ਕਿ ਮੇਰਾ ਬਾਦਸ਼ਾਹ ਤੂੰ ਨਹੀਂ। ਮੇਰਾ ਬਾਦਸ਼ਾਹ ਰੱਬ ਹੈ। ਮੈਂ ਰੱਬੋਂ ਉਰੇ ਕਿਸੇ ਨੂੰ ਬਾਦਸ਼ਾਹ ਨਹੀਂ ਮੰਨਦਾ। ਅਤੇ ਰਾਹੇ ਪਾਇਆ ਸੀ ਕਿ ਗੁਰਬਾਣੀ ਦੇ ਪੈਂਤੜੇ ਵਾਲਿਆਂ ਦਾ ਤਖ਼ਤ ਹੈ, ਅਕਾਲ ਦਾ ਤਖ਼ਤ ਤੇ ਉਨ੍ਹਾਂ ਦਾ ਪਾਤਸ਼ਾਹ ਹੈ ਸੱਚਾ ਪਾਤਸ਼ਾਹ।

ਇਸ ਸਿਧਾਂਤ ਦੇ ਅਧਾਰ ਤੇ ਹੀ, ਇਸ ਸਿਆਸੀ ਕਲਚਰ ਦੇ ਅਧਾਰ ਤੇ ਹੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਖਾਲਸਾ ਸਿਰਜਿਆ ਸੀ ਤੇ ਉਸ ਨੇ ਕਾਬਜ਼-ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਵਿਰੁੱਧ ਸਦਾਚਾਰਕ ਰੋਹ ਨਾਲ ਖੰਡਾ ਉਠਾਇਆ ਸੀ ਤੇ ਖੰਡਾ ਖੜਕਾਇਆ ਸੀ। ਅਰਥ ਸਪਸ਼ਟ ਹੈ ਕਿ ਗੁਰਬਾਣੀ ਦੇ ਪੈਂਤੜੇ ਵਾਸਤੇ, ਆਜ਼ਾਦੀ ਦੇ ਪੈਂਤੜੇ ਵਾਲਿਆਂ ਵਾਸਤੇ, ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਸਟੇਟ ਨੂੰ ਵਫ਼ਾਦਾਰੀ ਮੁਮਕਿਨ ਨਹੀਂ। ਉਨ੍ਹਾਂ ਤਾਂ ਇਸ ਦੇ ਤੂਸੜੇ ਉੜਾਉਣੇ ਹੁੰਦੇ ਹਨ।

ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ ॥
ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ ॥
ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ ॥
ਨਾਨਕ ਗੁਰਮੁਖਿ ਜਾਣੀਐ ਕਲਿ ਦਾ ਏਹੁ ਨਿਆਉ ॥

—ਗੁਰੂ ਅੰਗਦ (1288)

ਮਾਇਆ ਵਾਲੀ ਤਰਜ਼ੇ-ਜ਼ਿੰਦਗੀ ਚੂੰਕਿ ਪੁੱਠੀ ਹੈ, ਇਸ ਦਾ ਮਨੁੱਖੀ ਪ੍ਰਾਪਤੀ ਦਾ ਪੈਮਾਨਾ ਵੀ ਕੁਦਰਤੀ ਪੁੱਠਾ ਹੈ। ਇਸ ਤਰਜ਼ੇ-ਜ਼ਿੰਦਗੀ ਵਿਚ 'ਪਾਤਿਸ਼ਾਹ' ਸਮਾਜ ਦਾ ਸਿਖਰ ਹੈ। ਪਦਾਰਥਕ ਦੌਲਤ ਵੱਲੋਂ, ਇਸ ਤਰਜ਼ੇ-ਜ਼ਿੰਦਗੀ ਦੀ ਬਣਾਈ ਪਦਵੀ, ਪੌਜ਼ੀਸ਼ਨ ਵੱਲੋਂ, ਇੱਜ਼ਤ ਵੱਲੋਂ। ਇਸ ਤਰਜ਼ੇ-ਜ਼ਿੰਦਗੀ ਵਿਚ ਇਹ ਬੰਦੇ ਦੀ ਪ੍ਰਾਪਤੀ ਦੀ ਚੋਟੀ ਹੈ। ਇਸ ਵਿਚ ਇਸ ਦਾ ਕੋਈ ਸਾਨੀ ਨਹੀਂ। ਉਸ ਵੱਲ ਕੋਈ ਉਂਗਲ ਨਹੀਂ ਕਰ ਸਕਦਾ। ਗੁਰਬਾਣੀ ਦਾ ਪੈਂਤੜਾ ਸਰਬੱਤ ਦੀ ਆਜ਼ਾਦੀ ਦਾ ਹੈ। ਇਸ ਦਾ ਮਨੁੱਖੀ ਪ੍ਰਾਪਤੀ ਦਾ ਪੈਮਾਨਾ ਕੁਦਰਤੀ ਸਹੀ ਹੈ। ਅਤੇ ਉਹ ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਪੈਮਾਨੇ ਦਾ ਪੁਰ ਪੁਰ ਵਿਰੋਧੀ ਹੈ। ਗੁਰਬਾਣੀ ਦਾ ਪੈਮਾਨਾ ਨਾਮ ਹੈ। ਸਪਸ਼ਟ ਹੈ—

ਸਰਮੁ ਧਰਮੁ ਦੁਇ ਨਾਨਕਾ, ਜੇ ਧਨੁ ਪਲੈ ਪਾਇ।
ਸੋ ਧਨੁ ਮਿਤ੍ਰੁ ਨ ਕਾਢੀਐ, ਜਿਤੁ ਸਿਰਿ ਚੋਟਾਂ ਖਾਇ।
ਜਿਨ ਕੈ ਪਲੈ ਧਨੁ ਵਸੈ ਤਿਨ ਕਾ ਨਾਉ ਫਕੀਰ।
ਜਿਨ ਕੈ ਹਿਰਦੈ ਤੂ ਵਸਹਿ ਤੇ ਨਰ ਗੁਣੀ ਗਹੀਰ।

—ਗੁਰੂ ਨਾਨਕ (1287)

ਅਸਲ 'ਧਨ' ਨਾਮ ਹੈ। ਪਦਾਰਥਕ 'ਧਨੁ' ਮਿਤ ਨਹੀਂ ਹੈ। ਜਿਨ੍ਹਾਂ ਨੇ ਉਹ ਇਕੱਠਾ ਕੀਤਾ ਹੋਇਆ ਹੈ ਉਨ੍ਹਾਂ ਨੂੰ ਅੰਤ ਸਜ਼ਾ ਮਿਲਦੀ ਹੈ ਕਿਉਂਕਿ ਉਹ ਪਾਪ ਦੀ ਖੱਟੀ ਹੁੰਦਾ ਹੈ। ਜੋ ਪਾਪ ਦੀ ਖੱਟੀ ਕਰਕੇ ਧਨੀ ਹਨ ਉਹ ਸਹੀ ਅਰਥਾਂ ਵਿਚ ਕੰਗਾਲ ਹਨ। ਕੰਗਲੇ ਹਨ। 'ਗੁਣੀ ਗਹੀਰ' ਉਹ ਹਨ ਜਿਨ੍ਹਾਂ ਦੇ ਪੱਲੇ ਨਾਮ ਹੈ। ਸੋ ਗੁਰਬਾਣੀ

ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਅਡੰਬਰ ਦੀ ਅਸਲੀਅਤ ਹੀ ਬਿਆਨ ਨਹੀਂ ਕਰਦੀ, ਉਸ ਨੂੰ ਤੋਲਦੀ ਹੈ, ਅਤੇ ਉਸ ਦੇ ਵਾਸਤੇ ਹਕਾਰਤ ਪੈਦਾ ਕਰਦੀ ਹੈ। ਬਿਆਨ ਕਰਨ ਦੇ ਅੰਦਾਜ਼ ਵਿਚ ਵੀ ਪਰਲੇ ਦਰਜ਼ੇ ਦੀ ਹਕਾਰਤ ਭਰੀ ਹੋਈ ਹੈ। 'ਨਾਨਕ ਓਥੈ ਜਾਣੀਅਹਿ ਸਾਹ ਕੇਈ ਪਾਤਿਸਾਹ' ਵਿਚੋਂ ਵੀ ਹਕਾਰਤ ਉਛਲ ਉਛਲ ਪੈਂਦੀ ਹੈ। 'ਨਾਉ ਫਕੀਰੈ ਪਾਤਿਸਾਹੁ' ਵਿਚ ਅਸਲੀਅਤ ਤਾਂ ਬਿਆਨ ਹੈ ਹੀ ਕਿ ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਬਾਦਸ਼ਾਹ ਅਸਲ ਦੌਲਤ ਵਲੋਂ ਸੱਖਣਾ ਹੈ ਪਰ ਇਸ ਦਾ ਅਰਥ ਬਿਆਨ ਦੇ ਅੰਦਾਜ਼ ਵਿਚ ਹੈ। ਐਹਨੂੰ ਬਾਦਸ਼ਾਹ ਆਂਹਦੇ ਨੇ, ਚਾਰ ਜ਼ਮਾਨੇ ਦੇ ਕੰਗਾਲ ਨੂੰ। ਇਹਦੇ ਪੱਲੇ ਹੈ ਕੀ? ਬਾਦਸ਼ਾਹਤ ਦੇ ਸਿਰ ਖੇਹ ਪਾਈ ਹੋਈ ਹੈ। ਚੋਟੀ ਦੀ ਇੱਜ਼ਤ ਤੋਂ ਖਿੱਚ ਕੇ ਉਸ ਨੂੰ ਮਿੱਟੀ ਵਿਚ ਮਿਲਾਇਆ ਹੋਇਆ ਹੈ। ਹਕਾਰਤ ਸਪਸ਼ਟ ਹੈ। 'ਪੰਡਿਤ' ਨਾਲ ਵੀ ਕੋਈ ਕਸਰ ਨਹੀਂ ਛੱਡੀ ਹੋਈ। ਅਸਲੀਅਤ ਤਾਂ ਬਿਆਨ ਹੈ ਕਿ ਇਸ ਤਰਜ਼ੇ-ਜ਼ਿੰਦਗੀ ਦੇ ਪੰਡਿਤ ਨੂੰ ਜ਼ਿੰਦਗੀ ਦੀ ਅਸਲੀਅਤ ਦੀ, ਉਸ ਦੇ ਸੱਚ ਦੀ ਸੋਝੀ ਨਹੀਂ। ਉਹ ਮਾਇਆ ਵਾਲੀ ਤਰਜ਼ੇ-ਜ਼ਿੰਦਗੀ ਦੇ ਕੂੜ ਦਾ ਖ਼ਜ਼ਾਨਾ, ਉਸ ਦਾ ਵਣਜਾਰਾ ਹੈ। ਬਿਆਨ ਦਾ ਅੰਦਾਜ਼ ਅਰਥ ਦਸਦਾ ਹੈ। ਇਹ ਪੰਡਿਤ ਪਰਲੇ ਦਰਜੇ ਦਾ ਮੂਰਖ ਏ। ਬਣਾਈ ਫਿਰਦੇ ਨੇ ਪੰਡਿਤ। ਸੱਤ ਜਨਮਾਂ ਦਾ ਅੰਨ੍ਹਾ ਏ ਤੇ ਬਣਾਈ ਫਿਰਦੇ ਨੇ ਇਹਨੂੰ ਪਾਰਖੂ। ਇਹ ਹੈ ਇਸ ਤਰਜ਼ੇ-ਜ਼ਿੰਦਗੀ ਵਾਲਿਆਂ ਦਾ ਬਚਨ-ਬਿਲਾਸ ਜਿਸ ਦੇ ਆਧਾਰ ਤੇ ਇਹ ਆਪ ਤੁਰੇ ਫਿਰਦੇ ਨੇ ਤੇ ਸਮਾਜਕ ਵੇਗ ਨੂੰ ਤੋਰੀ ਫਿਰਦੇ ਨੇ। ਇਸ ਤਰਜ਼ੇ-ਜ਼ਿੰਦਗੀ ਦੇ ਚੌਧਰੀਆਂ ਨਾਲ ਵੀ ਘਟ ਨਹੀਂ ਗੁਜ਼ਾਰੀ ਹੋਈ। ਉਨ੍ਹਾਂ ਦੀ ਅਸਲੀਅਤ ਵੀ ਬੇਨਿਕਾਬ ਹੈ। ਇਸ ਤਰਜ਼ੇ-ਜ਼ਿੰਦਗੀ ਦੀ ਅਸਲੀਅਤ ਕੀ ਹੈ? ਚੋਰ ਉਚੱਕਾ ਚੌਧਰੀ, ਗੁੰਡੀ ਰੰਨ ਪ੍ਰਧਾਨ।

ਕੀ ਇਸ ਸ਼ੈਤਾਨੀ ਤਰਜ਼ੇ-ਜ਼ਿੰਦਗੀ ਵਿਚ ਕਿਸੇ ਨੇਕ ਮਰਦ ਜਾਂ ਔਰਤ ਦਾ ਅਗੇਤ ਹੋਣਾ ਜਾਂ ਚੌਧਰੀ ਬਣਨਾ ਮੁਮਕਿਨ ਹੈ? ਇਸ ਦਾ ਚਲਦਾ ਸਿੱਕਾ ਹੀ ਹੈ 'ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ'। ਕਲਜੁਗ ਦਾ ਇਹ ਹੀ ਨਿਆਂ ਹੈ, ਇਹ ਹੀ ਪੈਮਾਨਾ ਹੈ। ਪਰ ਇਸ ਤਰਜ਼ੇ-ਜ਼ਿੰਦਗੀ ਦੇ ਅਡੰਬਰ ਦੀ ਅਸਲੀਅਤ ਦਾ ਭੇਤ ਆਉਂਦਾ ਹੈ, ਸਤਿਗੁਰੂ ਦੇ ਸਨਮੁੱਖ ਹੋਇਆਂ—ਆਜ਼ਾਦੀ ਦੇ ਪੈਂਤੜੇ ਤੋਂ। ਇਸ ਤਰਜ਼ੇ-ਜ਼ਿੰਦਗੀ ਦੀ ਸਟੇਟ ਤੇ ਉਸ ਦੇ ਅਡੰਬਰ ਨੂੰ ਇਸ ਤੋਂ ਵਧ ਘੱਟੇ ਕੌਡੀਆਂ ਕਿਸ ਤਰ੍ਹਾਂ ਰਲਾਇਆ ਜਾ ਸਕਦਾ ਹੈ? ਕੱਖਾਂ ਤੋਂ ਹੌਲਿਆਂ ਹੋਰ ਕਿਸ ਤਰ੍ਹਾਂ ਕੀਤਾ ਜਾ ਸਕਦਾ ਹੈ? ਕਿਥੇ ਰਹੀ ਇਨ੍ਹਾਂ ਦੀ ਇਜ਼ਤ ਤੇ ਕਿਥੇ ਰਹੀ ਇਨ੍ਹਾਂ ਦੀ ਪਵਿੱਤਰਤਾ। ਲੋਕਾਂ ਦੀਆਂ ਅੱਖਾਂ ਵਿਚ ਇਹ ਜੀਊਣ ਜੋਗੇ ਰਹੇ? ਗੁਰਬਾਣੀ ਇਸ ਤਰਜ਼ੇ-ਜ਼ਿੰਦਗੀ ਦੀਆਂ ਸੰਸਥਾਵਾਂ ਆਦਿ ਦੇ ਪੱਲੇ ਫੱਕਾ ਨਹੀਂ ਛੱਡਦੀ। ਲੋਕਾਂ ਦੇ ਮਨੋਂ ਲਾਹੁਣਾ ਤਾਂ ਮਸਲਾ ਹੀ ਉਰੇ ਦਾ ਹੈ।

ਹਰਣਾਂ ਬਾਜਾਂ ਤੈ ਸਿਕਦਾਰਾਂ ਏਨ੍ਹਾ ਪੜ੍ਹਿਆ ਨਾਉ।
ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ।
ਸੋ ਪੜਿਆ ਸੋ ਪੰਡਿਤੁ ਬੀਨਾ ਜਿਨ੍ਹੀ ਕਮਾਣਾ ਨਾਉ।
ਪਹਿਲੋ ਦੇ ਜੜ ਅੰਦਰਿ ਜੰਮੈ ਤਾਂ ਉਪਰਿ ਹੋਵੈ ਛਾਂਉ।

ਰਾਜੇ ਸੀਹ ਮੁਕਦਮ ਕੁਤੇ। ਜਾਇ ਜਗਾਇਨਿ੍ ਬੈਠੇ ਸੁਤੇ।
ਚਾਕਰ ਨਹਦਾ ਪਾਇਨਿ੍ ਘਾਉ। ਰਤੁ ਪਿਤੁ ਕੁਤਿਹੋ ਚਟਿ ਜਾਹੁ।
ਜਿਥੈ ਜੀਆਂ ਹੋਸੀ ਸਾਰ। ਨਕੀਂ ਵਢੀ ਲਾ ਇਤਬਾਰ।—ਗੁਰੂ ਨਾਨਕ(1 88)

ਇਹਨਾਂ 'ਸਿਕਦਾਰਾਂ' ਨੇ ਕਿਹੜੀ ਪੜ੍ਹਾਈ ਪੜ੍ਹੀ ਹੋਈ ਐ? ਗਿਝਾਏ ਹੋਏ ਹਰਨਾਂ ਤੇ ਬਾਜਾਂ ਵਾਲੀ। ਆਪਣੇ ਮਾਲਕਾਂ ਪ੍ਰਤੀ ਵਫ਼ਾਦਾਰੀ ਦੀ। ਇਸ ਵਫ਼ਾਦਾਰੀ ਦੀ ਵਸਤੂ ਕੀ ਹੈ? ਵਸਤੂ ਹੈ ਆਪਣੀ ਸਾਰੀ ਜ਼ਾਤ ਨਾਲ, ਸਾਰੀ ਜਮਾਤ ਨਾਲ ਗਦਾਰੀ। ਆਪਣੀ ਸਾਰੀ ਜ਼ਾਤ ਨੂੰ, ਆਪਣੀ ਸਾਰੀ ਜਮਾਤ ਨੂੰ ਇਸ ਲੱਗੀ ਹੋਈ ਫਾਹੀ ਵਿਚ ਲਿਆ ਫਸਾਉਣ ਦੀ। ਇਹ ਫਾਹੀ-ਵਾਲਾਂ ਦੇ ਸੰਦ ਬਣ ਕੇ ਵਗਦੇ ਹਨ ਅਤੇ ਖੱਟਿਆ ਵੀ ਖਾਂਦੇ ਹਨ ਆਪਣੀ ਜਮਾਤ ਨਾਲ ਕੀਤੀ ਗਦਾਰੀ ਦਾ, ਅਗਲਿਆਂ ਨੂੰ ਉਸਦੀ ਰੱਤ ਪਿਆਈ ਦਾ। ਉਸ ਦੇ ਜੰਮ ਪਲ ਹੋ ਕੇ ਆਪ ਵੀ ਉਸੇ ਨੂੰ ਚੱਕ ਵੱਢਦੇ ਹਨ। ਇਹ ਹੈ ਅਸਲਾ ਕਾਬਜ਼ ਤਰਜ਼ੇ-ਜ਼ਿੰਦਗੀ ਦੇ ਰਾਜ ਪ੍ਰਬੰਧ ਦਾ। ਸਪਸ਼ਟ ਹੈ ਕਿ ਇਸ ਤਰਜ਼ੇ-ਜ਼ਿੰਦਗੀ ਦਾ ਕੋਈ ਮਿਤ ਜਾਂ ਇਹ ਆਪ, ਤਾਂ ਆਪਣੇ ਆਪ ਨੂੰ, ਆਪਣੀ ਸਟੇਟ—ਉਸਦੇ ਅਡੰਬਰ ਨੂੰ ਲੱਗੀ ਹੋਈ ਫਾਹੀ ਕਰਕੇ ਬਿਆਨ ਨਹੀਂ ਕਰ ਸਕਦੀ। ਇਸ ਦੀ ਇਹ ਅਸਲੀਅਤ ਕੌਣ ਅੱਖਾਂ ਅੱਗੇ ਲਿਆ ਸਕਦਾ ਹੈ? ਕੌਣ ਸਮਝਾ ਸਕਦਾ ਹੈ? ਸਪਸ਼ਟ ਹੀ ਉਹ ਜੋ ਇਸ ਲੱਗੀ ਫਾਹੀ ਨੂੰ ਖ਼ਤਮ ਹੋਇਆ ਲੋੜਦਾ ਹੈ। ਜੋ ਇਸ ਦੀਆਂ ਜੜ੍ਹਾਂ ਪੁਟਣ ਦੇ ਰਾਹੇ ਹੈ। ਕਾਬਜ਼ ਦੀ ਕੀਤੀ ਸੇਵਾ ਵਾਸਤੇ ਇਨ੍ਹਾਂ ਸਿਕਦਾਰਾਂ ਨੂੰ ਗੁਰਬਾਣੀ ਕੀ ਸਿਰੋਪਾ ਦੇਂਦੀ ਹੈ? 'ਅਗੈ ਨਾਹੀ ਥਾਉ' ਦੀ ਡਰਨੀ। ਕਿਥੇ ਸਟੇਟ ਦਾ ਇਹ ਰੈਸ਼ਨੇਲ ਕਿ ਰਾਜਾ-ਬਾਦਸ਼ਾਹ ਸਮਾਜ ਵਿਚ ਰੱਬ ਦਾ ਪ੍ਰਤੀਨਿਧ ਹੈ, ਰਈਅਤ ਦਾ ਮਾਈ ਬਾਪ ਹੈ। ਮਾਪਿਆਂ ਵਾਂਗ ਹੀ ਉਸਦੀ ਰਾਖੀ ਉਸਦਾ ਕਰਮ ਧਰਮ ਹੈ। ਤੇ ਕਿਥੇ ਇਹ ਫਾਰਮੂਲੇਸ਼ਨ ਤੇ ਅਸਲੀਅਤ ਦੀ ਬਿਆਨੀ 'ਰਾਜੇ ਸੀਹ ਮੁਕਦਮ ਕੁਤੇ। ਜਾਇ ਜਗਾਇਨਿ੍ ਬੈਠੇ ਸੁਤੇ। ਚਾਕਰ ਨਹਦਾ ਪਾਇਨਿ੍ ਘਾਉ। ਰਤੁ ਪਿਤੁ ਕੁਤਿਹੋ ਚਟਿ ਜਾਹੁ'—ਕਿ ਇਹ ਲਹੂ-ਪੀਣੀ ਸਰਾਲ ਹੈ। ਇਨ੍ਹਾਂ ਦੋਹਾਂ ਦਾ ਆਪਸ ਵਿਚ ਕੋਈ ਮੇਲ ਮੁਮਕਿਨ ਹੈ? ਇਸ ਦਾ ਲੋਕਾਂ ਦੀ ਰੱਤ ਨਿਚੋੜਣ ਦਾ ਅਸਲਾ ਕੌਣ ਜ਼ਾਹਿਰ ਕਰ ਸਕਦਾ ਹੈ? ਸਪਸ਼ਟ ਹੀ ਨਾਮ, ਗੁਰਬਾਣੀ—ਬੰਦੇ ਦੀ ਆਜ਼ਾਦੀ ਦਾ ਪੈਂਤੜਾ। ਇਸ ਤੋਂ ਉਰਲਾ ਕੌਣ ਕਹਿ ਸਕਦਾ ਹੈ? 'ਜਿਥੈ ਜੀਆ ਹੋਸੀ ਸਾਰ। ਨਕੀਂ ਵਢੀ ਲਾਇਤਬਾਰ'। ਗੁਰਬਾਣੀ ਵਾਲੇ ਰੱਬ ਦਾ ਜਮਾਤੀ ਅਸਲਾ ਜ਼ਾਹਿਰ ਹੈ। ਗੁਰਬਾਣੀ ਦੇ ਵਿਆਖਿਆਕਾਰ-ਅਰਥਕਾਰ ਉਸਦੇ ਜਮਾਤੀ ਅਸਲੇ ਤੱਕ ਤਾਂ ਪਹੁੰਚੇ ਨਹੀਂ। ਗੁਰਬਾਣੀ ਦੇ ਅਨਰਥ ਕਰਦੇ ਉਹ ਅਜੀਬ ਅਜੀਬ ਰਾਹੇ ਪਏ ਹਨ। ਗੁਰਬਾਣੀ ਦੇ ਦਿੱਤੇ ਰਾਜਿਆਂ ਦੇ ਚਿੱਤਰ ਬਾਬਤ ਇਹ ਵੀ ਕਿਹਾ ਗਿਆ ਹੈ ਕਿ ਇਹ ਉਸ ਵੇਲੇ ਦੇ ਆਚਰਨਹੀਣ ਰਾਜਿਆਂ ਦਾ ਚਿੱਤਰ ਹੈ। ਇਨ੍ਹਾਂ ਚਿਤਰਾਂ ਦਾ ਪ੍ਰਤੀਨਿਧ ਅਸਲਾ ਹੀ ਜ਼ਾਇਲ ਕਰਨ ਦੀ ਕੋਸ਼ਿਸ਼ ਕੀਤੀ ਹੋਈ ਹੈ। ਹਾਲਾਂਕਿ ਗੁਰਬਾਣੀ ਕਹੇ ਦੀ ਪ੍ਰਤੀਨਿਧਤਾ ਬਾਬਤ ਕੋਈ ਸ਼ੱਕ ਹੀ ਨਹੀਂ ਰਹਿਣ ਦੇਂਦੀ।

ਪਰਥਾਇ ਸਾਖੀ ਮਹਾਂਪੁਰਖ ਬੋਲਦੇ ਸਾਂਝੀ ਸਗਲ ਜਹਾਨੈ।
—ਗੁਰੂ ਅਮਰ ਦਾਸ (647)

ਗੁਰਬਾਣੀ ਦੀ ਹੋਈ ਵਿਆਖਿਆ ਇਹ ਜ਼ਾਹਿਰ ਹੋਣ ਹੀ ਨਹੀਂ ਦੇਂਦੀ ਕਿ ਮਾਇਆ

ਦੀ ਬਾਬਤ ਜੋ ਵੀ ਗੁਰਬਾਣੀ ਕਹਿੰਦੀ ਹੈ ਉਹ ਅਸਲਿਊਂ ਮਾਇਆ ਦੀ ਹਰ ਤਰਜ਼ੇ-ਜ਼ਿੰਦਗੀ ਵਾਸਤੇ ਸਹੀ ਹੈ। ਹਰ ਇਕ ਤੇ ਲਾਗੂ ਹੈ, ਭਾਵੇਂ ਉਹ ਕਦੋਂ ਵੀ ਸੀ, ਕਿਤੇ ਵੀ ਸੀ, ਕਿਤੇ ਵੀ ਹੈ। ਅਤੇ ਉਸ ਦਾ ਰੂਪ ਭਾਵੇਂ ਕੋਈ ਵੀ ਹੈ। ਮਾਇਆ ਇਕ ਤਰਜ਼ੇ-ਜ਼ਿੰਦਗੀ ਹੈ। ਉਹ, ਉਸ ਦਾ ਕੋਈ ਅੰਗ ਪੱਖ ਵੀ ਬੰਦੇ ਦਾ, ਉਸ ਦੀ ਬੰਦਿਆਈ ਦਾ ਮਿੱਤ ਨਹੀਂ ਹੋ ਸਕਦਾ।

ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ ॥
ਮਨਮੁਖ ਖਾਧੇ ਗੁਰਮੁਖਿ ਉਬਰੇ ਜਿਨੀ ਸਚਿ ਨਾਮਿ ਚਿਤੁ ਲਾਇਆ ॥
ਬਿਨੁ ਨਾਵੈ ਜਗੁ ਕਮਲਾ ਫਿਰੈ ਗੁਰਮੁਖਿ ਨਦਰੀ ਆਇਆ ॥

—ਗੁਰੂ ਅਮਰ ਦਾਸ (643)

ਇਹੁ ਜਗੁ ਜਲਤਾ ਨਦਰੀ ਆਇਆ ਗੁਰ ਕੈ ਸਬਦਿ ਸੁਭਾਇ ॥

—ਗੁਰੂ ਅਮਰ ਦਾਸ(643)

ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਕਰਨੀ ਦਾ, ਉਸਦੀ ਕਰਤੂਤ ਦਾ ਅਸਲਾ ਆਜ਼ਾਦੀ ਦਾ ਪੈਂਤੜਾ ਹੀ ਸਮਝ ਸਕਦਾ ਹੈ, ਦਸ ਸਕਦਾ ਹੈ। ਉਸ ਤੋਂ ਉਰੇ ਕਿਸ ਦੀ ਪਾਇਆਂ ?

ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥
ਹਉ ਭਾਲਿ ਵਿਕੁੰਨੀ ਹੋਈ॥ ਆਧੇਰੈ ਰਾਹੁ ਨ ਕੋਈ॥
ਵਿਚਿ ਹਉਮੈ ਕਰਿ ਦੁਖੁ ਰੋਈ ॥ ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥

—ਗੁਰੂ ਨਾਨਕ (145)

'ਕਲਿ' ਦਾ ਅਰਥ ਕਲਜੁਗ ਹੈ। ਅਤੇ ਗੁਰਬਾਣੀ ਦੀ ਬੋਲੀ ਵਿਚ ਕਲਜੁਗ ਮਾਇਆ ਦੀ ਤਰਜ਼ੇ-ਜ਼ਿੰਦਗੀ ਵਾਸਤੇ ਹੈ। ਇਸ ਤਰਜ਼ੇ-ਜ਼ਿੰਦਗੀ ਦੇ ਰਾਜੇ-(ਸਟੇਟ) ਕਸਾਈ ਹਨ। ਕੂੜ ਨੇ ਸਾਰੇ ਸਮਾਜ ਵਿਚ ਹਨੇਰ ਪਾਇਆ ਹੋਇਆ ਹੈ। ਧਰਮ ਦਾ ਕਿਤੇ ਨਾਮੋ-ਨਿਸ਼ਾਨ ਹੀ ਨਹੀਂ। ਲਹੂ ਪੀਣੀ ਸਟੇਟ ਦਾ ਅਤੇ ਬਦ ਤਰਜ਼ੇ-ਜ਼ਿੰਦਗੀ ਦਾ ਅਸਲਾ ਇਸ ਤੋਂ ਸਹੀ ਕੀ ਪੇਸ਼ ਹੋ ਸਕਦਾ ਹੈ ?

ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ ॥
ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ ॥

—ਗੁਰੂ ਨਾਨਕ (1242)

ਜਿਸ ਤਰਜ਼ੇ-ਜ਼ਿੰਦਗੀ ਦੀ ਅਸਲੀਅਤ ਇਹ ਹੈ ਉਸ ਵਿਚ ਜੀਉਣ ਦਾ ਕੋਈ ਹੱਜ ਹੈ ? ਜੋ ਪੈਂਡਾ ਇਸ ਦੀ ਇਹ ਅਸਲੀਅਤ ਨੰਗਿਆਂ ਕਰਦਾ ਹੈ ਉਹ ਇਸ ਦਾ ਮਿੱਤ ਹੋ ਸਕਦਾ ਹੈ ? ਸਟੇਟ ਆਪਣੀ ਤਰਜ਼ੇ-ਜ਼ਿੰਦਗੀ ਦਾ ਹੀ ਸਿਖਰ ਹੁੰਦੀ ਐ। ਐਸੀ ਤਰਜ਼ੇ-ਜ਼ਿੰਦਗੀ ਦੇ ਰਾਜੇ ਕਸਾਈ ਨਾ ਹੋਣ ਤੇ ਹੋਰ ਹੋਣ ਕੀ ? ਸਟੇਟ ਦੀ ਇਸ ਅਸਲੀਅਤ ਨੂੰ ਇਸ ਤਰਜ਼ੇ-ਜ਼ਿੰਦਗੀ ਦਾ ਰੈਸ਼ਨੇਲ ਕਹਿੰਦਾ ਹੈ ਕਿ ਇਸਦੇ ਰਾਜੇ, ਬਾਦਸ਼ਾਹ ਰੱਬ ਦੇ ਪ੍ਰਤੀਨਿਧ ਹਨ। ਰਈਅਤ ਦੇ ਮਾਈ ਬਾਪ ਹਨ। ਇਸ ਤਰਜ਼ੇ-ਜ਼ਿੰਦਗੀ ਦੇ ਰੈਸ਼ਨੇਲ ਦੀ

ਸਚਾਈ ਇਹ ਹੈ ਕਿ ਇਹ ਲੁੱਟੂਆਂ ਨੂੰ, ਲਹੂ ਪੀਣਿਆਂ ਨੂੰ ਰਾਖੇ ਆਖਦਾ ਹੈ।

ਭੂਪਤਿ ਹੋਇ ਕੈ ਰਾਜੁ ਕਮਾਇਆ ॥ ਕਰਿ ਕਰਿ ਅਨਰਥ ਵਿਹਾਝੀ ਮਾਇਆ ॥
ਸੰਚਤ ਸੰਚਤ ਥੈਲੀ ਕੀਨ੍ਹੀ ॥ ਪ੍ਰਭਿ ਉਸ ਤੇ ਡਾਰਿ ਅਵਰ ਕਉ ਦੀਨ੍ਹੀ ॥

—ਗੁਰੂ ਅਰਜਨ ਦੇਵ (391-92)

ਰਾਜਿਆਂ ਦਾ, ਇਸ ਤਰਜ਼ੇ-ਜ਼ਿੰਦਗੀ ਦੀ ਸਟੇਟ ਦਾ ਪੈਸੇ ਦਾ, ਦੌਲਤ ਦਾ ਲਾਲਚ ਈ ਸਪਸ਼ਟ ਨਹੀਂ। ਜਿਸ ਅਨਰਥ, ਧੱਕੇ ਤੇ ਜਬਰ-ਜ਼ੁਲਮ ਨਾਲ ਉਹ ਆਪਣੀ ਦੌਲਤ ਇਕੱਠੀ ਕਰਦੇ ਹਨ ਉਹ ਵੀ ਪਰਤੱਖ ਹੈ। ਇਸ ਤਰਜ਼ੇ-ਜ਼ਿੰਦਗੀ ਦੀ ਖੋਹੜੂ ਸਟੇਟ ਦਾ ਅਸਲਾ ਗੁਰਬਾਣੀ ਮੁੜ ਮੁੜ ਨੰਗਿਆਂ ਕਰ ਰਹੀ ਹੈ। ਅਤੇ ਰੱਬ ਦਾ ਅਸਲਾ ਵੀ ਜ਼ਾਹਿਰ ਹੈ। ਉਹ ਇਨ੍ਹਾਂ ਕੋਲੋਂ ਖੋਹ ਸਕਦਾ ਹੈ। ਖੋਹ ਕੇ ਹੋਰਨਾਂ ਨੂੰ ਦੇਂਦਾ ਹੈ।

ਭੂਪਤਿ ਰਾਜੇ ਰੰਗ ਰਾਇ ਸੰਚਹਿ ਬਿਖੁ ਮਾਇਆ ॥
ਕਰਿ ਕਰਿ ਹੇਤੁ ਵਧਾਇਦੇ ਪਰਦਰਬੁ ਚੁਰਾਇਆ ॥
ਪੁਤ੍ਰ ਕਲਤ੍ਰ ਨ ਵਿਸਰਹਿ ਬਹੁ ਪ੍ਰੀਤਿ ਲਗਾਇਆ ॥
ਵੇਖਦਿਆਂ ਹੀ ਮਾਇਆ ਧੁਹਿ ਗਈ ਪਛੁਤਹਿ ਪਛੁਤਾਇਆ ॥
ਜਮ ਦਰਿ ਬਧੇ ਮਾਰੀਅਹਿ ਨਾਨਕ ਹਰਿ ਭਾਇਆ ॥

—ਗੁਰੂ ਰਾਮ ਦਾਸ (1245)

ਇਸ ਤਰਜ਼ੇ-ਜ਼ਿੰਦਗੀ ਦੇ ਬਣਾਏ ਬੰਦੇ ਦੇ ਮਨ ਦਾ ਮੂਲ ਮਨੋਰਥ ਹੈ ਪੈਸੇ ਦਾ, ਦੌਲਤ ਦਾ ਲਾਲਚ। ਇਹ ਦੌਲਤ ਇਕੱਠੀ ਕਿਸ ਤਰ੍ਹਾਂ ਹੁੰਦੀ ਐ 'ਪਰ ਦਰਬੁ ਚੁਰਾਇਆ'। ਆਪਣੀ ਚੋਪੜੀ ਬਣਦੀ ਹੈ ਅਗਲੇ ਦੇ ਮੂੰਹ ਦੀ ਖੋਹਿਆਂ। ਇਕੱਠੀ ਹੁੰਦੀ ਹੈ, ਪਾਪਾਂ ਨਾਲ ਹੀ। ਇਸ ਦਾ ਥੜ੍ਹਾ ਬਣਦਾ ਹੈ, ਕਿਤੇ ਟੋਆ ਪੁਟਿਆਂ ਹੀ। ਅਗਲਿਆਂ ਦੇ ਢਿੱਡ ਧੋਤਿਆਂ ਹੀ। ਗੁਰਬਾਣੀ ਨੂੰ ਇਹ ਚੋਰੀ, ਇਹ ਡਾਕਾ ਵਿਹੁ ਵਰਗਾ ਲੱਗਦਾ ਹੈ। ਬੰਦੇ ਦੀ ਬੰਦਿਆਈ ਵਾਸਤੇ ਇਹ ਹੈ ਹੀ ਜ਼ਹਿਰ। ਜਦੋਂ ਤੇ ਜਿਵੇਂ ਜਿਵੇਂ ਦੌਲਤ ਨਾਲ ਮੋਹ ਵਧਦਾ ਜਾਂਦਾ ਹੈ ਬੰਦਿਆਂ ਨਾਲੋਂ ਰਿਸ਼ਤਾ ਟੁੱਟਦਾ ਜਾਂਦਾ ਹੈ। ਆਪਣੀ ਵਹੁਟੀ ਤੇ ਆਪਣੇ ਬੱਚਿਆਂ ਤੇ ਵੀ ਇਤਬਾਰ ਨਹੀਂ ਰਹਿੰਦਾ। ਬੰਦੇ ਦੀ ਜ਼ਿੰਦਗੀ ਦਾ ਮੂਲ ਉਸਦੀ ਸਮਾਜਕਤਾ ਹੈ ਅਤੇ ਮਾਇਆ ਦਾ ਮੋਹ, ਦੌਲਤ ਦਾ ਲਾਲਚ ਉਸ ਦੀ ਸਮਾਜਕਤਾ ਤੇ ਚੱਲਦਾ ਕੁਹਾੜਾ ਹੈ। ਪੈਸੇ ਦੇ ਪੁੱਤ ਦੇ, ਇਨਸਾਨੀ ਰਿਸ਼ਤੇ ਖ਼ਤਮ ਹੋ ਜਾਂਦੇ ਹਨ। ਸਟੇਟ ਸਮਾਜ ਵਿਚ ਸਭ ਨਾਲੋਂ ਤਾਕਤਵਰ ਸੰਸਥਾ ਹੈ। ਇਹ ਸਭ ਨਾਲੋਂ ਵੱਡੇ ਡਾਕੇ ਮਾਰਦੀ ਹੈ। ਅਗਲਿਆਂ ਦੇ ਢਿੱਡ ਕਲੂੰਜ ਕੇ ਧੋਂਦੀ ਹੈ। ਗੁਰਬਾਣੀ ਦਾ ਜ਼ਾਹਿਰ ਕੀਤਾ ਇਸ ਤਰਜ਼ੇ-ਜ਼ਿੰਦਗੀ ਦੀ ਸਟੇਟ ਦਾ ਰਈਅਤ ਨਾਲ ਰਿਸ਼ਤਾ ਸਪਸ਼ਟ ਹੈ। ਗੁਰਬਾਣੀ ਨੂੰ ਇਹ ਖੋਹੜੂ ਕਿੰਨੇ ਕੁ ਚੰਗੇ ਲੱਗਦੇ ਹਨ ? 'ਜਮ ਦਰਿ ਬਧੇ ਮਾਰੀਅਹਿ' ਹਨ ਇਹ ਗੁਰਬਾਣੀ ਦੇ ਅਨੁਸਾਰ।

ਭਗਤ ਜਨਾ ਕੰਉ ਆਪਿ ਤੁਠਾ ਮੇਰਾ ਪਿਆਰਾ ਆਪੇ ਲਇਅਨੁ ਜਨ ਲਾਇ ॥
ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ ਸਿਰਿ ਛਤੁ ਸਚਾ ਹਰਿ ਬਣਾਇ ॥
ਸਦਾ ਸੁਖੀਏ ਨਿਰਮਲੇ ਸਤਿਗੁਰ ਦੀ ਕਾਰ ਕਮਾਇ ॥
ਰਾਜੇ ਓਇ ਨ ਆਖੀਅਹਿ ਭਿੜਿ ਮਰਹਿ ਫਿਰਿ ਜੂਨੀ ਪਾਹਿ ॥

ਨਾਨਕ ਵਿਣੁ ਨਾਵੈ ਨਕਟੀ ਵਢੰੀ ਇਕਹਿ ਸੋਭਾ ਮੂਲਿ ਨ ਪਾਹਿ ॥

—ਗੁਰੂ ਅਮਰ ਦਾਸ (590)

ਮਾਇਆ ਦੀ ਸਟੇਟ ਵੱਲੋਂ ਗੁਰਬਾਣੀ ਦਾ ਨਜ਼ਰੀਆ ਇਸ ਤੋਂ ਸਪਸ਼ਟ ਕੀ ਹੋ ਸਕਦਾ ਹੈ ! ਗੁਰਬਾਣੀ ਦੇ ਰੱਬ ਨੇ ਪਾਤਸ਼ਾਹੀ 'ਭਗਤ ਜਨਾ ਕਉ ਦਿਤੀਅਨੁ' । ਮਾਇਆ ਦੀ ਤਰਜ਼ੇ-ਜ਼ਿੰਦਗੀ ਵਾਲੇ ਰਾਜੇ ਗੁਰਬਾਣੀ ਦੇ ਰੱਬ ਦੀਆਂ ਅੱਖਾਂ ਵਿਚ ਰਾਜੇ ਨਹੀਂ ਹਨ। ਇਨ੍ਹਾਂ ਦਾ ਤਾਂ ਮੂਲ ਹੀ ਹੈ 'ਪਾਪ ਕੀ ਜੰਞ ਲੈ' ਇਕ ਦੂਸਰੇ ਤੇ ਚੜ੍ਹਨਾ ਤੇ ਆਪਸ ਵਿਚ ਲੜ ਮਰਨਾ । ਗੁਰਬਾਣੀ ਦੇ ਰੱਬ ਦੀਆਂ ਅੱਖਾਂ ਵਿਚ ਇਹ ਨੱਕ-ਵੱਢੇ ਹਨ, ਨਰਕ ਦੇ ਭਾਗੀ ਹਨ, ਮੁੜ ਮੁੜ ਜੂਨੀਂ ਪੈਂਦੇ ਹਨ। ਜੋ ਮੁੜ ਮੁੜ ਜੂਨੀਂ ਪੈਣ ਉਨ੍ਹਾਂ ਦੀ ਸੋਭਾ ਕਾਹਦੀ ? ਉਹ ਮੁੜ ਮੁੜ ਜੂਨੀਂ ਪੈਂਦੇ ਹੀ ਤਾਂ ਹਨ ਕਿ ਉਹ ਮਾਇਆ ਦੇ ਕੀੜੇ ਹਨ। ਇਸ ਤੋਂ ਵੱਧ ਗੁਰਬਾਣੀ ਮਾਇਆ ਦੀ ਸਟੇਟ ਨੂੰ ਘੱਟੇ ਕੌਡੀਆਂ ਕੀ ਰਲਾ ਸਕਦੀ ਹੈ ? ਹੋਰ ਕਿਹੜੀ ਖੇਹ ਸਿਰ ਵਿਚ ਪੈ ਸਕਦੀ ਹੈ ? ਇਸ ਤੋਂ ਮਗਰੋਂ ਕਿਸ ਸਟੇਟ ਵਾਸਤੇ ਲੋਕਾਂ ਦੇ ਮਨਾਂ ਵਿਚ ਇਸ ਵਾਸਤੇ ਕੋਈ ਇੱਜ਼ਤ, ਇਸ ਦੇ ਵਾਸਤੇ ਕੋਈ ਵਫ਼ਾਦਾਰੀ ਰਹਿ ਸਕਦੀ ਹੈ ?

ਏਹ ਭੂਪਤਿ ਰਾਣੇ ਰੰਗ ਦਿਨ ਚਾਰਿ ਸੁਹਾਵਣਾ ॥
ਏਹੁ ਮਾਇਆ ਰੰਗੁ ਕਸੁੰਭ ਖਿਨ ਮਹਿ ਲਹਿ ਜਾਵਣਾ ॥
ਚਲਦਿਆ ਨਾਲਿ ਨ ਚਲੈ ਸਿਰਿ ਪਾਪ ਲੈ ਜਾਵਣਾ ॥
ਜਾਂ ਪਕੜਿ ਚਲਾਇਆ ਕਾਲਿ ਤਾਂ ਖਰਾ ਡਰਾਵਣਾ ॥
ਓਹ ਵੇਲਾ ਹਥਿ ਨ ਆਵੈ ਫਿਰਿ ਪਛੁਤਾਵਣਾ ॥

—ਗੁਰੂ ਰਾਮਦਾਸ (645)

ਗੁਰਬਾਣੀ ਕਹਿੰਦੀ ਹੈ ਕਿ ਰਾਜੇ ਰਾਣਿਆਂ ਦੀ ਲਿਸ਼ਕ-ਪੁਸ਼ਕ ਠਾਠ-ਬਾਠ ਮਾਇਆ ਦਾ ਝਲਕਾਰਾ ਹੈ। ਇਹ ਕਸੁੰਭੇ ਦੇ ਰੰਗ ਵਾਂਗ ਚਾਰ ਦਿਨ ਦਾ ਪ੍ਰਾਹੁਣਾ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਸਮਾਜਕ ਉਸਾਰੀ ਦੇ ਕਾਨੂੰਨ ਦੀ ਕਰਨੀ ਸੀ । ਖ਼ਾਸ ਸਟੇਜ 'ਤੇ ਸਮਾਜ ਵਿਚ ਆਈ। ਆਪਣੀ ਅਉਧ ਮੁੱਕਿਆਂ ਇਸ ਨੇ ਲਾਜ਼ਮੀ ਖ਼ਤਮ ਹੋ ਜਾਣਾ ਹੈ। ਇਹ ਸਦਾ ਨਿਭਣ ਵਾਲੀ ਚੀਜ਼ ਨਹੀਂ । ਪਰ ਇਹ ਰਾਜੇ ਰਾਣੇ ਇਸ ਤੋਂ ਖੱਟੀ ਖੱਟ ਰਹੇ ਹਨ ਪਾਪ ਦੀ। ਪਾਪੀ ਹੋਣ ਦੇ ਨਾਤੇ, ਗੁਰਬਾਣੀ ਦੇ ਰੱਬ ਦੀ, ਰੱਬ ਵਾਲਿਆਂ ਦੀ ਕਚਹਿਰੀ ਵਿਚ ਸਜ਼ਾ ਦੇ ਭਾਗੀ ਹਨ। ਸਿੱਧੇ ਲਫ਼ਜ਼ਾਂ ਵਿਚ ਗੁਰਬਾਣੀ ਰਾਜਿਆਂ ਰਾਣਿਆਂ ਨੂੰ ਮੁਜਰਮ ਕਰਾਰ ਦੇਂਦੀ ਹੈ ਤੇ ਮਾਇਆ ਦੀ ਸਟੇਟ ਨੂੰ ਗ਼ੈਰ-ਸਦਾਚਾਰਕ। ਇਸ ਦੇ ਵਿਰੁੱਧ ਸਦਾਚਾਰਕ ਰੋਹ ਚੜ੍ਹਨਾ ਕੁਦਰਤੀ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਇਸ ਦਾ ਸਭ ਕੁਛ ਕੂੜ ਹੈ ਅਤੇ ਕੂੜ ਨੇ ਅੰਤ ਨਿਖੁਟਣਾ ਹੈ। ਸਦਾ ਸੱਚ ਹੀ ਰਹਿ ਸਕਦਾ ਹੈ।

ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥

—ਗੁਰੂ ਨਾਨਕ (953)

ਸਚੁ ਪੁਰਾਣਾ ਨਾ ਥੀਐ, ਨਾਮੁ ਨ ਮੈਲਾ ਹੋਇ ॥

—ਗੁਰੂ ਅਮਰਦਾਸ (1248)

ਜੋ ਚਰੰਜੀਵ ਨਿਭਣਾ ਹੈ ਉਹ ਸੱਚ ਦਾ ਕੀਤਾ ਹੀ ਨਿਭਣਾ ਹੈ।

ਕੂੜੁ ਨਿਖੁਟੇ ਨਾਨਕਾ ਸਚੁ ਕਰੇ ਸੁ ਹੋਈ ॥

—ਗੁਰੂ ਨਾਨਕ (1283)

ਅਤੇ ਸੱਚ ਮਾਇਆ ਨਹੀਂ, ਨਾਮ ਹੈ।

ਹੋਰਨਾਂ ਮੁਹਾਜ਼ਾਂ ਦੀਆਂ ਸੰਸਥਾਵਾਂ ਵਾਂਗ ਸਟੇਟ ਆਪਣੇ ਦਾਇਰੇ ਦੇ ਰਿਸ਼ਤਿਆਂ ਦਾ, ਸਿਆਸੀ ਰਿਸ਼ਤਿਆਂ ਦਾ ਮਜਮੂਆ ਹੈ। ਇਸ ਦਾ ਰੋਲ ਹੈ ਆਪਣੇ ਨਿਜ਼ਾਮ ਦੇ—ਆਪਣੀ ਤਰਜ਼ੇ-ਜ਼ਿੰਦਗੀ ਦੇ ਪੈਦਾਵਾਰ ਦੇ ਰੂਪ ਨੂੰ—ਉਹਦੇ ਸਮਾਜਕ ਰਿਸ਼ਤਿਆਂ ਨੂੰ ਬਰਕਰਾਰ ਰੱਖਣਾ। ਮਾਇਆ ਵਾਲੀ ਤਰਜ਼ੇ-ਜ਼ਿੰਦਗੀ ਦੀ ਸਟੇਟ ਦਾ ਰੋਲ ਹੈ, ਉਸ ਦੇ ਪੈਦਾਵਾਰ ਦੇ ਰੂਪ ਨੂੰ, ਉਸ ਦਿਆਂ ਸਮਾਜਕ ਰਿਸ਼ਤਿਆਂ ਨੂੰ ਕਾਇਮ ਰੱਖਣਾ। ਸਿਆਸੀ ਰਿਸ਼ਤਿਆਂ ਦਾ ਅਤੇ ਦੂਸਰੇ ਰਿਸ਼ਤਿਆਂ ਦਾ ਅਸਲਾ ਇਕ ਹੀ ਹੁੰਦਾ ਹੈ। ਮਾਇਆ ਵਾਲੀ ਤਰਜ਼ੇ-ਜ਼ਿੰਦਗੀ ਦੇ ਸਮਾਜਕ ਰਿਸ਼ਤੇ ਉਹ ਹਨ ਜਿਨ੍ਹਾਂ ਰਾਹੀਂ ਹਾਕਮ ਜਮਾਤਾਂ ਤੇ ਉਨ੍ਹਾਂ ਦੀ ਸਟੇਟ ਦਾ ਅਡੰਬਰ ਮਿਹਨਤ-ਕਸ਼ ਤਬਕੇ ਦੀ ਰੱਤ ਪੀਂਦਾ ਹੈ। ਇਸ ਤਰਜ਼ੇ-ਜ਼ਿੰਦਗੀ ਦਾ ਅਸਲਾ ਹੀ ਇਹ ਹੈ ਕਿ ਇਸ ਵਿਚ ਕਮਾਈ ਲੋਕ ਕਰਦੇ ਹਨ ਅਤੇ ਹੱਡ-ਭੰਨ ਕਾਰ ਕਰਦੇ ਹੋਏ ਵੀ ਉਹ ਭੁੱਖੇ ਮਰਦੇ ਹਨ ਅਤੇ ਉਨ੍ਹਾਂ ਦੀ ਕਮਾਈ ਤੇ ਗਲਿਆਂ ਕਰਦੀਆਂ ਹਨ ਹਾਕਮ ਜਮਾਤਾਂ ਤੇ ਉਨ੍ਹਾਂ ਦੀ ਸਟੇਟ ਦਾ ਅਡੰਬਰ। ਇਹ ਪਾਪ ਦਾ ਪਹਿਰਾ ਹੈ। ਇਸ ਵਾਸਤੇ ਗੁਰਬਾਣੀ ਦਾ ਰੱਬ ਇਸ ਨੂੰ ਖ਼ਤਮ ਹੋਇਆ ਲੋੜਦਾ ਹੈ। ਇਸ ਦੀ ਸਟੇਟ ਦਾਹਵਾ ਕਰਦੀ ਹੈ ਲੋਕਾਂ ਦੀ ਰਾਖੀ ਕਰਨ ਦਾ ਅਤੇ ਖਾਂਦੀ ਹੈ ਉਨ੍ਹਾਂ ਦਾ ਮੁਰਦਾਰ। ਇਹ ਹੀ ਅਸਲੀਅਤ ਭਾਈ ਗੁਰਦਾਸ ਨੰਗੀ ਕਰਦਾ ਹੈ:

ਕਲਿ ਆਈ ਕੁਤੇ ਮੁਹੀ ਖਾਜੁ ਹੋਇਆ ਮੁਰਦਾਰ ਗੁਸਾਈ ॥
ਰਾਜੇ ਪਾਪ ਕਮਾਵਦੇ ਉਲਟੀ ਵਾੜ ਖੇਤ ਕਉ ਖਾਈ ॥
ਪਰਜਾ ਅੰਧੀ ਗਿਆਨ ਬਿਨੁ ਕੂੜ ਕੁਸਤ ਮੁਖਹੁ ਆਲਾਈ ॥
ਚੇਲੇ ਸਾਜ ਵਜਾਇਦੇ ਨਚਨਿ ਗੁਰੂ ਬਹੁਤੁ ਬਿਧਿ ਭਾਈ ॥
ਸੇਵਕ ਬੈਠਨਿ ਘਰਾਂ ਵਿਚਿ ਗੁਰ ਉਠਿ ਘਰੀ ਤਿਨਾੜੇ ਜਾਈ ॥
ਕਾਜੀ ਹੋਏ ਰਿਸਵਤੀ ਵਢੀ ਲੈ ਕੈ ਹਕ ਗਵਾਈ ॥
ਇਸਤ੍ਰੀ ਪੁਰਖੈ ਦਾਮ ਹਿਤੁ ਭਾਵੈ ਆਇ ਕਿਥਾਊ ਜਾਈ ॥
ਵਰਤਿਆ ਪਾਪ ਸਭਸ ਜਗ ਮਾਹੀ ॥

—ਭਾਈ ਗੁਰਦਾਸ, ਵਾਰ ਪਹਿਲੀ, ਪਉੜੀ-30

ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ ।
—ਗੁਰੂ ਅਰਜਨ ਦੇਵ ਜੀ (394)

ਕਾਂਡ 2

# ਵਿਚਾਰਧਾਰਕ, ਕਲਚਰਲ ਪਹਿਲੂ

ਸਿਆਸੀ ਪਹਿਲੂ ਦੇ ਨਾਲ, ਉਸਰਦਾ ਦੂਸਰਾ ਪਹਿਲੂ ਹੈ ਵਿਚਾਰਧਾਰਕ, ਕਲਚਰਲ । ਇਹ ਠੀਕ ਹੈ ਕਿ ਸਮਾਜਕ ਰਿਸ਼ਤਿਆਂ ਵਿਚੋਂ ਸਭ ਨਾਲੋਂ ਤਾਕਤਵਰ ਰਿਸ਼ਤੇ ਹਨ ਸਿਆਸੀ ਅਤੇ ਸਭ ਸਮਾਜਕ ਸੰਸਥਾਵਾਂ ਨਾਲੋਂ ਤਾਕਤਵਰ ਸੰਸਥਾ ਸਟੇਟ । ਇਹ ਵੀ ਸਹੀ ਹੈ ਕਿ ਨਿਜ਼ਾਮਾਂ ਦੀਆਂ ਤਕਦੀਰਾਂ ਦੇ ਅੰਤ ਫ਼ੈਸਲੇ ਹੁੰਦੇ ਹਨ ਸਿਆਸੀ ਮੁਹਾਜ਼ 'ਤੇ ਆ ਕੇ ਹੀ । ਸਿਆਸੀ ਫ਼ੌਜੀ ਜਮਾਤੀ ਜਦੋ-ਜਹਿਦ ਨਾਲ ਸਿਆਸੀ ਫ਼ੌਜੀ ਤਾਕਤ ਨਾਲ । ਇਹ ਵੀ ਸਪਸ਼ਟ ਹੈ ਕਿ ਕੋਈ ਹਾਕਮ ਜਮਾਤ ਵੀ ਆਪਣੇ ਹਿਤੀ ਸਿਆਸੀ ਰਿਸ਼ਤਿਆਂ ਤੋਂ ਬਗ਼ੈਰ, ਆਪਣੀ ਸਟੇਟ ਤੋਂ ਬਗ਼ੈਰ, ਮਨੁੱਖੀ ਇਤਿਹਾਸ ਵਿਚ ਨਾ ਕਦੀ ਕਾਬਜ਼ ਰਹਿ ਸਕੀ ਹੈ, ਨਾ ਹੀ ਰਹਿ ਸਕਦੀ ਹੈ ਪਰ ਸਿਆਸੀ ਰਿਸ਼ਤੇ, ਸਟੇਟ ਸਮਾਜਕ ਵੇਗ ਦਾ ਬੁਨਿਆਦੀ, ਸਦੀਵੀ ਅੰਗ ਨਹੀਂ ਹਨ । ਸਟੇਟ ਇਤਿਹਾਸਕ ਪੈਦਾਵਾਰ ਹੈ । ਸਮਾਜਕ ਉਸਾਰੀ ਦੀ ਕਿਸੇ ਸਟੇਜ ਤੇ ਆ ਕੇ ਇਹ ਪੈਦਾ ਹੋਈ ਅਤੇ ਕਿਸੇ ਸਟੇਜ ਤੇ ਜਾ ਕੇ ਇਹ ਅਲੋਪ ਹੋ ਜਾਵੇਗੀ । ਦੂਸਰੇ ਪਾਸੇ ਉਸਾਰ ਦਾ ਦੂਸਰਾ ਪਹਿਲੂ, ਬੰਦੇ ਦੀ ਚੇਤੰਨਤਾ, ਉਸ ਦੀ ਕਲਚਰ, ਬੰਦੇ ਦੀ ਨਸਲ ਦਾ ਸਦੀਵੀ ਅੰਗ ਹੈ । ਇਸ ਤੋਂ ਬਗ਼ੈਰ ਬੰਦੇ ਦੀ ਨਸਲ ਨਾ ਵਜੂਦ ਵਿਚ ਆ ਹੀ ਸਕਦੀ ਸੀ, ਨਾ ਤੁਰਦੀ ਹੀ, ਨਾ ਕਾਇਮ ਹੀ ਰਹਿ ਸਕਦੀ ਹੈ । ਇਹ ਸਮਾਜਕ ਕੰਮ ਦਾ ਸਦੀਵੀ ਅੰਗ ਹੈ । ਇਸ ਤੋਂ ਬਗ਼ੈਰ ਸਮਾਜਕ ਵੇਗ ਮੁਮਕਿਨ ਹੀ ਨਹੀਂ ਹੈ । ਜਦੋਂ ਸਟੇਟ ਸਮਾਜਕ ਵੇਗ ਵਿਚ ਨਹੀਂ ਸੀ, ਉਦੋਂ ਵੀ ਉਸਾਰ ਸੀ ਅਤੇ ਜਦੋਂ ਅਲੋਪ ਹੋ ਜਾਵੇਗੀ ਉਸਾਰ ਉਦੋਂ ਵੀ ਰਹੇਗਾ । ਉਸਾਰ ਤੋਂ ਬਗ਼ੈਰ ਨੀਂਹ ਰਹਿ ਹੀ ਨਹੀਂ ਸਕਦੀ, ਚੱਲ ਹੀ ਨਹੀਂ ਸਕਦੀ । ਜੇ ਉਸਾਰ ਤੋਂ ਬਗ਼ੈਰ ਨੀਂਹ ਚਲ ਸਕਦੀ ਹੁੰਦੀ, ਸਮਾਜਕ ਪੈਦਾਵਾਰ ਹੋ ਸਕਦੀ ਹੁੰਦੀ, ਬੰਦੇ ਨੂੰ ਉਸਦੀ ਜ਼ਿੰਦਗੀ ਦੇ ਵਸੀਲੇ ਮਿਲ ਸਕਦੇ ਹੁੰਦੇ ਤਾਂ ਸਮਾਜਕ ਵੇਗ, ਬੰਦੇ ਦੀ ਆਪਣੀ ਜ਼ਿੰਦਗੀ ਵਾਸਤੇ ਜਦੋ-ਜਹਿਦ ਉਸਾਰ ਨੂੰ ਚੇਤੰਨਤਾ ਨੂੰ, ਵਿਚਾਰਧਾਰਕ ਕਲਚਰਲ ਪਹਿਲੂ ਨੂੰ ਪੈਦਾ ਹੀ ਕਿਉਂ ਕਰਦਾ ?

ਬਾਇਆਲੌਜੀਕਲ ਪੱਧਰ ਤੇ ਜੀਊਂਦੇ ਜੀਵਾਂ,ਪਸ਼ੂਆਂ-ਪ੍ਰਿੰਦਿਆਂ ਆਦਿ ਦੀ ਜ਼ਿੰਦਗੀ ਦਾ ਖ਼ਾਸਾ ਹੈ ਕਿ ਉਹ ਬਾਇਆਲੌਜੀਕਲ ਰੁਚੀਆਂ ਦੇ ਮਹਿਦੂਦ, ਫ਼ੌਲਾਦੀ ਵਹਿਣ ਵਿਚ ਹੀ ਵਗਦੀ ਹੈ। ਵਗ ਸਕਦੀ ਹੈ। ਇਨ੍ਹਾਂ ਰੁਚੀਆਂ ਦੇ ਅਮਲ ਵਿਚ ਬਹੁਤ ਲਚਕ ਲਿਫਾਅ ਨਹੀਂ ਹੈ। ਸੋ ਇਨ੍ਹਾਂ ਜੀਵਾਂ ਦੀ ਜ਼ਿੰਦਗੀ ਦੇ ਵੇਗ ਵਿਚ ਵਿਸ਼ਾਲਤਾ ਜਾਂ ਬੁਨਿਆਦੀ ਤਬਦੀਲੀ ਮੁਮਕਿਨ ਹੀ ਨਹੀਂ। ਸੰਭਾਵਨਾ ਬਾਇਆਲੌਜੀਕਲ ਰੁਚੀਆਂ ਦੀ ਕਰਨੀ ਤੱਕ ਹੀ ਮਹਿਦੂਦ ਹੈ। ਚੌਗਿਰਦੇ ਵਿਚੋਂ ਜਿਸ ਨਸਲ ਦੀ ਵੀ ਖੁਰਾਕ ਜੀਆ-ਪਾਈ ਦੇ ਵਸੀਲੇ ਮੁੱਕ ਜਾਣ, ਉਹ ਨਸਲ ਖ਼ਤਮ ਹੋ ਜਾਂਦੀ ਹੈ। ਬੰਦੇ ਦੀ ਸਮਾਜਕਤਾ ਨੇ ਇਸ ਨੂੰ ਪਸ਼ੂ ਤੋਂ ਬੰਦਾ ਬਣਾਇਆ ਹੈ। ਇਸਦੀ ਨਸਲ ਤਬਦੀਲ ਕੀਤੀ ਹੈ। ਅਤੇ ਇਸ ਦੀ ਸਮਾਜਕਤਾ ਦਾ ਆਧਾਰ ਹੈ ਇਸ ਦੀ ਚੇਤੰਨਤਾ, ਇਸ ਦੀ ਕਲਚਰ। ਚੇਤੰਨਤਾ ਬੰਦੇ ਦੇ ਕੰਮ ਦੀ ਸਮਾਜਕਤਾ ਦਾ ਸੰਦ ਹੈ। ਅਤੇ ਬੰਦੇ ਦੇ ਕੰਮ ਦਾ ਅਸਲਾ ਹੈ ਇਸ ਦੀ ਸਮਾਜਕਤਾ। ਕੰਮ ਦੀ ਸਮਾਜਕਤਾ ਦਾ ਸਿਰਜਿਆ ਹੀ ਬੰਦਾ ਪਸ਼ੂ ਤੋਂ ਬੰਦਾ ਬਣਿਆ ਹੈ। ਚੇਤੰਨਤਾ ਤੋਂ ਬਗ਼ੈਰ ਬੰਦੇ ਦੇ ਕੰਮ ਦੀ ਸਮਾਜਕਤਾ ਮੁਮਕਿਨ ਹੀ ਨਹੀਂ ਹੈ। ਬੰਦੇ ਦੇ ਕੰਮ ਦੀ ਸਮਾਜਕਤਾ ਨੇ ਆਪਣੀ ਲੋੜ ਨੂੰ ਚੇਤੰਨਤਾ ਪੈਦਾ ਕੀਤੀ ਹੈ। ਅਤੇ ਬੰਦੇ ਦੇ ਕੰਮ ਦੀ ਸਮਾਜਕਤਾ ਬਗ਼ੈਰ ਬੰਦੇ ਦੀ ਸਮਾਜਕਤਾ ਮੁਮਕਿਨ ਹੀ ਨਹੀਂ ਹੈ। ਦੂਸਰੇ ਲਫ਼ਜ਼ਾਂ ਵਿਚ ਬੰਦੇ ਦੀ ਜੂਨ ਹੀ ਮੁਮਕਿਨ ਨਹੀਂ ਹੈ। ਸੋ ਚੇਤੰਨਤਾ ਬੰਦੇ ਦੇ ਨਾਲ ਹੀ ਪੈਦਾ ਹੋਈ, ਉਸ ਦੇ ਨਾਲ ਹੀ ਤੁਰੀ ਆਈ ਹੈ ਅਤੇ ਉਸਦੇ ਨਾਲ ਹੀ ਨਿਭਦੀ ਤੁਰੀ ਜਾਵੇਗੀ। ਜਿੰਨਾ ਚਿਰ ਬੰਦਾ ਹੈ ਉਸਾਰ ਵਿਚਾਰਧਾਰਕ ਕਲਚਰਲ ਮੁਹਾਜ਼ ਲਾਜ਼ਮੀ ਹੈ। ਬੰਦੇ ਦੀ ਸਮਾਜਕਤਾ ਦਾ ਅੰਗ ਹੋਣ ਦੇ ਨਾਤੇ ਇਸ ਦੀ ਅਹਿਮੀਅਤ ਕਿਸੇ ਦੇ ਕਹਿਣ ਦੀ ਮੁਥਾਜ ਨਹੀਂ। ਬੰਦੇ ਦੀ ਸਮਾਜਕਤਾ ਨੇ ਇਸ ਨੂੰ ਬਾਇਆਲੌਜੀਕਲ ਰੁਚੀਆਂ ਵਾਲੇ ਮਹਿਦੂਦ ਫ਼ੌਲਾਦੀ ਸ਼ਿਕੰਜੇ ਵਿਚੋਂ ਰਿਹਾਅ ਕਰਵਾਇਆ ਹੈ। ਇਹ ਸਦੀਵੀ ਤੌਰ ਤੇ ਬੰਦੇ ਦੀ ਤਕਦੀਰ ਦੀ ਸਿਰਜਣਹਾਰ ਹੈ। ਇਸ ਦੀ ਸਮਾਜਿਕਤਾ ਨੇ ਇਸ ਦੀਆਂ ਬਾਇਆਲੌਜੀਕਲ ਰੁਚੀਆਂ ਦੀ ਜਜ਼ਬਿਆਂ ਦੀ ਸ਼ਕਲ ਵਿਚ ਕਾਇਆਂ-ਪਲਟੀ ਕਰ ਕੇ ਇਸ ਦੀ ਜ਼ਿੰਦਗੀ ਦੇ ਵੇਗ ਦਾ ਦਾਇਰਾ ਬਹੁਤ ਵਸੀਹ ਕਰ ਦਿੱਤਾ ਹੈ। ਇਸ ਦੀ ਜ਼ਿੰਦਗੀ ਦੀਆਂ ਸੰਭਾਵਨਾਵਾਂ ਮਨਫ਼ੀ ਤੇ ਜਮ੍ਹਾਂ ਦੋਹੀਂ ਪਾਸੀਂ ਅਥਾਹ ਬਣਾ ਦਿੱਤੀਆਂ ਹਨ। ਇਸ ਦੀ ਮਨੋਵਿਗਿਆਨਕ, ਮਨੋਵੇਗਕ ਬਣਤਰ ਨੂੰ ਜਿਵੇਂ ਢਲੀ ਹੋਈ, ਪਿੰਘਲੀ ਹੋਈ ਧਾਤ ਬਣਾ ਤੋਰਿਆ ਹੈ, ਜਿਸ ਨੂੰ ਇਸ ਦੀ ਸਮਾਜਕਤਾ ਉਸਦਾ ਸੰਦ —ਚੇਤੰਨਤਾ-ਨਜ਼ਰੀਆ-ਕਲਚਰ – ਜਿਸ ਸੱਚੇ ਵਿਚ ਚਾਹੇ ਪਾ ਸਕਦੀ ਹੈ। ਇਸ ਨੇ ਬੰਦੇ ਨੂੰ ਬਣਾ ਤੋਰਿਆ ਹੈ ਸਮਾਜਿਕ ਰਿਸ਼ਤਿਆਂ ਦਾ ਮਜਮੂਆ। ਅਤੇ ਇਹ ਤੋਰਿਆ ਤੁਰਦਾ ਹੈ ਆਪਣੀ ਸਮਾਜਕਤਾ ਦੇ ਸੰਦ, ਸਮਾਜਕ ਚੇਤੰਨਤਾ ਦਾ, ਆਪਣੇ ਨਜ਼ਰੀਏ ਦਾ, ਆਪਣੀ ਕਲਚਰ ਦਾ। ਜਿਸਦਾ ਨਤੀਜਾ ਹੈ ਕਿ ਇਸਦੀ ਬਣਤਰ ਇਸਦੀ ਜ਼ਿੰਦਗੀ ਵੱਖ ਵੱਖ ਆਪਸ ਵਿਚ ਵਿਰੋਧੀ ਸੱਚਿਆਂ ਵਿਚ ਢਾਲੀ ਜਾ ਸਕਦੀ ਹੈ। ਢਾਲੀਦੀ ਆਈ ਹੈ। ਜਿਸਦੀ ਬੰਦੇ ਦੀ ਤਕਦੀਰ ਨਾਲ ਕੋਈ ਦਿਲਚਸਪੀ ਹੈ ਉਹ ਵਿਚਾਰਧਾਰਕ, ਕਲਚਰਲ ਮੁਹਾਜ਼ ਦੀ ਤਾਕਤ ਵੱਲੋਂ ਅਵੇਸਲਾ ਨਹੀਂ ਹੋ ਸਕਦਾ। ਇਹ ਤਾਕਤ ਬੰਦੇ ਦੇ ਵਿਰੁੱਧ ਵਗੇ ਜਾਂ ਉਸਦੇ ਹੱਕ ਵਿਚ ਵਰਤੀ ਜਾਵੇ, ਇਹ ਕਾਰਗਰ

ਤਾਕਤ ਹੈ। ਗੁਲਾਮਦਾਰੀ ਫਿਊਡਲ ਤੇ ਹੁਣ ਬੁਰਜੁਆ ਸਮਾਜਾਂ ਦੀਆਂ ਹਾਕਮ ਜਮਾਤਾਂ ਨੇ ਜਿਸ ਤਰ੍ਹਾਂ ਆਪਣੇ ਮਹਿਕੂਮਾਂ, ਮਿਹਨਤ-ਕਸ਼ਾਂ ਨੂੰ ਆਪਣਿਆਂ ਨਜ਼ਰੀਆਂ, ਆਪਣੀਆਂ ਕਲਚਰਾਂ ਦੀ ਫਾਹੀ ਵਿਚ ਫਾਹ ਕੇ ਉਨ੍ਹਾਂ ਨੂੰ, 'ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰ' ਬਣਾ ਕੇ, ਉਨ੍ਹਾਂ ਨੂੰ ਪਸ਼ੂਆਂ ਨਾਲੋਂ ਵੀ ਪਰਲਾ-ਪਾਰ ਕਰ ਕੇ ਵਾਹਿਆ ਹੈ ਉਹ ਰਹੇ ਰੱਬ ਦਾ ਨਾਂ। ਦੂਰ ਕੀ ਜਾਣਾ ਹੈ। ਸਾਡੀ ਹਾਕਮ ਜਮਾਤ ਦੀ ਬ੍ਰਾਹਮਣੀ ਕਲਚਰ, ਜਿਸ ਹੱਦ ਤੱਕ ਮਿਹਨਤਕਸ਼ ਤਬਕੇ ਨੂੰ ਜ਼ਿਹਨੀ ਤੌਰ ਤੇ ਨੱਥਦੇ, ਨਾਕਸ ਕਰ ਕੇ ਹਜ਼ਾਰਾਂ ਸਾਲ ਸੂਦਰ ਬਣਾ ਕੇ ਉਸ ਨੂੰ ਬੰਦੇ ਦੀ ਜੂਨੋਂ ਹੀ ਬੇਦਖ਼ਲ ਕਰੀ ਆਈ ਹੈ, ਇਹ ਅੱਖਾਂ ਦੇ ਸਾਹਮਣੇ ਹੈ। ਦੂਸਰੇ ਪਾਸੇ ਮਨੁੱਖ ਜਾਤੀ ਦੇ ਇਤਿਹਾਸ ਵਿਚ ਜਦੋਂ ਵੀ ਆਜ਼ਾਦੀ ਦੇ ਪੈਂਤੜੇ ਨੇ ਅੱਖ ਪੁੱਟੀ ਹੈ, ਉਸਦੇ ਸੱਚ ਨੇ, ਉਸਦੀ ਕਲਚਰ ਨੇ ਮੁਲਖੱਈਏ ਨੂੰ ਕਾਇਨਾਤ ਦਾ ਸਰਦਾਰ ਤੇ ਜ਼ਿੰਦਗੀ ਦਾ ਨਾਇਕ ਬਣਾਇਆ ਹੈ। ਉਸਦੇ ਸੱਚ ਤੇ ਉਸਦੀ ਕਲਚਰ ਦੇ ਸਿਰਜੇ ਬੰਦੇ ਨੇ ਮਨੁੱਖੀ ਸੰਭਾਵਨਾ ਦੀਆਂ ਸਿਖਰਾਂ ਛੋਹੀਆਂ ਨੇ।

ਕਲਚਰਲ ਮੁਹਾਜ਼ ਦੀ ਅਹਿਮੀਅਤ ਨੂੰ ਸਮਝਣ ਵਾਸਤੇ ਇਹ ਤੱਥ ਕਦੇ ਵੀ ਅੱਖੋਂ ਉਹਲੇ ਨਹੀਂ ਹੋਣ ਦੇਣਾ ਚਾਹੀਦਾ ਕਿ ਸਮਾਜਕ ਵੇਗ ਵਿਚ ਪਦਾਰਥਕ ਹਾਲਾਤ ਦੇ ਪ੍ਰਸੰਗ ਨੂੰ ਤਾਂ ਨਜ਼ਰ-ਅੰਦਾਜ਼ ਕਰ ਸਕੀਦਾ ਹੀ ਨਹੀਂ। ਪਰ ਇਨ੍ਹਾਂ ਦੇ ਪ੍ਰਸੰਗ ਵਿਚ ਕਰਤਾ ਤਾਂ ਅੰਤ, ਹਮੇਸ਼ਾਂ ਬੰਦਾ ਹੀ ਹੈ। ਨਿਜ਼ਾਮ, ਤਰਜ਼ੇ-ਜ਼ਿੰਦਗੀ ਕੋਈ ਹੋਵੇ, ਚਲਾਉਂਦਾ ਤਾਂ ਉਸ ਨੂੰ ਬੰਦਾ, ਉਸਦਾ ਅਮਲ ਹੀ ਹੈ। ਤਰਜ਼ੇ-ਜ਼ਿੰਦਗੀ ਹੈ ਕੀ ? ਸਮਾਜਕ ਰਿਸ਼ਤੇ, ਵੱਖ ਵੱਖ ਖੇਤਰਾਂ ਦੇ ਰਿਸ਼ਤਿਆਂ ਦਾ ਮਜਮੂਆ, ਸੰਸਥਾਵਾਂ ਅਤੇ ਉਨ੍ਹਾਂ ਸਮਾਜਕ ਰਿਸ਼ਤਿਆਂ, ਸੰਸਥਾਵਾਂ ਰਾਹੀਂ ਹੁੰਦਾ ਸਮਾਜਕ ਮਨੁੱਖੀ ਅਮਲ । ਕਲਚਰਲ ਮੁਹਾਜ਼ ਮੂਲ ਰੂਪ ਵਿਚ ਬੰਦੇ ਦੀ ਬਣਤਰ ਦਾ ਮੁਹਾਜ਼ ਹੈ। ਪੈਦਾਵਾਰ ਦੀਆਂ ਸ਼ਕਤੀਆਂ ਭਾਵੇਂ ਕਿੰਨੀਆਂ ਵੀ ਬੁਲੰਦ ਹੋ ਜਾਣ, ਉਹ ਆਪਣੇ ਆਪ, ਪੈਦਾਵਾਰ ਦੇ ਰਿਸ਼ਤੇ, ਸਮਾਜਕ ਰਿਸ਼ਤੇ ਨਹੀਂ ਬਦਲ ਸਕਦੀਆਂ। ਜੇ ਬਦਲ ਸਕਦੀਆਂ ਹੁੰਦੀਆਂ ਤਾਂ ਸਨਅਤੀ ਤੌਰ ਤੇ ਉੱਸਰੇ ਬੁਰਜੁਆ-ਸਾਮਰਾਜੀ ਮੁਲਕਾਂ—ਅਮਰੀਕਾ, ਜਾਪਾਨ, ਪੱਛਮੀ ਯੂਰਪੀ ਮੁਲਕਾਂ ਵਿਚ ਸਮਾਜਕ ਰਿਸ਼ਤੇ ਕਦੋਂ ਦੇ ਸਮਾਜਵਾਦੀ ਹੋਏ ਹੁੰਦੇ। ਇਸ ਪ੍ਰਸੰਗ ਵਿਚ ਸਮਾਜਕ ਰਿਸ਼ਤੇ ਹਨ ਕੀ ? ਬੰਦੇ ਦੀ ਬਣਤਰ, ਬੰਦਾ, ਉਸਦੀ ਬਣਤਰ ਹੈ ਕੀ ? ਸਮਾਜਕ ਰਿਸ਼ਤਿਆਂ ਦਾ ਮਜਮੂਆ। ਪੈਦਾਵਾਰ ਦੀਆਂ ਸ਼ਕਤੀਆਂ ਦੀ ਉਸਾਰੀ ਦਾ ਸਮਾਜਕ ਰਿਸ਼ਤਿਆਂ ਨੂੰ ਸਿੱਧਾ ਆਪਣੇ ਆਪ ਨਾ ਤਬਦੀਲ ਕਰ ਸਕਣ ਦਾ ਅਰਥ ਕੀ ਹੈ ? ਅਰਥ ਹੈ ਕਿ ਪੈਦਾਵਾਰ ਦੀਆਂ ਸ਼ਕਤੀਆਂ ਦੀ ਹੋਈ ਉਸਾਰੀ, ਪੈਦਾਵਾਰ ਦੇ ਸੰਦ, ਟੈਕਨਾਲੋਜੀ, ਪਦਾਰਥਕ ਹਾਲਾਤ ਸਿੱਧੇ ਆਪਣੇ ਆਪ ਬੰਦੇ ਦੀ ਬਣਤਰ ਬਦਲਣੋਂ ਅਸਮਰੱਥ ਹਨ। ਬੰਦਾ ਸਮਾਜਕ ਜੀਵ ਹੈ ਅਤੇ ਸਮਾਜਿਕ ਜੀਵ ਹੋਣ ਦੇ ਨਾਤੇ ਉਹ ਚੇਤੰਨ ਜੀਵ ਹੈ। ਉਸਦਾ ਚੇਤੰਨ ਜੀਵ ਹੋਣਾ ਉਸਦੀ ਅਸਲੀਅਤ ਦਾ ਅਰਥ-ਭਰਪੂਰ ਤੱਥ ਹੈ ਜਿਸ ਨੂੰ ਸਮਾਜਕ ਤਬਦੀਲੀ ਪਾਸਾ ਦੇ ਕੇ ਨਹੀਂ ਲੰਘ ਸਕਦੀ। ਬੰਦੇ ਦੀ ਬਣਤਰ ਨੂੰ ਬਦਲਣ ਵਾਸਤੇ ਚੇਤੰਨਤਾ ਦਾ, ਵਿਚਾਰਧਾਰਾ ਦਾ, ਕਲਚਰ ਦਾ ਵਿਰੋਲਪੁਣਾ ਲਾਜ਼ਮੀ ਹੈ। ਇਸ ਦੀ ਬਣਤਰ ਵਿਚਾਰ-ਧਾਰਕ ਕਲਚਰਲ ਜਮਾਤੀ ਜਦੋ-ਜਹਿਦ ਹੀ ਬਦਲ ਸਕਦੀ ਹੈ। ਇਸ ਤਰ੍ਹਾਂ ਹੀ ਪੈਦਾਵਾਰ

ਦੀਆਂ ਸ਼ਕਤੀਆਂ ਦੀ ਉਸਾਰੀ ਦੇ ਪ੍ਰਸੰਗ ਵਿਚ ਸਮਾਜਕ ਰਿਸ਼ਤਿਆਂ ਦੀ ਕਾਇਆਂ-ਪਲਟੀ ਜਮਾਤੀ ਜਦੋ-ਜਹਿਦ ਤੋਂ ਬਿਨਾਂ ਮੁਮਕਿਨ ਨਹੀਂ । ਅਤੇ ਜਮਾਤੀ ਜਦੋ-ਜਹਿਦ ਬਦਲੀ ਚੇਤੰਨਤਾ 'ਤੇ, ਜਮਾਤੀ ਚੇਤੰਨਤਾ 'ਤੇ ਆਧਾਰਤ ਹੈ। ਅਸਲੀਅਤ ਇਹ ਹੈ ਕਿ ਸਿਆਸੀ ਆਦਿ ਰਿਸ਼ਤਿਆਂ ਦਾ, ਸਟੇਟ ਦਾ ਆਧਾਰ ਵੀ ਅੰਤਲੀ ਵਿਆਖਿਆ ਅਨੁਸਾਰ ਹੁੰਦੇ ਹਨ ਵਿਚਾਰਧਾਰਕ, ਕਲਚਰਲ ਰਿਸ਼ਤੇ, ਨਜ਼ਰੀਆ, ਕਲਚਰ ।

ਸਮਾਜਕ ਮਨੁੱਖੀ ਅਮਲ ਵਿਚ ਬੰਦੇ ਤੋਰੇ ਤੁਰਦੇ ਹਨ, ਆਪਣੇ ਨਜ਼ਰੀਏ ਦੇ, ਆਪਣੇ ਖ਼ਿਆਲਾਂ, ਵਿਸ਼ਵਾਸਾਂ ਦੇ, ਆਪਣੀਆਂ ਕਦਰਾਂ-ਕੀਮਤਾਂ ਦੇ, ਆਪਣੀ ਕਲਚਰ ਦੇ, ਆਪਣੇ ਦਿਲ ਦਿਮਾਗ ਦੇ ਵੇਗ ਦੇ, ਆਪਣੇ ਮਨ ਦੇ ਵੇਗ ਦੇ। ਜਦੋਂ ਕਾਬਜ਼ ਤਰਜ਼ੇ-ਜ਼ਿੰਦਗੀ ਵੱਸੋਂ ਦੇ ਮਨੋਂ ਲੱਥ ਜਾਵੇ, ਜਦੋਂ ਉਸਦੇ ਵਾਸਤੇ ਮੁਲਖੱਈਏ ਦੇ ਦਿਲਾਂ ਵਿਚ ਹਕਾਰਤ ਪੈਦਾ ਹੋ ਜਾਵੇ, ਉਸਦੀ ਸਟੇਟ ਭਾਵੇਂ ਕਿੰਨੀ ਵੀ ਤਾਕਤਵਰ ਹੋਵੇ ਉਸਨੂੰ ਉਹ ਬਰਕਰਾਰ ਨਹੀਂ ਰੱਖ ਸਕਦੀ। ਉਸਦਾ ਮੂਧੇ ਮੂੰਹ ਡਿੱਗਣਾ ਵਕਤ ਦਾ ਹੀ ਤਕਾਜ਼ਾ ਹੁੰਦਾ ਹੈ। ਗੋਲੀਆਂ ਨਾਲ ਬੰਦੇ ਤਾਂ ਮਾਰੇ ਜਾ ਸਕਦੇ ਹਨ ਪਰ ਉਨ੍ਹਾਂ ਨਾਲ ਲੋਕਾਂ ਦੇ ਮਨਾਂ ਵਿਚੋਂ ਉਨ੍ਹਾਂ ਦੇ ਖ਼ਿਆਲ, ਵਿਸ਼ਵਾਸ, ਜਜ਼ਬੇ ਨਹੀਂ ਉਖੇੜੇ ਜਾ ਸਕਦੇ। ਅਸਲੀਅਤ ਇਸ ਤੋਂ ਵੀ ਅਗੇਰੇ ਹੈ। ਜਦੋਂ ਕਾਬਜ਼ ਤਰਜ਼ੇ-ਜ਼ਿੰਦਗੀ ਦਿਆਂ ਸਮਾਜਕ ਰਿਸ਼ਤਿਆਂ, ਉਸਦੀਆਂ ਸੰਸਥਾਵਾਂ ਨੂੰ ਨਜ਼ਰੀਏ ਦੀ, ਕਲਚਰ ਦੀ ਪੁਸ਼ਟੀ ਨਾ ਰਹੇ, ਉਹ ਅੰਦਰੋਂ ਖੋਖਲੀਆਂ ਹੋ ਜਾਂਦੀਆਂ ਹਨ। ਉਨ੍ਹਾਂ ਨੂੰ ਮੁਲਖੱਈਏ ਦੀ ਵਫ਼ਾਦਾਰੀ ਪ੍ਰਾਪਤ ਨਹੀਂ ਰਹਿੰਦੀ। ਸਮਾਜਕ ਸੰਸਥਾਵਾਂ ਦੀ ਤਾਕਤ ਅੰਤ ਹੁੰਦੀ ਕੀ ਹੈ ? ਉਨ੍ਹਾਂ ਦੀ ਤਾਕਤ ਦਾ ਮਜ਼ਬੂਤੀ ਦਾ ਆਧਾਰ ਹੁੰਦਾ ਹੈ ਲੋਕਾਂ ਦੀ ਉਨ੍ਹਾਂ ਨੂੰ ਵਫ਼ਾਦਾਰੀ ਅਤੇ ਵੱਸੋਂ ਦੀ ਵਫ਼ਾਦਾਰੀ ਬਗ਼ੈਰ ਉਨ੍ਹਾਂ ਵਿਚ ਜਾਨ ਰਹਿਣੀ ਕਾਹਦੇ ਆਸਰੇ ਹੋਈ ? ਇਸ ਵਾਸਤੇ ਹੀ ਕੋਈ ਹਾਕਮ ਜਮਾਤ ਵੀ ਆਪਣੇ ਨਜ਼ਰੀਏ, ਆਪਣੀ ਕਲਚਰ ਤੋਂ ਬਗ਼ੈਰ ਨਿਰੀ ਆਪਣੀ ਸਟੇਟ ਦੇ ਆਧਾਰ ਤੇ ਆਪਣਾ ਨਿਜ਼ਾਮ ਨਹੀਂ ਚਲਾ ਸਕਦੀ। ਸੋ ਹਰ ਤਰਜ਼ੇ-ਜ਼ਿੰਦਗੀ ਲਾਜ਼ਮੀ ਆਪਣਾ ਨਜ਼ਰੀਆ ਪੇਸ਼ ਕਰਦੀ ਹੈ, ਆਪਣੀ ਕਲਚਰ ਉਸਾਰਦੀ ਹੈ। ਅਤੇ ਉਨ੍ਹਾਂ ਰਾਹੀਂ ਬੰਦੇ ਨੂੰ ਢਾਲ ਕੇ ਆਪਣੇ ਅਨੁਸਾਰੀ ਕਰ ਕੇ, ਆਪਣੀ ਤੋਰੇ ਤੋਰਦੀ ਹੈ।

ਹਰ ਤਰਜ਼ੇ-ਜ਼ਿੰਦਗੀ, ਹਰ ਜਮਾਤੀ ਪੈਂਤੜਾ ਮਨਾਂ ਦੀ ਲੜਾਈ ਲੜਦਾ ਹੈ, ਲੋਕਾਂ ਦੇ ਦਿਲਾਂ ਦਿਮਾਗਾਂ ਨੂੰ ਮੁਖ਼ਾਤਬ ਹੁੰਦਾ ਹੈ, ਵਿਚਾਰਧਾਰਕ ਕਲਚਰਲ ਮੁਹਾਜ਼ ਰਾਹੀਂ। ਇਸ ਮੁਹਾਜ਼ ਰਾਹੀਂ ਲੋਕਾਂ ਦੇ ਦਿਲਾਂ ਦਿਮਾਗਾਂ ਵਿਚ ਪੁੜਦਾ ਹੈ ਆਪਣਾ ਹਿਤ। ਅਤੇ ਹਿਤ ਨੂੰ ਉਹ ਪੁੜਦਾ ਹੈ ਜ਼ਿੰਦਗੀ ਦੇ ਅਰਥ, ਉਸਦੀ ਅਸਲੀਅਤ, ਉਸਦੇ ਸਚ, ਉਸਦੇ ਅੰਤਮ ਮਨੋਰਥ ਉਸਦੀ ਸਫ਼ਲਤਾ ਦੇ ਰਾਹ ਦੀ ਸ਼ਕਲ ਵਿਚ। ਆਪਣੀ ਸਫ਼ਲਤਾ ਦਾ, ਕਾਮਯਾਬੀ ਦਾ ਰਾਹ ਬਣਾ ਕੇ। ਹਰ ਤਰਜ਼ੇ-ਜ਼ਿੰਦਗੀ ਵਾਸਤੇ, ਹਰ ਜਮਾਤੀ ਪੈਂਤੜੇ ਵਾਸਤੇ ਇਹ ਹੀ ਰਾਹ ਹੈ, ਆਪਣੇ ਵਾਸਤੇ ਵੱਸੋਂ ਦੀ ਵਫ਼ਾਦਾਰੀ ਹਾਸਲ ਕਰਨ ਦਾ। ਵਿਚਾਰਧਾਰਕ ਕਲਚਰਲ ਮੁਹਾਜ਼ ਦੀ ਅਹਿਮੀਅਤ ਧਰਤੋਂ ਹੇਠ ਹੇਠ ਹੀ ਨਹੀਂ। ਚੂੰਕਿ ਵਿਚਾਰਧਾਰਕ ਕਲਚਰਲ ਅਗਵਾਈ ਮੁਹਾਜ਼ ਦੀ ਕੁੱਖੋਂ ਨਿਕਲਦੀ ਹੈ, ਇਸ ਵਾਸਤੇ ਸਦਾਚਾਰਕ ਤੌਰ ਤੇ ਵੱਸੋਂ ਦੇ ਮਨਾਂ ਵਿਚ ਇਜ਼ਤ ਦੇ ਨੁਕਤੇ ਤੋਂ ਇਸ ਮੁਹਾਜ਼ ਦੀਆਂ

ਸੰਸਥਾਵਾਂ ਦੀ, ਇਸ ਮੁਹਾਜ਼ ਦੇ ਅਡੰਬਰ ਦੀ ਪੋਜ਼ੀਸ਼ਨ ਸ਼ਰੋਮਣੀ ਹੁੰਦੀ ਹੈ। ਜਦੋਂ ਚੇਤੰਨਤਾ ਦਾ ਰੂਪ ਮਜ਼ਬੀ ਸੀ, ਸਮਾਜ ਵਿਚ ਮਜ਼ਬ ਦੀ ਪੋਜੀਸ਼ਨ ਤੋਂ ਇਹ ਤੱਥ ਸਪਸ਼ਟ ਹੈ। ਸਮੇਤ ਸਟੇਟ ਦੇ, ਹਰ ਸੰਸਥਾ ਤੇ ਮਜ਼ਬ ਦੀ ਮੋਹਰ ਲਗਦੀ ਸੀ। ਇਹ ਮੋਹਰ ਸੰਸਥਾਵਾਂ ਦੀ ਪਵਿਤਰਤਾ ਦੀ, ਉਨ੍ਹਾਂ ਦੀ ਪੱਕਿਆਈ ਦੀ ਗਰੰਟੀ ਸੀ। ਇਸ ਮੁਹਾਜ਼ ਦੀ ਪੋਜ਼ੀਸ਼ਨ ਵਾਸਤੇ ਜੋ ਉਦੋਂ ਸਹੀ ਸੀ, ਉਹ ਅੱਜ ਵੀ ਸਹੀ ਹੈ ਅਤੇ ਹਮੇਸ਼ਾਂ ਸਹੀ ਰਹੇਗਾ। ਬਾਵਜੂਦ ਚੇਤੰਨਤਾ ਦੇ ਰੂਪ ਦੇ, ਉਸ ਦੇ ਮੁਹਾਵਰੇ ਦੇ ਬਦਲ ਜਾਣ ਦੇ, ਅੱਜ ਕਲ ਮੁਹਾਵਰਾ ਸੈਕੂਲਰ ਹੈ। ਪਰ ਮੁਹਾਜ਼ ਦਾ ਰੋਲ ਉਹ ਹੀ ਹੈ। ਨਜ਼ਰੀਏ ਦੀ, ਕਲਚਰ ਦੀ ਪੁਸ਼ਟੀ ਬਗੈਰ ਸਮਾਜ ਦੀ ਕੋਈ ਸੰਸਥਾ ਵੀ ਠਹਿਰ ਨਹੀਂ ਸਕਦੀ। ਕੋਈ ਨਿਜ਼ਾਮ, ਕੋਈ ਤਰਜ਼ੇ-ਜ਼ਿੰਦਗੀ ਚੱਲ ਹੀ ਨਹੀਂ ਸਕਦੀ। ਸੋ ਇਸ ਮੁਹਾਜ਼ ਦਾ ਖਾਸਾ ਹੈ ਕਿ ਇਹ ਆਪਣੇ ਆਪ ਨੂੰ ਸਹੀ ਤੇ ਆਪਣੇ ਪੈਂਤੜੇ ਦੇ ਨਜ਼ਰੀਏ ਨੂੰ ਜ਼ਿੰਦਗੀ ਦਾ ਅਸਲਾ ਉਸ ਦਾ ਸੱਚ ਤੇ ਆਪਣੀਆਂ ਸੰਸਥਾਵਾਂ ਨੂੰ ਪਵਿੱਤਰ ਕਰਕੇ ਪੇਸ਼ ਕਰਦਾ ਹੈ। ਅਤੇ ਬਾਕੀ ਮੁਹਾਜ਼ਾਂ ਦੀਆ ਸੰਸਥਾਵਾਂ ਤੇ ਉਨ੍ਹਾਂ ਰਾਹੀਂ ਹੋ ਰਹੇ ਅਮਲ 'ਤੇ ਸਹੀ ਤੇ ਸਦਾਚਾਰਕ ਹੋਣ ਦੀ ਮੋਹਰ ਲਾਉਂਦਾ ਹੈ। ਇਸ ਆਧਾਰ ਉਤੇ ਹੀ ਆਪਣੇ ਪੈਂਤੜੇ ਆਪਣੀ ਤਰਜ਼ੇ-ਜ਼ਿੰਦਗੀ ਨੂੰ ਵੱਸੋਂ ਦੀ ਵਫ਼ਾਦਾਰੀ ਹਾਸਲ ਕਰਾਉਣਾ ਹੈ।

ਵਿਚਾਰਧਾਰਕ, ਕਲਚਰਲ ਮੁਹਾਜ਼ ਦੀ ਅਹਿਮੀਅਤ ਨੂੰ ਸਹੀ ਸਮਝਣ ਵਾਸਤੇ ਇਸ ਦਾਇਰੇ ਦੇ, ਵਿਰੋਧੀਆਂ ਦੀ ਏਕਤਾ (Unity of opposites) ਦੇ ਰਿਸ਼ਤੇ ਨੂੰ ਅੱਖਾਂ ਅੱਗੇ ਰੱਖਣ ਬਗੈਰ ਗੁਜ਼ਾਰਾ ਨਹੀਂ। ਪਦਾਰਥ ਤੇ ਚੇਤੰਨਤਾ ਦੇ ਅਮਲ ਤੇ ਸਿਧਾਂਤ ਦੇ ਆਪਸ ਵਿਚਲੇ ਡਾਇਲੈਕਟਿਕ (Dialectic) ਰਿਸ਼ਤੇ ਨੂੰ ਧੁਰ ਤੱਕ ਸਮਝਣਾ ਲਾਜ਼ਮੀ ਹੈ। ਵਿਰੋਧੀਆਂ ਦੀ ਏਕਤਾ ਦੇ ਦੋ ਅਰਥ ਹਨ। ਪਹਿਲਾ ਇਹ ਕਿ ਦੋਵੇਂ ਵਿਰੋਧੀ ਇਕੋ ਹੋਂਦ (entity) ਵਿਚ ਨਾਲੋਂ ਨਾਲ (co-exist) ਹੁੰਦੇ ਹਨ। ਅਤੇ ਇਕ ਦੂਸਰੇ ਤੇ ਪ੍ਰਸਪਰ ਤੌਰ ਤੇ ਨਿਰਭਰ (inter-dependent) ਹੁੰਦੇ ਹਨ। ਇਸ ਨਾਲੋਂ ਵੀ ਜ਼ਿਆਦਾ ਅਹਿਮ ਦੂਸਰਾ ਅਰਥ ਹੈ, ਕਿ ਖ਼ਾਸ ਹਾਲਾਤ ਵਿਚ ਇਨ੍ਹਾਂ ਦੋਹਾਂ ਵਿਰੋਧੀਆਂ ਦੀ ਪੋਜ਼ੀਸ਼ਨ ਇਕ ਦੂਸਰੇ ਨਾਲ ਬਦਲ ਜਾਂਦੀ ਹੈ (Each changes its position to that of its opposite)। ਪਦਾਰਥ ਚੇਤੰਨਤਾ ਦੀ ਸ਼ਕਲ ਅਖਤਿਆਰ ਕਰਦਾ ਹੈ ਅਤੇ ਚੇਤੰਨਤਾ ਪਦਾਰਥ ਦੀ। ਇਸ ਤਰ੍ਹਾਂ ਹੀ ਅਮਲ ਸਿਧਾਂਤ ਵਿਚ ਤਬਦੀਲ ਹੁੰਦਾ ਹੈ ਅਤੇ ਸਿਧਾਂਤ ਅਮਲ ਵਿਚ। ਗਿਆਨ ਦੀ ਉਸਾਰੀ ਦੇ, ਸਮਾਜਕ ਤਬਦੀਲੀ ਦੇ, ਸਮਾਜਕ ਅਮਲ ਦੇ ਵੇਗ ਨੂੰ ਲਿਆਂ ਪਦਾਰਥ ਤੇ ਚੇਤੰਨਤਾ ਦਾ, ਅਮਲ ਤੇ ਸਿਧਾਂਤ ਦਾ ਆਪਸ ਵਿਚਲਾ ਡਾਇਲੈਕਟਿਕ ਰਿਸ਼ਤਾ ਹੀ ਸਪਸ਼ਟ ਨਹੀਂ ਹੋ ਜਾਂਦਾ, ਨਾਲ ਹੀ ਚੇਤੰਨਤਾ ਦੀ ਵਿਚਾਰਧਾਰਕ ਕਲਚਰਲ ਮੁਹਾਜ਼ ਦੀ ਅਹਿਮੀਅਤ ਵੀ ਪ੍ਰਗਟ ਹੋ ਜਾਂਦੀ ਹੈ।

ਕੰਮ ਕੋਈ ਵੀ ਹੋਵੇ, ਅੰਨ੍ਹੇ ਦੇ ਥੇਹ ਤਾਂ ਕੀਤਾ ਹੀ ਨਹੀਂ ਜਾ ਸਕਦਾ। ਕੀ ਕਰਨਾ ਹੈ ? ਕਿਸ ਤਰ੍ਹਾਂ ਕਰਨਾ ਹੈ ? ਕਿਸ ਨੇ ਕਰਨਾ ਹੈ ? ਆਦਿ ਸਵਾਲਾਂ ਦੇ ਜਵਾਬ ਲਾਜ਼ਮੀ ਹੁੰਦੇ ਹਨ। ਦੂਸਰੇ ਲਫ਼ਜ਼ਾਂ ਵਿਚ ਲੋੜੀਂਦੇ ਕੰਮ ਦੇ ਕਰਨ ਵਾਸਤੇ ਕਿਸੇ ਤਰੀਕੇ ਦੀ, ਪਲੈਨ ਦੀ, ਲਾਈਨ ਦੀ, ਨੀਤੀ ਦੀ ਲੋੜ ਹੁੰਦੀ ਹੈ। ਅਮਲ ਦੇ ਵੇਗ ਵਿਚ ਬੰਦਾ ਪਹਿਲਾਂ

ਸਿਰਫ਼ ਪ੍ਰਤੱਖ ਨੂੰ, ਜ਼ਾਹਿਰ ਨੂੰ, ਚੀਜ਼ਾਂ ਦੇ ਆਪਸ ਵਿਚਲੇ ਬਾਹਰਲਿਆਂ ਰਿਸ਼ਤਿਆਂ (Phenomenal side) ਨੂੰ ਹੀ ਵੇਖਦਾ ਹੈ। ਇਹ ਪ੍ਰਤੱਖ ਦੇ ਗਿਆਨ (Perceptual stage) ਦੀ ਸਟੇਜ ਹੈ (Sense Perception)। ਹੁੰਦੇ ਜਾਂਦੇ ਅਮਲ ਰਾਹੀਂ ਜਦੋਂ ਇਹ ਗਿਆਨ ਇਕੱਠਾ ਹੁੰਦਾ ਜਾਂਦਾ ਹੈ ਤਾਂ ਬੰਦੇ ਦੇ ਦਿਮਾਗ ਵਿਚ ਛਾਲ ਵਜਦੀ ਹੈ। ਪ੍ਰਤੱਖ ਦੇ, ਜ਼ਾਹਿਰ ਦੇ ਗਿਆਨ ਤੋਂ ਦਿਮਾਗ ਵਿਚ ਸੰਕਲਪ ਬਣ ਜਾਂਦਾ ਹੈ। ਗਿਆਨ ਸਿਧਾਂਤ ਦੀ ਪੱਧਰ ਤੇ ਪਹੁੰਚ ਜਾਂਦਾ ਹੈ। ਗਿਆਨ ਦੀਆਂ ਇਨ੍ਹਾਂ ਦੋਹਾਂ ਪੱਧਰਾਂ ਦਾ ਆਪਸ ਵਿਚ ਮਿਕਦਾਰ ਦਾ ਹੀ ਫ਼ਰਕ ਨਹੀਂ, ਪਰਕਾਰਕ ਫ਼ਰਕ ਹੈ, ਕਿਸਮ ਦਾ ਫ਼ਰਕ ਹੈ। ਗਿਆਨ ਦੇ ਸੰਕਲਪ ਦੀ ਪੱਧਰ ਤੇ ਪਹੁੰਚਣ ਦਾ ਮਤਲਬ ਹੈ ਕਿ ਗਿਆਨ ਅਸਲੀਅਤ ਦੇ ਅਸਲੇ ਤਕ, ਉਸਦੇ ਬਾਤਨ ਤੱਕ, ਚੀਜ਼ਾਂ ਦੇ ਅੰਦਰੂਨੀ ਰਿਸ਼ਤਿਆਂ ਦੇ ਤੱਤ ਤੱਕ ਪਹੁੰਚ ਗਿਆ ਹੈ। ਇਹ ਤਾਂ ਹਰ ਇਕ ਨੂੰ ਸਪਸ਼ਟ ਹੀ ਹੋਣਾ ਚਾਹੀਦਾ ਹੈ ਕਿ ਪ੍ਰਤੱਖ ਦਾ, ਜ਼ਾਹਿਰ ਦੀ ਪੱਧਰ ਦਾ ਗਿਆਨ (Perception) ਪ੍ਰਤੱਖ ਦੇ ਮਸਲੇ ਹੀ ਹੱਲ ਕਰ ਸਕਦਾ ਹੈ। ਇਹ ਅਸਲੀਅਤ ਦੇ ਬਾਤਨ ਤੱਕ, ਉਸਦੇ ਅਸਲੇ ਤੱਕ, ਤੱਤ ਤੱਕ ਨਹੀਂ ਪਹੁੰਚ ਸਕਦਾ। ਬਾਤਨ ਦੇ, ਤੱਤ ਦੇ, ਅਸਲੇ ਦੇ ਭੇਦ ਨੂੰ ਸਿਰਫ਼ ਸਿਧਾਂਤ ਹੀ ਸਪਸ਼ਟ ਕਰ ਸਕਦਾ ਹੈ। ਅਤੇ ਅਸਲੀਅਤ ਦੇ ਅਸਲੇ ਦਾ ਭੇਦ ਪਾਇਆਂ ਬਗ਼ੈਰ ਅਸਲੀਅਤ ਪੱਲਾ ਕਦੋਂ ਫੜਾਉਂਦੀ ਹੈ? ਅਤੇ ਅਮਲ ਅਗਲੀ ਤੋਂ ਅਗਲੇਰੀ ਪਉੜੀ ਕਿਸ ਤਰ੍ਹਾਂ ਚੜ੍ਹ ਸਕਦਾ ਹੈ? ਸਿਧਾਂਤ ਬਣਨ ਤੇ ਗਿਆਨ ਦਾ ਵੇਗ, ਉਸਦੀ ਤੋਰ ਮੁਕ ਨਹੀਂ ਜਾਂਦੀ। ਜਿਸ ਵਾਸਤੇ ਬੰਦੇ ਦੇ ਦਿਮਾਗ ਨੇ ਉਸਨੂੰ ਸਿਰਜਿਆ ਹੁੰਦਾ ਹੈ, ਉਹ ਕਰਨਾ ਅਜੇ ਬਾਕੀ ਹੁੰਦਾ ਹੈ। ਉਸਨੂੰ ਅਮਲ ਤੇ ਲਾਗੂ ਕਰਨਾ ਹੁੰਦਾ ਹੈ; ਉਹ ਸਿਰਜਿਆ ਹੀ ਜਾਂਦਾ ਹੈ ਅਮਲ ਤੇ ਲਾਗੂ ਕਰਨ ਵਾਸਤੇ। ਅਮਲ ਤੇ ਲਾਗੂ ਕੀਤਿਆਂ ਹੀ ਬਣੇ ਸਿਧਾਂਤ ਦੇ ਗਲਤ ਜਾਂ ਸਹੀ ਹੋਣ ਦੀ ਪਰਖ ਹੁੰਦੀ ਹੈ। ਸਿਧਾਂਤ ਦਾ ਰੋਲ ਹੈ ਸਮਾਜਕ ਮਨੁਖੀ ਅਮਲ ਦੀ ਅਗਵਾਈ ਕਰਨਾ। ਸਿਧਾਂਤ ਜਦੋਂ ਅਮਲ ਦੀ ਅਗਵਾਈ ਕਰਦਾ ਹੈ, ਤਾਂ ਉਸ ਹੋਏ ਅਮਲ ਤੋਂ ਅੱਗੋਂ ਹੋਰ ਗਿਆਨ ਪੈਦਾ ਹੁੰਦਾ ਹੈ। ਅਤੇ ਪੈਦਾ ਹੋਇਆ ਗਿਆਨ ਮੁੜ ਅਗੇਰਾ ਅਮਲ ਕਰਾਉਂਦਾ ਹੈ ਤੇ ਇਹ ਵੇਗ ਚਲਦਾ ਜਾਂਦਾ ਹੈ। ਇਸ ਵੇਗ ਦਾ ਮੂੰਹ ਖੁਲ੍ਹਾ (Open-ended) ਹੈ। ਅਮਲ ਤੋਂ ਸਿਧਾਂਤ, ਸਿਧਾਂਤ ਤੋਂ ਅਮਲ। ਇਹ ਅਮੁਕ ਵੇਗ ਹੈ। ਇਸ ਡਾਇਲੈਕਟਿਕ ਵੇਗ ਵਿਚ ਅਮਲ ਤੇ ਸਿਧਾਂਤ ਦੋਵੇਂ ਹੀ ਇਕ ਦੂਸਰੇ ਦੀ ਉਸਾਰੀ ਕਰੀ ਜਾਂਦੇ ਹਨ। ਅਗਲੀ ਤੋਂ ਅਗਲੇਰੀ ਪਉੜੀ ਚੜ੍ਹਦੇ ਜਾਂਦੇ ਹਨ। ਅਤੇ ਇਸ ਚੜ੍ਹਾਈ ਨਾਲ ਬਾਹਰਲੀ ਤੇ ਅੰਦਰਲੀ ਦੋਵੇਂ ਦੁਨੀਆਂ ਬਦਲਦੀਆਂ ਤੁਰੀਆਂ ਜਾਂਦੀਆਂ ਹਨ। ਇਸ ਤੋਂ ਸਪਸ਼ਟ ਹੈ ਕਿ ਸਮਾਜਕ ਮਨੁਖੀ ਅਮਲ ਦਾ, ਸਮਾਜਕ ਮਨੁਖੀ ਤਬਦੀਲੀ ਦਾ ਆਧਾਰ ਹੈ ਅਮਲ ਤੇ ਸਿਧਾਂਤ ਦਾ ਆਪਸ ਵਿਚ ਡਾਇਲੈਕਟਿਕ ਰਿਸ਼ਤਾ।

ਚੇਤੰਨਤਾ ਬੰਦੇ ਦੀ ਸਮਾਜਕਤਾ ਦੀ ਕਰਨੀ ਹੈ ਅਤੇ ਇਸ ਤੋਂ ਬਗ਼ੈਰ ਬੰਦੇ ਦੀ ਸਮਾਜਕ ਜ਼ਿੰਦਗੀ, ਬਤੌਰ ਬੰਦੇ ਦੇ, ਉਸ ਦੀ ਜ਼ਿੰਦਗੀ ਮੁਸ਼ਕਿਲ ਹੀ ਨਹੀਂ, ਚੇਤੰਨਤਾ ਤੋਂ ਬਗ਼ੈਰ ਸਮਾਜਕ ਮਨੁੱਖੀ ਅਮਲ ਚੱਲ ਸਕਦਾ ਹੀ ਨਹੀਂ। ਸਿਧਾਂਤ ਤੋਂ ਬਗ਼ੈਰ ਸਮਾਜਕ ਮਨੁੱਖੀ ਅਮਲ ਅੰਨ੍ਹਾ ਹੋਵੇਗਾ ਅਤੇ ਅੰਨ੍ਹਾ ਅਮਲ ਕਿਤੇ ਪਹੁੰਚਾ ਹੀ ਨਹੀਂ ਸਕਦਾ। ਚੇਤੰਨਤਾ

ਪੈਦਾ ਤਾਂ ਅਮਲ ਵਿਚੋਂ ਹੀ ਹੁੰਦੀ ਹੈ ਅਤੇ ਸਿਧਾਂਤ ਵੀ ਆਧਾਰਤ ਹੁੰਦਾ ਹੈ ਸਮਾਜਕ ਮਨੁੱਖੀ ਅਮਲ 'ਤੇ। ਪਰ ਇਥੇ ਸਪਸ਼ਟ ਸਮਝਣ ਵਾਲਾ ਨੁਕਤਾ ਇਹ ਹੈ ਕਿ ਜਿੰਨਾਂ ਚਿਰ ਪੇਸ਼ ਮਸਲਾ, ਚੇਤੰਨਤਾ ਦੀ ਪੱਧਰ ਤੇ, ਸਿਧਾਂਤਕ ਪੱਧਰ ਤੇ ਹਲ ਨਾ ਹੋਵੇ ਉਹ ਅਮਲ ਦੀ ਪੱਧਰ ਤੇ ਹੱਲ ਹੋ ਹੀ ਨਹੀਂ ਸਕਦਾ। ਇਨਕਲਾਬੀ ਸਿਧਾਂਤ ਤੋਂ ਬਗ਼ੈਰ ਕੋਈ ਇਨਕਲਾਬੀ ਲਹਿਰ ਮੁਮਕਿਨ ਹੀ ਨਹੀਂ। ਸਹੀ ਸਾਇੰਟਿਫ਼ਿਕ, ਖਰੇ ਸਿਧਾਂਤ ਤੋਂ ਬਗ਼ੈਰ ਇਨਕਲਾਬੀ ਲਹਿਰ ਸਹੀ ਸਿੱਧੇ ਰਸਤੇ ਤੇ ਰਹਿ ਹੀ ਨਹੀਂ ਸਕਦੀ। ਸਿਧਾਂਤ ਵਿਚ ਮੈਲ-ਰਲਾਅ ਪਿਆ ਨਹੀਂ ਤੇ ਲਹਿਰ ਦਾ ਲੱਕ ਟੁੱਟਾ ਨਹੀਂ, ਉਹ ਖ਼ੁਰਦ-ਬੁਰਦ ਹੋਈ ਨਹੀਂ। ਇਸ ਵਾਸਤੇ ਹੀ ਵਿਚਾਰਧਾਰਕ ਕਲਚਰਲ ਮੁਹਾਜ਼ ਦੀ ਜਮਾਤੀ ਜਦੋ-ਜਹਿਦ ਤੇ ਉਸ ਦੀ ਉਸਾਰੀ ਸਾਰੇ ਸਮਾਜ ਵਿਚਲੀ ਜਮਾਤੀ ਜਦੋ-ਜਹਿਦ ਤੇ ਉਸ ਦੀ ਉਸਾਰੀ ਨਾਲ ਤਨੀ ਤੌਰ ਤੇ ਸੰਬੰਧਿਤ ਹੁੰਦੀ ਹੈ। ਇਨ੍ਹਾਂ ਦਾ ਆਪਸ ਵਿਚ ਰਿਸ਼ਤਾ ਹਮੇਸ਼ਾਂ ਤਨੀ ਰਿਹਾ ਹੈ, ਲਾਜ਼ਮੀ ਤਨੀ ਰਹਿੰਦਾ ਹੈ ਅਤੇ ਆਜ਼ਾਦੀ ਦੇ ਪੈਂਤੜੇ ਦੇ ਅੱਖ ਪੁੱਟਣ ਨਾਲ ਇਹ ਅੱਗੇ ਨਾਲੋਂ ਵੀ ਜ਼ਿਆਦਾ ਜਿਗਰੀ ਹੋ ਜਾਂਦਾ ਹੈ। ਜਦੋ-ਜਹਿਦ ਨੂੰ ਸੇਧ ਸਿਧਾਂਤ ਹੀ ਦੇਂਦਾ ਹੈ। ਸਿਚੂਏਸ਼ਨ ਦੀ ਸਮਝ ਹੀ ਦੇਂਦੀ ਹੈ। ਅਤੇ ਸਮਝ ਆਉਂਦੀ ਹੈ ਜਦੋ-ਜਹਿਦ ਵਿਚ ਪਿਆਂ ਹੀ। ਜਦੋ-ਜਹਿਦ ਕੀਤਿਆਂ ਹੀ। ਸੋ ਸੱਚ ਲੱਭਣਾ ਤੇ ਉਸ ਨੂੰ ਅਮਲੀ ਜਾਮਾ ਪਹਿਨਾਉਣਾ—ਲਹਿਰ ਚਲਾਉਣੀ—ਇਕ ਹੀ ਵੇਗ ਦੇ ਦੋ ਪਹਿਲੂ ਹਨ। ਇਹ ਸਿਰਫ਼ ਇਨਕਲਾਬੀ ਲਹਿਰ ਦੀ ਗੱਲ ਹੀ ਨਹੀਂ। ਆਪਣਾ ਨਜ਼ਰੀਆ ਪੇਸ਼ ਕੀਤਿਆਂ ਬਗ਼ੈਰ, ਉਸ ਨੂੰ ਵੱਸੋਂ ਦੇ ਮਨਾਂ ਵਿਚ ਵਸਾਇਆਂ ਬਗ਼ੈਰ, ਆਪਣੇ ਹਿਤੀ ਕਲਚਰ ਉਸਾਰਿਆਂ ਬਗ਼ੈਰ ਕੋਈ ਤਰਜ਼ੇ-ਜ਼ਿੰਦਗੀ ਨਾ ਵਜੂਦ ਵਿਚ ਆ ਸਕਦੀ ਹੈ, ਨਾ ਚੱਲ ਹੀ ਸਕਦੀ ਹੈ। ਇਸ ਵਾਸਤੇ ਹੀ ਸਮਾਜ ਵਿਚ ਸਰਦਾਰੀ ਹਾਕਮ ਜਮਾਤੀ ਦੇ ਖ਼ਿਆਲਾਂ ਦੀ ਹੀ ਹੁੰਦੀ ਹੈ। ਜੇ ਉਨ੍ਹਾਂ ਦੇ ਖ਼ਿਆਲਾਂ ਦੀ, ਉਨ੍ਹਾਂ ਦੇ ਨਜ਼ਰੀਏ ਦੀ, ਸਰਦਾਰੀ ਨਾ ਰਹੇ ਤਾਂ ਉਹ ਕਾਬਜ਼ ਨਹੀਂ ਰਹਿ ਸਕਦੀਆਂ। ਇਸ ਵਾਸਤੇ ਹੀ ਕਮਿਊਨਿਸਟ ਇਨਕਲਾਬ ਬੁਰਜੁਆ ਸਮਾਜਕ ਰਿਸ਼ਤਿਆਂ ਦਾ ਹੀ ਖ਼ਾਤਮਾ ਨਹੀਂ ਕਰਦਾ, ਉਨ੍ਹਾਂ ਤੇ ਆਧਾਰਤ ਖ਼ਿਆਲਾਂ ਦੀ ਵੀ ਜੜ੍ਹ ਮੇਖ ਉਖਾੜਦਾ ਹੈ। ਬੁਰਜੁਆ ਰਿਸ਼ਤਿਆਂ, ਬੁਰਜੁਆ ਖ਼ਿਆਲਾਂ-ਦੋਹਾਂ ਨਾਲ ਤੀਲੇ ਤੋੜ ਕਰਦਾ ਹੈ।

## ਤਿਨ ਮਹੱਤਵਪੂਰਨ ਰਿਸ਼ਤੇ

ਪਦਾਰਥ ਤੇ ਚੇਤੰਨਤਾ, ਅਮਲ ਤੇ ਸਿਧਾਂਤ ਦੇ ਆਪਸ ਵਿਚ ਡਾਇਲੈਕਟਿਕ ਰਿਸ਼ਤੇ ਦੀ ਵਿਚਾਰ ਸਾਨੂੰ ਲਿਆਈ ਕਿਥੇ ਹੈ ? ਇਹ ਬੁਨਿਆਦੀ ਤੌਰ ਤੇ ਤਿੰਨ ਨੁਕਤਿਆਂ ਤੇ ਲਿਆਈ ਹੈ। ਪਹਿਲਾ ਨੁਕਤਾ ਜਿਸ ਤੇ ਇਹ ਲਿਆਈ ਹੈ ਉਹ ਹੈ ਅਮਲ ਤੇ ਸਿਧਾਂਤ ਦੀ ਏਕਤਾ। ਚੇਤੰਨਤਾ ਪਦਾਰਥ ਤੋਂ ਪੈਦਾ ਹੁੰਦੀ ਹੈ, ਸਿਧਾਂਤ ਅਮਲ ਤੋਂ ਅਤੇ ਇਨਕਲਾਬੀ ਸਿਧਾਂਤ ਇਨਕਲਾਬੀ ਅਮਲ ਤੋਂ। ਅਤੇ ਚੇਤੰਨਤਾ, ਸਿਧਾਂਤ ਮੁੜਦੀ ਪੈਰੀਂ ਅਮਲ ਦੇ ਅਗਲੇਰੇ ਕਦਮ ਵਾਸਤੇ ਅਗਵਾਈ ਕਰਦਾ ਹੈ। ਸਿਧਾਂਤ ਅਮਲ ਦੀ ਅਗਵਾਈ ਕਰਦਾ ਕਿਸ ਤਰ੍ਹਾਂ ਹੈ ? ਇਹ ਸਿਧਾਂਤ ਦੇ ਅਸਲੇ ਤੋਂ ਸਪਸ਼ਟ ਹੈ। ਸਿਧਾਂਤ ਹੈ ਕੀ ? ਸਿਧਾਂਤ

ਹੈ ਅਮਲ ਦਾ ਨਿਚੋੜ, ਉਸਦਾ ਕੱਢਿਆ ਹੋਇਆ ਅਰਕ, ਅਮਲ ਤੋਂ ਹੋਏ ਅਨੁਭਵ ਦੀ ਕੀਤੀ ਹੋਈ ਜਨਰਲਾਈਜ਼ੇਸ਼ਨ। ਜਦੋਂ ਕੋਈ ਮਸਲਾ ਪੇਸ਼ ਹੁੰਦਾ ਹੈ, ਕਿਸੇ ਵਿਰੋਧ (Contradiction) ਨਾਲ ਮੱਥਾ ਲਗਦਾ ਹੈ ਤਾਂ ਕੀਤੇ ਜਾ ਚੁਕੇ ਅਮਲ ਤੋਂ ਹੋਏ ਅਨੁਭਵ ਦੇ ਆਧਾਰ ਤੇ ਉਸਦਾ ਪਹਿਲਾਂ ਸਿਧਾਂਤਕ ਪੱਧਰ ਤੇ ਹੱਲ ਹੁੰਦਾ ਹੈ। ਪੇਸ਼ ਮਸਲਾ ਹੈ ਕੀ ? ਉਸਦਾ ਹਦੂਦ ਅਰਬਾ ਕੀ ਹੈ ? ਪੇਸ਼ ਮਸਲੇ ਨੂੰ ਹਲ ਕਰਨਾ ਕਿਸ ਤਰ੍ਹਾਂ ਹੈ ? ਕਰਨਾ ਕਿਸ ਤਾਕਤ ਨੇ ਹੈ ? ਇਨ੍ਹਾਂ ਸਵਾਲਾਂ ਦੇ ਜਵਾਬ, ਹੋਏ ਅਨੁਭਵ ਤੋਂ ਬਣਿਆ ਸਿਧਾਂਤ ਦੇਂਦਾ ਹੈ ਅਤੇ ਜੇ ਸਿਧਾਂਤ ਸਹੀ ਹੋਵੇ ਤਾਂ ਉਸਦੇ ਦਿੱਤੇ ਜਵਾਬਾਂ ਨਾਲ ਹਥਿਆਰ-ਬੰਦ ਹੋ ਕੇ, ਪੇਸ਼ ਮਸਲੇ ਨੂੰ, ਅਮਲ ਦੀ ਪੱਧਰ ਤੇ ਹਲ ਕਰਦਾ ਹੈ। ਸਿਧਾਂਤ ਦੀ ਅਗਵਾਈ ਦੇਣ ਦੀ ਸਮਰੱਥਾ ਇਸ ਵਾਸਤੇ ਹੁੰਦੀ ਹੈ ਕਿ ਉਹ ਜਨਰਲਾਈਜ਼ੇਸ਼ਨ ਹੁੰਦਾ ਹੈ।

ਸਾਇੰਸਦਾਨ ਨੂੰ ਕੋਈ ਮਸਲਾ ਮੁਖ਼ਾਤਬ ਹੁੰਦਾ ਹੈ। ਉਹ ਆਪਣੇ ਪਹਿਲੇ ਕੀਤੇ ਤਜ਼ਰਬਿਆਂ ਤੋਂ ਉਪਜੇ ਗਿਆਨ ਦੇ ਆਧਾਰ 'ਤੇ ਮੁਖ਼ਾਤਬ ਮਸਲੇ ਦੇ ਹੱਲ ਵਾਸਤੇ ਹਾਈਪੋਥਿਸਿਜ਼ ਬਣਾਉਂਦਾ ਹੈ। ਉਸ ਹਾਈਪੋਥਿਸਿਜ਼ ਦੇ ਮੁਤਾਬਿਕ ਪੇਸ਼ ਮਸਲੇ ਨੂੰ ਹਲ ਕਰਨ ਵਾਸਤੇ ਤਜਰਬੇ ਕਰਦਾ ਹੈ। ਜੇ ਮੁਖ਼ਾਤਬ ਮਸਲਾ ਹੱਲ ਹੋ ਜਾਵੇ ਤਾਂ ਉਹ ਹਾਈਪੋਥਿਸਿਜ਼ ਸਾਇੰਟਿਫ਼ਿਕ ਕਾਨੂੰਨ (Scientific Law) ਬਣ ਗਿਆ। ਸ਼ਾਇੰਟਿਫ਼ਿਕ ਜਨਰਲਾਈਜ਼ੇਸ਼ਨ ਦਾ ਮਤਲਬ ਕੀ ਹੁੰਦਾ ਹੈ ? ਐਸੀ ਜਨਰਲਾਈਜ਼ੇਸ਼ਨ ਸਾਇੰਸਦਾਨ ਦੇ ਹੱਥ ਵਿਚ ਉਹ ਕੁੰਜੀ ਹੁੰਦੀ ਹੈ ਜੋ ਉਸ ਕਿਸਮ ਦੇ ਸਭ ਤੱਥਾਂ ਦੇ, ਉਸ ਕਿਸਮ ਦੇ ਸਭ ਮਸਲਿਆਂ ਦੇ ਤਾਲੇ ਖੋਲ੍ਹੀਂ ਤੁਰੀ ਜਾਂਦੀ ਹੈ। ਉਸ ਕਿਸਮ ਦੇ ਵਿਸ਼ਾਲ ਅਣਡਿਠੇ ਵਾਸਤੇ ਉਸਦੇ ਹੱਥ ਵਿਚ ਕੰਪਾਸ(Compass)ਹੁੰਦੀ ਹੈ। ਇਹ ਹੀ ਰੋਲ ਹੈ ਜਨਰਲਾਈਜ਼ੇਸ਼ਨ ਦਾ, ਸਿਧਾਂਤ ਦਾ, ਸਮਾਜਕ ਅਮਲ ਦੇ ਖੇਤਰ ਵਿਚ। ਇਹ ਆਪਣੀ ਕਿਸਮ ਦੇ ਸਭ ਮਸਲਿਆਂ ਦੇ ਤਾਲੇ ਖੋਲ੍ਹ ਦੇਂਦਾ ਹੈ। ਉਨ੍ਹਾਂ ਦੇ ਹੱਲ ਦਾ ਰਾਹ ਵਿਖਾ ਦੇਂਦਾ ਹੈ। ਮਿਸਾਲ ਲਿਆਂ ਗੱਲ ਸਾਫ਼ ਹੋ ਜਾਂਦੀ ਹੈ। ਸਨਅਤੀ ਤੌਰ ਤੇ ਪਛੜੇ ਹੋਏ ਮੁਲਕਾਂ ਦਾ ਬੁਰਜੁਆ ਇਨਕਲਾਬ, ਸਨਅਤੀ ਤੌਰ ਤੇ ਉਸਰੇ ਹੋਏ ਮੁਲਕਾਂ ਵਿਚ ਆਏ ਇਨਕਲਾਬਾਂ ਨਾਲੋਂ ਵੱਖਰੀ ਕਿਸਮ ਦਾ ਹੈ। ਪਛੜੇ ਹੋਏ ਮੁਲਕਾਂ ਦੀ ਬੁਰਜੁਆਜ਼ੀ, ਬੁਰਜੁਆ ਇਨਕਲਾਬ ਨੂੰ ਨੇਪਰੇ ਨਹੀਂ ਚੜ੍ਹਾ ਸਕਦੀ। ਉਸਨੂੰ ਨੇਪਰੇ ਚੜ੍ਹਾ ਸਕਦੀ ਹੈ ਪਰੋਲਤਾਰੀ ਜਮਾਤ ਦੇ ਪੈਂਤੜੇ ਦੀ ਅਗਵਾਈ, ਮਾਰਕਸਵਾਦ ਦੀ, ਮਾਰਕਸਵਾਦੀ ਪਾਰਟੀ ਦੀ ਅਗਵਾਈ। ਮੁਲਖੱਈਏ ਦੇ ਇਨਕਲਾਬੀ ਅਮਲ ਵਾਸਤੇ ਅਗਵਾਈ ਸਪਸ਼ਟ ਹੈ। ਸਮਝੋ ਮਾਰਕਸਵਾਦ ਨੂੰ ਤੇ ਲੜ ਲੱਗੋ ਇਨਕਲਾਬੀ ਮਾਰਕਸਵਾਦੀ ਪਾਰਟੀ ਦੇ। ਮਾਰਕਸਵਾਦ ਵਿਚ ਵੀ ਬਚੋ ਇਕਾਨੋਮਿਜ਼ਮ ਤੋਂ। ਹੋਰ ਸਿਧਾਂਤ ਲਵੋ। ਸਮਾਜਵਾਦੀ ਇਨਕਲਾਬ ਤੋਂ ਮਗਰੋਂ, ਪੈਦਾਵਾਰ ਦੇ ਵਸੀਲਿਆਂ ਦੇ ਰਾਸ਼ਟਰੀਕਰਣ ਹੋ ਜਾਣ ਦੇ ਬਾਵਜੂਦ ਸਾਰੇ ਸਮਾਜਵਾਦੀ ਦੌਰ ਵਿਚ ਘਮਸਾਨ ਦੀ ਜਮਾਤੀ ਜਦੋ-ਜਹਿਦ ਚਲਦੀ ਰਹਿੰਦੀ ਹੈ। ਬੁਰਜੁਆਜ਼ੀ ਲਗਾਤਾਰ ਪੈਦਾ ਹੁੰਦੀ ਰਹਿੰਦੀ ਹੈ।

ਇਸ ਸਿਧਾਂਤ ਤੋਂ ਪਰੋਲਤਾਰੀ ਦੇ ਪੈਂਤੜੇ ਵਾਸਤੇ ਅਗਵਾਈ ਸਪਸ਼ਟ ਹੈ ਕਿ ਸਮੇਤ ਕਲਚਰ ਦੇ ਮੁਹਾਜ਼ ਦੇ ਪਰੋਲਤਾਰੀ ਦਾ ਪੈਂਤੜਾ ਹਰ ਮੁਹਾਜ਼ ਤੇ ਆਪਣੀ ਡਿਕਟੇਟਰਸ਼ਿਪ

ਕ਼ਾਇਮ ਰੱਖੇ। ਅਤੇ ਉਠਦੀ ਬੁਰਜੁਆਜ਼ੀ ਦਾ ਕੰਡਾ ਕੱਢਦਾ ਤੁਰਿਆ ਜਾਵੇ। ਗੁਰਬਾਣੀ ਵਿਚੋਂ ਮਿਸਾਲ ਲੈ ਲਵੋ। ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਸਟੇਟ ਬਾਬਤ ਗੁਰਬਾਣੀ ਦਾ ਸਿਧਾਂਤ ਹੈ—'ਰਾਜੇ ਸੀਹ ਮੁਕਦਮ ਕੁਤੇ। ਜਾਇ ਜਗਾਇਨਿ ਬੈਠੇ ਸੁਤੇ।' ਮੁਲਖੱਈਏ ਦੇ ਇਨਕਲਾਬੀ ਅਮਲ ਵਾਸਤੇ ਅਗਵਾਈ ਜ਼ਾਹਿਰ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਕਿਸੇ ਨਿਜ਼ਾਮ ਦੀ ਸਟੇਟ ਹੋਵੇ, ਕਿਤਿਉਂ ਦੀ ਹੋਵੇ, ਉਹ ਲੋਕਾਂ ਦੀ ਸਟੇਟ ਹੋਣ ਦੇ ਲੱਖ ਦਾਹਵੇ ਕਰੇ, ਉਨ੍ਹਾਂ ਨੂੰ ਭਰਲਾਉਣ ਵਾਸਤੇ ਜਿੰਨੇ ਫਫੜੇ ਮਰਜ਼ੀ ਹੈ ਕਰੇ, ਲੋਕਾਂ ਨੂੰ ਸਪਸ਼ਟ ਹੋਣਾ ਚਾਹੀਦਾ ਹੈ ਕਿ ਉਹ ਉਨ੍ਹਾਂ ਦੀ ਮਿੱਤ ਨਹੀਂ। ਉਨ੍ਹਾਂ ਦੀ ਮਿੱਤ ਹੋ ਹੀ ਨਹੀਂ ਸਕਦੀ। ਉਹ ਉਨ੍ਹਾਂ ਦਾ ਲਹੂ ਪੀਣੀ ਸੰਸਥਾ ਹੈ ਅਤੇ ਉਸਦਾ ਰੋਲ ਹੈ ਉਨ੍ਹਾਂ ਦੀ ਵੈਰਨ ਤਰਜ਼ੇ-ਜ਼ਿੰਦਗੀ ਨੂੰ ਬਰਕਰਾਰ ਰਖਣਾ। ਗੁਰਬਾਣੀ ਸਿਧਾਂਤ ਦੇਂਦੀ ਹੈ: "ਪਾਪਾਂ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ"। ਲੋਕਾਂ ਦੇ ਇਨਕਲਾਬੀ ਅਮਲ ਵਾਸਤੇ ਅਗਵਾਈ ਜ਼ਾਹਿਰ ਹੈ। ਜਦੋਂ ਸਮਾਜ ਵਿਚ ਬੇਅੰਤ, ਰੱਬ ਦੇ ਬੰਦੇ ਢਿੱਡ ਵਜਾਉਂਦੇ ਹੋਣ, ਭੁੱਖੇ ਹੀ ਸੌਂਦੇ ਹੋਣ, ਸਾਹਿਬੇ ਜਾਇਦਾਦ ਦੁਖੀਆਂ ਦੇ ਦੁਖ ਵੰਡਾਉਣ ਦੇ ਲੱਖ ਨਾਟਕ ਰਚੇ, ਕਿੰਨਾ ਦਾਨੀ ਬਣ ਬਣ ਦਿਖਾਏ, ਲੋੜਵੰਦਾਂ ਦੇ ਹਮਦਰਦੀ ਹੋਣ ਦੇ ਕਿੰਨੇ ਵਾਹਦੇ ਕਰੇ, ਉਸਦੀ ਹੋਂਦ ਉਸਦੀ ਜ਼ਿੰਦਗੀ ਦਾ ਆਧਾਰ ਪਾਪ ਦੀ ਖੱਟੀ ਹੈ। ਉਹ ਸਮਾਜ ਵਿਚ ਇੱਜ਼ਤ ਦਾ ਹੱਕਦਾਰ ਨਹੀਂ। ਲੋਕਾਂ ਦੀ ਨਫ਼ਰਤ ਦਾ, ਉਨ੍ਹਾਂ ਦੇ ਸਦਾਚਾਰਕ ਰੋਹ ਦਾ ਨਿਸ਼ਾਨਾ ਹੈ।

ਗੱਲ ਫਿੱਕੜ ਦੁੱਕੜ ਫਾਰਮੂਲੇਸ਼ਨ ਦੀ ਨਹੀਂ। ਮਾਰਕਸਵਾਦ ਬੁਰਜੁਆ ਸਮਾਜ ਦੇ ਵਿਰੁਧ ਸਮਾਜਵਾਦੀ ਇਨਕਲਾਬ ਦਾ, ਤੇ ਉਸ ਤੋਂ ਮਗਰੋਂ ਸਮਾਜਵਾਦ ਦੀ ਉਸਾਰੀ ਦਾ ਤੇ ਕਮਿਊਨਿਸਟ ਸਮਾਜ ਵੱਲ ਨੂੰ ਤੋਰਦਾ ਸਿਧਾਂਤ ਹੈ। ਇਸ ਰਾਹ ਦੇ ਅਮਲ ਦੀ ਅਗਵਾਈ ਕਰਦਾ ਹੈ। ਸਿਧਾਂਤ ਸਪਸ਼ਟ ਹੀ ਜਨਰਲਾਈਜ਼ੇਸ਼ਨ ਹੁੰਦਾ ਹੈ ਅਤੇ ਜਨਰਲਾਈਜ਼ੇਸ਼ਨ ਹੋਣ ਦੇ ਨਾਤੇ ਉਹ ਪ੍ਰਤੀਨਿਧ ਹੁੰਦਾ ਹੈ। ਪ੍ਰਤੀਨਿਧ ਹੋਣ ਕਰਕੇ ਆਪਣੀ ਸਾਰੀ ਕਿਸਮ ਤੇ ਲਾਗੂ ਹੋਣ ਕਰਕੇ ਹੀ ਉਸਦਾ ਅਮਲ ਦੀ ਅਗਵਾਈ ਕਰਨ ਵਿਚ ਵਿਸ਼ਾਲ ਰੋਲ ਹੁੰਦਾ ਹੈ। ਇਸ ਤਰ੍ਹਾਂ ਹੀ ਮਜ਼੍ਹਬੀ ਮੁਹਾਵਰੇ ਵਿਚ ਗੁਰਬਾਣੀ ਮਾਇਆ ਵਾਲੀ ਤਰਜ਼ੇ-ਜ਼ਿੰਦਗੀ ਦੀ ਸ਼ੈਤਾਨੀ ਵਹਿਸ਼ਿਆਨਾ ਅਸਲੀਅਤ ਨੰਗਿਆਂ ਕਰਦੀ ਹੈ। ਉਸਦੇ ਮਾਨਵ-ਵਿਰੋਧੀ ਅਸਲੇ ਦੀ ਸਾਇੰਟਿਫ਼ਿਕ ਸਮਝ ਦੇਂਦੀ ਹੈ। ਉਸਦੇ ਹਰ ਪਹਿਲੂ ਦੀ ਕਾਵਿਕ ਜਨਰਲਾਈਜ਼ੇਸ਼ਨ ਦੇ ਕੇ, ਵਿਚਾਰਧਾਰਕ, ਕਲਚਰਲ, ਸਦਾਚਾਰਕ ਤੌਰ ਤੇ ਮੁਲਖੱਈਏ ਨੂੰ ਹਥਿਆਰਬੰਦ ਕਰ ਕੇ ਉਸਦੇ ਵਿਰੁਧ ਜਦੋ-ਜਹਿਦ ਵਿਚ ਡਾਹੁੰਦੀ ਹੈ। ਨਾਮ ਵਾਲੀ ਸਰਬੱਤ ਦੀ ਅਜ਼ਾਦੀ ਵਾਲੀ ਤਰਜ਼ੇ-ਜ਼ਿੰਦਗੀ ਉਸਾਰਨ ਦੇ ਰਾਹੇ ਪਾਉਂਦੀ ਹੈ।

ਦੂਸਰਾ ਨੁਕਤਾ ਜਿਸ ਤੇ ਪਦਾਰਥ ਤੇ ਚੇਤੰਨਤਾ, ਅਮਲ ਤੇ ਸਿਧਾਂਤ ਦੇ ਡਾਇਲੈਕਟਿਕ ਰਿਸ਼ਤੇ ਦੀ ਵਿਚਾਰ ਸਾਨੂੰ ਲਿਆਈ ਹੈ ਉਹ ਹੈ ਕਿ ਜਿਸ ਤਰ੍ਹਾਂ ਪਦਾਰਥ ਚੋਂ ਚੇਤੰਨਤਾ ਤੇ ਅਮਲ ਤੋਂ ਸਿਧਾਂਤ ਪੈਦਾ ਹੁੰਦਾ ਹੈ, ਇਸ ਤਰ੍ਹਾਂ ਹੀ ਮੁੜਦੀ ਪੈਰੀਂ ਚੇਤੰਨਤਾ ਪਦਾਰਥ ਵਿਚ ਤੇ ਸਿਧਾਂਤ ਅਮਲ ਵਿਚ ਤਬਦੀਲ ਹੋ ਜਾਂਦਾ ਹੈ। ਸਮਾਜ ਦੀ ਅਮਲੀ ਪੱਧਰ ਤੇ ਇਸਦਾ ਅਰਥ ਹੈ ਕਿ ਜਦੋਂ ਸਿਧਾਂਤ ਮੁਲਖੱਈਏ ਦੇ ਮਨਾਂ ਵਿਚ ਘਰ ਕਰ ਜਾਵੇ, ਉਹ ਸਿਧਾਂਤ ਦੇ ਲੜ ਲੱਗ ਜਾਵੇ, ਸਿਧਾਂਤ ਉਸਦਾ ਆਪਣਾ ਆਪ ਬਣ ਜਾਵੇ, ਦੂਸਰੇ

ਲਫਜ਼ਾਂ ਵਿਚ ਉਹ ਸਿਧਾਂਤ ਦਾ ਮਨੁਖੀ ਸਰੂਪ ਹੋ ਜਾਵੇ, ਤਾਂ ਸਿਧਾਂਤ ਮਹਾਨ ਪਦਾਰਥਕ ਤਾਕਤ ਬਣ ਜਾਂਦਾ ਹੈ। ਜਦੋਂ ਲੋਕਾਂ ਦੇ ਆਪਣੀ ਨਿਜਾਤ ਦੇ ਹਿਤੀ ਸਹੀ ਖ਼ਿਆਲ ਉਨ੍ਹਾਂ ਦੀ ਪਕੜ ਵਿਚ ਆ ਜਾਣ, ਜਦੋਂ ਉਹ ਖ਼ਿਆਲ ਉਨ੍ਹਾਂ ਦੇ ਮਨਾਂ ਦੇ ਵੇਗ ਨੂੰ ਆਪਣੇ ਮਗਰ ਲਾ ਲੈਣ ਉਹ ਅਜਿੱਤ ਪਦਾਰਥਕ ਤਾਕਤ ਬਣ ਜਾਂਦੇ ਹਨ। ਸਮਝਣ ਵਾਲਾ ਨੁਕਤਾ ਇਹ ਹੈ ਕਿ ਅਸਲੀਅਤ ਨੂੰ, ਬੰਦਿਆਂ ਦੇ ਸਮਾਜਕ ਮਨੁਖੀ ਅਮਲ ਨਾਲ ਬਦਲਣ ਦੇ ਵੇਗ ਵਿਚੋਂ ਹੀ ਅਸਲੀਅਤ ਬਾਬਤ ਚੇਤੰਨਤਾ ਪੈਦਾ ਹੁੰਦੀ ਹੈ। ਉਸਦੀ ਸਮਝ ਪੱਲੇ ਪੈਂਦੀ ਹੈ। ਅਤੇ ਬੰਦੇ ਦੇ ਦਿਮਾਗ ਵਿਚ ਹੀ ਉਹ ਸਮਝ ਸਿਧਾਂਤ ਦੀ ਸ਼ਕਲ ਅਖਤਿਆਰ ਕਰਦੀ ਹੈ। ਅਤੇ ਬੰਦਿਆਂ ਦੇ, ਮੁਲਖੱਈਏ ਦੇ ਮਨਾਂ ਨੂੰ ਹੀ ਉਹ ਸਿਧਾਂਤ ਜਿੱਤੇ ਤਾਂ ਹੀ ਉਹ ਸਿਧਾਂਤ ਮਹਾਨ ਪਦਾਰਥਕ ਤਾਕਤ ਬਣਦਾ ਹੈ। ਅਤੇ ਉਹ ਮਹਾਨ ਪਦਾਰਥਕ ਤਾਕਤ ਬਣਦਾ ਹੈ ਬੰਦਿਆਂ ਦੇ ਅਮਲ ਦੀ-ਮੁਲਖੱਈਏ ਦੀ, ਇਨਕਲਾਬੀ ਅਮਲ ਦੀ ਸ਼ਕਲ ਵਿਚ। ਅਮਲ ਦੀ ਕੇਂਦਰਤਾ, ਤੇ ਅਮਲ ਤੇ ਸਿਧਾਂਤ ਦੀ ਏਕਤਾ, ਤਾਂ ਸਪਸ਼ਟ ਹੈ ਹੀ। ਪੱਲੇ ਬੰਨ੍ਹਣ ਵਾਲਾ ਨੁਕਤਾ ਹੈ ਕਿ ਹਾਲਾਤ ਦੇ ਪ੍ਰਸੰਗ ਵਿਚ ਬੁਨਿਆਦੀ ਕੜੀ ਬੰਦਾ ਹੈ। ਅਤੇ ਬੰਦੇ ਦਾ ਵੀ ਅਰਥ ਹੈ, ਉਸਦੀ ਚੇਤੰਨਤਾ, ਵਿਚਾਰਧਾਰਾ, ਜ਼ਿੰਦਗੀ ਬਾਬਤ ਨਜ਼ਰੀਆ, ਕਲਚਰ। ਵਿਚਾਰਧਾਰਕ ਕਲਚਰਲ ਮੁਹਾਜ਼ ਦੀ ਅਹਿਮੀਅਤ ਅੰਨ੍ਹਿਆਂ ਨੂੰ ਵੀ ਦਿਸ ਪੈਣੀ ਚਾਹੀਦੀ ਹੈ।

ਸਮਾਜਕ ਮਨੁੱਖੀ ਮਸਲੇ ਦੇ ਹੱਲ ਦਾ ਮੂਲ ਕੀ ਹੈ? ਮੂਲ ਹੈ ਹਾਲਾਤ ਦੇ ਪ੍ਰਸੰਗ ਵਿਚ ਬੰਦੇ ਦੀ ਨਿਜਾਤ ਦੇ, ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਫਾਹੀ ਵਿਚੋਂ ਉਸ ਦੀ ਰਿਹਾਈ ਦੇ ਸਿਧਾਂਤ ਦੀ ਸਿਰਜਣਾ ਅਤੇ ਬੰਦੇ ਦੀ ਨਵਿਉਂ ਸਿਰਿਉਂ ਵਿਚਾਰਧਾਰਕ ਕਲਚਰਲ ਉਸਾਰੀ। ਕਲਚਰਲ ਇਨਕਲਾਬ ਨਾਲ ਮੁਲਖੱਈਏ ਦੇ ਨਜ਼ਰੀਏ ਦੀ ਕਾਇਆਂ-ਪਲਟੀ — ਇਨਕਲਾਬੀ ਤਬਦੀਲੀ। ਪਦਾਰਥ ਤੇ ਚੇਤੰਨਤਾ ਦਾ, ਅਮਲ ਤੇ ਸਿਧਾਂਤ ਦਾ ਆਪਸ ਵਿਚ ਰਿਸ਼ਤਾ ਚੂੰਕਿ ਡਾਇਲੈਕਟਿਕ ਹੈ, ਇਨ੍ਹਾਂ ਦੋਹਾਂ ਦੀ ਇਕ ਦੂਸਰੇ ਵਿਚ ਤਬਦੀਲੀ ਸਦਾ ਚਲਦਾ ਅਮੁਕ ਵੇਗ ਹੈ। ਇਸ ਨੂੰ ਸਮਝਣਾ ਲਾਜ਼ਮੀ ਹੈ। ਪਰ ਬੰਦੇ ਦੀ ਆਜ਼ਾਦੀ ਵਾਸਤੇ ਇਸ ਵੇਗ ਵਿਚ ਸਵਾਲ ਹੈ ਉਸਾਰ ਦੀ ਅਹਿਮੀਅਤ ਨੂੰ ਗ੍ਰਹਿਣ ਕਰਨ ਦਾ। ਉਸਾਰ ਦੇ ਰੋਲ ਤੇ ਤਰਜੀਹ ਦੇਣ ਦਾ। ਮੁਲਖੱਈਏ ਦੀਆਂ ਜ਼ਿਹਨੀ ਜ਼ੰਜੀਰਾਂ ਤੋੜਨ ਦਾ। ਸਰਬੱਤ ਦੀ ਅਜ਼ਾਦੀ ਦੇ ਸਿਧਾਂਤ ਨਾਲ ਉਸ ਨੂੰ ਹਥਿਆਰਬੰਦ ਕਰਨ ਦਾ। ਹਾਲਾਤ ਦੇ ਪ੍ਰਸੰਗ ਨੂੰ ਪੇਸ਼ ਵਿਰੋਧ (Contradiction) ਦੀ ਯੂਨੀਕਤਾ ਨੂੰ ਤਾਂ ਕੋਈ ਨਜ਼ਰ ਅੰਦਾਜ਼ ਕਰ ਹੀ ਨਹੀਂ ਸਕਦਾ। ਪਰ ਸਭ ਨਾਲੋਂ ਜ਼ਿਆਦਾ ਅਹਿਮੀਅਤ ਹੈ ਆਜ਼ਾਦ ਬੰਦੇ ਦੀ ਸਿਰਜਣਾ ਦੀ। ਇਸ ਨੁਕਤੇ ਨੂੰ ਛੱਡਣ ਤੋਂ ਪਹਿਲਾਂ ਬੇਅੰਤ ਵਾਰ ਦੁਹਰਾਏ ਹੋਏ ਇਸ ਪ੍ਰਤੱਖ, ਬੁਨਿਆਦੀ ਤੱਥ ਨੂੰ ਮੁੜ ਦੁਹਰਾ ਦੇਣਾ ਵੀ ਬੇਲੋੜਾ ਨਹੀਂ ਕਿ ਆਪਣਾ ਨਜ਼ਰੀਆ ਪੇਸ਼ ਕੀਤਿਆਂ ਬਗ਼ੈਰ ਤੇ ਉਸ ਨੂੰ ਵਸੋਂ ਦੇ ਮਨਾਂ ਵਿਚ ਵਸਾਇਆਂ ਬਗ਼ੈਰ, ਆਪਣੀ ਕਲਚਰ ਉਸਾਰਿਆਂ ਬਗ਼ੈਰ ਤੇ ਬੰਦੇ ਦੇ ਮਨ ਦੇ ਵੇਗ ਨੂੰ ਉਸ ਵਿਚ ਢਾਲਿਆਂ ਬਗ਼ੈਰ, ਕੋਈ ਤਰਜ਼ੇ-ਜ਼ਿੰਦਗੀ ਨਾ ਵਜੂਦ ਵਿਚ ਆ ਸਕਦੀ ਹੈ ਤੇ ਨਾ ਚੱਲ ਹੀ ਸਕਦੀ ਹੈ। ਇਨ੍ਹਾਂ ਤੋਂ ਬਗ਼ੈਰ ਬੰਦਾ ਕਿਸੇ ਤਰਜ਼ੇ-ਜ਼ਿੰਦਗੀ ਦੀ ਤੋਰੇ ਤੁਰ ਹੀ ਨਹੀਂ ਸਕਦਾ। ਅਸਲੀਅਤ ਇਹ ਹੈ ਕਿ

ਇਹਨਾਂ ਤੋਂ ਬਗ਼ੈਰ, ਇਨ੍ਹਾਂ ਦੇ ਰੋਲ ਤੋਂ ਬਗ਼ੈਰ ਬੰਦੇ ਦੀ ਜ਼ਿੰਦਗੀ, ਸਮਾਜਕ ਜ਼ਿੰਦਗੀ ਮੁਮਕਿਨ ਹੀ ਨਹੀਂ। ਇਨ੍ਹਾਂ ਦੀ ਕੁਠਾਲੀ ਪਿਆਂ ਬਗ਼ੈਰ ਬੰਦਾ ਸਮਾਜਕ ਪੈਦਾਵਾਰ ਦੇ ਅਡੰਬਰ ਥੱਲੇ ਮੋਢਾ ਡਾਹ ਹੀ ਨਹੀਂ ਸਕਦਾ। ਮਿਸਾਲ ਦੇ ਤੌਰ ਤੇ ਬੰਦੇ ਵਿਚ ਕੋਈ ਬਾਇਆਲੋਜੀਕਲ ਰੁਚੀ ਐਸੀ ਨਹੀਂ ਜੋ ਉਸ ਨੂੰ ਜਮਾਤੀ ਸਮਾਜ ਦੀ ਕੰਮ ਦੀ ਵੰਡ ਦੇ ਅਨੁਸਾਰੀ ਤੋਰ ਸਕੇ। ਇਸ ਕੰਮ ਦੀ ਵੰਡ ਦੀ ਤਾਂ ਗੱਲ ਹੀ ਛੱਡੋ, ਉਸ ਵਿਚ ਕੋਈ ਬਾਇਆਲੋਜੀਕਲ ਰੁਚੀ ਐਸੀ ਨਹੀਂ ਜੋ ਉਸ ਨੂੰ ਸਮਾਜਕ ਕੰਮ ਦੇ ਸਮਾਜਕ ਪੈਦਾਵਾਰ ਦੇ ਕੰਮ ਦੇ ਜੂਲੇ ਹੇਠ ਦੇ ਸਕੇ। ਜੋ ਫ਼ਸਲ ਮਹੀਨਿਆਂ ਮਗਰੋਂ ਪੱਕਣੀ ਹੈ ਉਸ ਦੇ ਵਾਸਤੇ ਪੈਲੀ ਵਾਹ ਸਕੇ, ਉਸ ਵਿਚ ਬੀਜ ਪੁਆ ਸਕੇ, ਮਹੀਨਿਆਂ ਬੱਧੀ ਉਸ ਦੀ ਦੇਖ ਭਾਲ ਕਰਵਾ ਸਕੇ।

ਇਸ ਡਾਇਲੈਕਟਿਕ ਰਿਸ਼ਤੇ ਬਾਬਤ ਤੀਸਰਾ ਤੱਥ ਹੈ ਕਿ ਆਮ ਤੌਰ ਤੇ ਤਾਂ ਪੈਦਾਵਾਰ ਦੀਆਂ ਸ਼ਕਤੀਆਂ ਤੇ ਪੈਦਾਵਾਰ ਦੇ ਰਿਸ਼ਤਿਆਂ, ਨੀਂਹ ਤੇ ਉਸਾਰ ਦੇ, ਆਪਸ ਵਿਚਲੇ ਰਿਸ਼ਤਿਆਂ ਵਿਚ ਮੁਖੀ (Principal) ਤੇ ਫ਼ੈਸਲਾਕੁਨ ਹੁੰਦੀਆਂ ਹਨ ਪਹਿਲੀਆਂ ਧਿਰਾਂ ਹੀ— ਪੈਦਾਵਾਰ ਦੀਆਂ ਸ਼ਕਤੀਆਂ ਤੇ ਨੀਂਹ। ਪਰ ਖ਼ਾਸ ਹਾਲਾਤ ਵਿਚ ਇਨ੍ਹਾਂ ਦੇ ਵਿਰੋਧੀ ਧਿਰਾਂ, ਪੈਦਾਵਾਰ ਦੇ ਰਿਸ਼ਤੇ ਤੇ ਉਸਾਰ, ਮੁਖੀ ਤੇ ਫ਼ੈਸਲਾਕੁਨ ਹੋ ਜਾਂਦੀਆਂ ਹਨ। ਜਦੋਂ ਪੈਦਾਵਾਰ ਦੇ ਰਿਸ਼ਤੇ, ਪੈਦਾਵਾਰ ਦੀਆਂ ਸ਼ਕਤੀਆਂ ਦੀ ਅੱਗੋਂ ਉਸਾਰੀ ਅੱਗੇ ਡੱਕ ਮਾਰੀ ਬੈਠੇ ਹੋਣ, ਉਸ ਹਾਲਤ ਵਿਚ ਪੈਦਾਵਾਰ ਦੇ ਰਿਸ਼ਤਿਆਂ ਵਿਚ ਤਬਦੀਲੀ ਮੁਖੀ ਤੇ ਫ਼ੈਸਲਾਕੁਨ ਹੋ ਜਾਂਦੀ ਹੈ। ਜਦੋਂ ਨੀਂਹ ਦੀ ਉਸਾਰੀ ਅੱਗੇ ਉਸਾਰ ਜਕੜ ਬਣ ਕੇ ਬੈਠਾ ਹੋਵੇ ਉਦੋਂ ਉਸਾਰ ਦੀ ਤਬਦੀਲੀ, ਸਿਆਸੀ ਕਲਚਰਲ ਤਬਦੀਲੀ ਮੁਖੀ ਤੇ ਫ਼ੈਸਲਾਕੁਨ ਹੋ ਜਾਂਦੀ ਹੈ। ਵਿਰੋਧੀਆਂ ਦੀਆਂ ਪੋਜ਼ੀਸ਼ਨਾਂ ਦਾ ਆਪਸ ਵਿਚ ਤਬਦੀਲ ਹੋ ਜਾਣ ਦਾ, ਇਕ ਦਾ ਦੂਸਰੇ ਦੀ ਪੁਜ਼ੀਸ਼ਨ ਵਿਚ ਆ ਜਾਣ ਦਾ ਕਾਨੂੰਨ ਸਿਰਫ਼ ਪੈਦਾਵਾਰ ਦੀਆਂ ਸ਼ਕਤੀਆਂ ਤੇ ਪੈਦਾਵਾਰ ਦੇ ਰਿਸ਼ਤਿਆਂ, ਨੀਂਹ ਤੇ ਉਸਾਰ ਦਿਆਂ ਆਪਸ ਵਿਚਲੇ ਰਿਸ਼ਤਿਆਂ ਤੇ ਹੀ ਲਾਗੂ ਨਹੀਂ, ਬਲਕਿ ਅਮਲ ਤੇ ਸਿਧਾਂਤ ਦੇ ਆਪਸ ਵਿਚਲੇ ਰਿਸ਼ਤੇ ਤੇ ਵੀ ਲਾਗੂ ਹੈ। ਇਹ ਠੀਕ ਹੈ ਕਿ ਅਮੂਮਨ ਸਿਧਾਂਤ ਉਤੇ ਅਮਲ ਮੁਖੀ (Principal) ਹੁੰਦਾ ਹੈ (Practice is Principal over theory in general,) ਪਰ ਖ਼ਾਸ ਹਾਲਾਤ ਵਿਚ, ਖ਼ਾਸ ਵਕਤਾਂ, ਮੌਕਿਆਂ ਵਿਚ ਇਨ੍ਹਾਂ ਦਾ ਆਪਸ ਵਿਚ ਰਿਸ਼ਤਾ ਉਲਟਾ ਹੋ ਜਾਂਦਾ ਹੈ। ਸਿਧਾਂਤ ਅਮਲ ਉਤੇ ਮੁਖੀ ਹੋ ਜਾਂਦਾ ਹੈ। ਇਸ ਤੋਂ ਉਪਰੰਤ ਨੀਂਹ ਦੀ ਕਾਇਆਂ-ਪਲਟੀ ਵਾਸਤੇ ਪਹਿਲ ਕਦਮੀ ਦਾ ਰੋਲ ਉਸਾਰ ਦਾ ਹੁੰਦਾ ਹੈ। ਚੂੰਕਿ ਖ਼ਾਸ ਹਾਲਾਤ ਵਿਚ ਉਸਾਰ ਨੀਂਹ ਤੇ ਮੁੱਖੀ ਹੋ ਜਾਂਦਾ ਹੈ ਅਤੇ ਇਸ ਤੋਂ ਉਪਰੰਤ ਨੀਂਹ ਦੀ ਕਾਇਆਂ ਪਲਟੀ ਵਾਸਤੇ ਪਹਿਲ ਕਦਮੀ ਦਾ ਰੋਲ ਵੀ ਉਸਾਰ ਦਾ ਹੁੰਦਾ ਹੈ, ਇਨ੍ਹਾਂ ਦੋਹਾਂ ਕਾਰਨਾਂ ਕਰਕੇ ਇਨਕਲਾਬ ਵਿਚ ਉਸਾਰ ਦੀ ਅਹਿਮੀਅਤ ਫੈਸਲਾਕੁਨ ਹੁੰਦੀ ਹੈ। ਲਿਆਉਣਾ ਭਾਵੇਂ ਇਨਕਲਾਬ ਹੋਵੇ ਜਾਂ ਉਲਟ-ਇਨਕਲਾਬ, ਗਲ ਵਿਚਾਰਧਾਰਕ ਅਮਲ ਤੋਂ, ਵਿਚਾਰਧਾਰਕ ਮੁਹਾਜ਼ ਤੋਂ ਹੀ ਸ਼ੁਰੂ ਹੁੰਦੀ ਹੈ। ਵਿਚਾਰ-ਧਾਰਕ ਕਲਚਰਲ ਮੁਹਾਜ਼ ਦੀ ਜਮਾਤੀ ਜਦੋ-ਜਹਿਦ ਦੀ, ਮਨਾਂ ਦੀ ਮਲਕੀਅਤ ਵਾਸਤੇ ਨਜ਼ਰੀਆ, ਸੰਕਲਪਾਂ ਦੀ ਲੜਾਈ ਦੀ ਅਹਿਮੀਅਤ ਸਪਸ਼ਟ ਹੈ।

ਨਿਜ਼ਾਮ ਦੀ ਤਬਦੀਲੀ ਜਾਂ ਨੀਂਹ ਵਲੋਂ ਸ਼ੁਰੂ ਹੋ ਸਕਦੀ ਹੈ ਜਾਂ ਉਸਾਰ ਵਲੋਂ। ਜੇ ਕੋਬਜ਼ ਨਿਜ਼ਾਮ ਦੀ ਕੁਖ ਵਿਚ ਨਵੇਂ ਨਿਜ਼ਾਮ ਦੇ ਪੈਦਾਵਾਰ ਦੇ ਰਿਸ਼ਤੇ, ਉਸ ਦਾ ਪੈਦਾਵਾਰ ਦਾ ਰੂਪ ਰਾਇਜ ਹੋ ਸਕਦਾ ਹੋਵੇ, ਜਿਸ ਤਰ੍ਹਾਂ ਫਿਊਡਲ ਨਿਜ਼ਾਮ ਦੀ ਕੁੱਖ ਵਿਚ ਪੈਦਾਵਾਰ ਦੇ ਬੁਰਜੁਆ ਰੂਪ ਨੇ ਆਪਣਾ ਮੁੱਢ ਬੰਨ੍ਹ ਲਿਆ, ਤਾਂ ਤਬਦੀਲੀ ਵਾਸਤੇ ਪਹਿਲ-ਕਦਮੀ ਨੀਂਹ ਵਲੋਂ ਹੁੰਦੀ ਹੈ। ਨਵੇਂ ਨਿਜ਼ਾਮ ਦੇ ਪੈਦਾਵਾਰ ਦੇ ਰਿਸ਼ਤੇ ਤੇ ਉਨ੍ਹਾਂ ਰਾਹੀਂ ਹੋ ਰਿਹਾ ਪੈਦਾਵਾਰ ਦਾ ਅਮਲ, ਸਮਾਜਕ ਮਨੁੱਖੀ ਅਮਲ, ਬੰਦੇ ਨੂੰ ਆਪਣੇ ਸੱਚੇ ਵਿਚ ਢਾਲ ਲੈਂਦਾ ਹੈ ਅਤੇ ਨੀਂਹ ਦੇ ਨਾਲ ਉਸਾਰ ਵੀ ਬਦਲ ਜਾਂਦਾ ਹੈ। ਬੰਦੇ ਦੀ, ਸਰਬੱਤ ਦੀ ਆਜ਼ਾਦੀ ਦੇ ਪੈਂਤੜੇ ਦਾ ਖਾਸਾ ਹੈ ਹੀ ਇਹ ਕਿ ਇਸ ਦੀ ਗੱਲ ਨੀਂਹ ਵਲੋਂ, ਪੈਦਾਵਾਰ ਦੇ ਰਿਸ਼ਤਿਆਂ ਵਲੋਂ, ਪੈਦਾਵਾਰ ਦੇ ਰੂਪ ਵਲੋਂ ਤੁਰ ਸਕਦੀ ਹੀ ਨਹੀਂ। ਜਮਾਤੀ ਸਮਾਜ ਦੀ ਤੋਰ ਵਿਚ, ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਕੁੱਖ ਵਿਚ ਬੰਦੇ ਦੀ ਆਜ਼ਾਦੀ ਵਾਲੇ ਪੈਦਾਵਾਰ ਦੇ ਰੂਪ ਦਾ ਜਨਮ, ਸਰਬੱਤ ਦੀ ਅਜ਼ਾਦੀ ਸਿਰਜਦੇ ਪੈਦਾਵਾਰ ਦੇ ਰਿਸ਼ਤਿਆਂ ਦਾ, ਸਮਾਜਕ ਰਿਸ਼ਤਿਆਂ ਦਾ ਵਜੂਦ ਵਿਚ ਆਉਣਾ, ਰਾਇਜ ਹੋਣਾ ਮੁਮਕਿਨ ਹੀ ਨਹੀਂ। ਇਸ ਦੀ ਗਲ ਉਸਾਰ ਦੇ ਸਿਆਸੀ ਪਹਿਲੂ, ਸਿਆਸੀ ਰਿਸ਼ਤਿਆਂ ਵਲੋਂ, ਸਟੇਟ ਵਲੋਂ ਵੀ ਨਹੀਂ ਤੁਰਦੀ। ਸਿਆਸੀ ਮੁਹਾਜ਼ ਤੇ ਜਮਾਤੀ ਜਦੋ-ਜਹਿਦ ਵਿੱਢਣ ਵਾਸਤੇ ਵੀ, ਆਜ਼ਾਦੀ ਦੇ ਪੈਂਤੜੇ ਦੀ ਜਥੇਬੰਦ ਚੇਤੰਨਤਾ, ਉਸ ਦੀ ਵਿਚਾਰਧਾਰਕ ਕਲਚਰਲ ਪਕਿਆਈ ਲਾਜ਼ਮੀ ਅਮਲ ਹੈ। ਸੋ ਮੂਲ ਰੂਪ ਵਿਚ ਸਰਬੱਤ ਦੀ ਆਜ਼ਾਦੀ ਵਾਲੇ ਪੈਂਤੜੇ ਦੀ ਗੱਲ ਤੁਰਦੀ ਹੀ ਹੈ ਉਸਾਰ ਵਲੋਂ। ਤੇ ਉਸਾਰ ਦੇ ਵੀ ਵਿਚਾਰਧਾਰਕ ਕਲਚਰਲ ਪਹਿਲੂ ਵੱਲੋਂ। ਬੰਦੇ ਦੀ ਚੇਤੰਨਤਾ ਵਲੋਂ। ਉਸਦੀ ਕਲਚਰ ਵੱਲੋਂ। ਪਰ ਚੇਤੰਨਤਾ ਵੀ ਕੋਈ ਅਸਮਾਨੋਂ ਨਹੀਂ ਡਿਗਦੀ। ਇਹ ਠੀਕ ਹੈ ਕਿ ਚੇਤੰਨਤਾ ਦਾ ਆਧਾਰ ਹੈ ਸਮਾਜਕ ਮਨੁਖੀ ਅਮਲ। ਬੰਦੇ ਦੀ ਚੇਤੰਨਤਾ ਪੈਦਾ ਹੁੰਦੀ ਹੈ ਸਮਾਜਕ ਮਨੁਖੀ ਅਮਲ ਤੋਂ। ਅਤੇ ਇਨਕਲਾਬੀ ਚੇਤੰਨਤਾ ਪੈਦਾ ਹੁੰਦੀ ਹੈ ਇਨਕਲਾਬੀ ਅਮਲ ਤੋਂ। ਜਦੋਂ ਲੋਕ ਆਪਣੀ ਗੁਲਾਮੀ ਦੇ ਵਿਰੁਧ, ਮਾਇਆ ਦੀ ਤਰਜ਼ੇ-ਜ਼ਿੰਦਗੀ, ਉਸਦੇ ਰਾਜ ਪ੍ਰਬੰਧ ਆਦਿ ਦੇ ਵਿਰੁਧ, ਭਾਵੇਂ ਬਿਖੜੀ ਸ਼ਕਲ ਵਿਚ ਹੀ ਜਦੋ-ਜਹਿਦ ਕਰਦੇ ਹਨ—ਆਜ਼ਾਦੀ ਦੇ ਪੈਂਤੜੇ ਦੀ ਲੀਡਰਸ਼ਿਪ, ਲੋਕਾਂ ਦੇ ਬਿਖੜੇ ਇਨਕਲਾਬੀ ਅਨੁਭਵ ਦੀ ਜੇਨਰਲਾਈਜ਼ੇਸ਼ਨ ਕਰਦੀ ਹੈ। ਸਮਕਾਲੀ ਮੁਹਾਵਰੇ ਵਿਚ ਆਜ਼ਾਦੀ ਦਾ ਸਿਧਾਂਤ ਸਿਰਜਦੀ ਹੈ। ਆਜ਼ਾਦੀ ਦਾ ਸੱਚ ਪੇਸ਼ ਕਰਦੀ ਹੈ। ਕਲਚਰਲ ਇਨਕਲਾਬ ਵਿੱਢਦੀ ਹੈ।

ਵਿਚਾਰਧਾਰਕ ਕਲਚਰਲ ਮੁਹਾਜ਼, ਆਪਣੇ ਆਪ ਜਮਾਤੀ ਜਦੋ-ਜਹਿਦ ਦਾ ਭਰਪੂਰ ਅਖਾੜਾ ਹੈ। ਸਿਧਾਂਤ ਨਾਲ ਸਿਧਾਂਤ, ਸੰਕਲਪਾਂ ਨਾਲ ਸੰਕਲਪ ਲੜਦੇ ਹਨ। ਆਜ਼ਾਦੀ ਦਾ ਸੱਚ, ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਕੂੜ ਨੂੰ ਕੱਟਦਾ ਹੈ। ਉਸਨੂੰ ਕੱਟਦਾ, ਆਪ ਉੱਸਰਦਾ ਹੈ। ਆਜ਼ਾਦੀ ਦਾ ਨਜ਼ਰੀਆ, ਮਾਇਆ ਦੀ ਨਜ਼ਰੀਏ ਦੀ ਗੈਰ ਮਨੁਖੀ-ਵਹਿਸ਼ਿਆਨਾ ਅਸਲੀਅਤ ਦਾ ਪਾਜ ਉਘੇੜਦਾ ਹੈ। ਉਸਨੂੰ ਲੋਕਾਂ ਦੇ ਮਨਾਂ ਵਿਚੋਂ ਭਾਂਜ ਦੇਂਦਾ ਹੈ। ਬੇਦਖ਼ਲ ਕਰਦਾ ਹੈ, ਉਹ ਆਜ਼ਾਦੀ ਦੇ ਪੈਂਤੜੇ ਦੇ ਵਿਚਾਰਧਾਰਕ ਕਲਚਰਲ ਰਿਸ਼ਤੇ ਵਜੂਦ ਵਿਚ ਲਿਆਉਂਦਾ ਹੈ। ਉਸ ਪੈਂਤੜੇ ਦੀਆਂ ਵਿਚਾਰਧਾਰਕ, ਕਲਚਰਲ

ਸੰਸਥਾਵਾਂ ਉਸਾਰਦਾ ਹੈ। ਸਿਰਜੀਆਂ ਸੰਸਥਾਵਾਂ ਆਦਿ ਰਾਹੀਂ ਨਜ਼ਰੀਆ ਹੋਰ ਕਾਰਗਰ ਹੁੰਦਾ ਹੈ। ਉੱਸਰੇ ਵਿਚਾਰਧਾਰਕ ਕਲਚਰਲ ਰਿਸ਼ਤੇ, ਕਲਚਰਲ ਸੰਸਥਾਵਾਂ ਆਪਣੇ ਪੈਂਤੜੇ ਦੇ ਹੋਰ ਬਾਕੀ ਪਹਿਲੂਆਂ ਦੇ ਰਿਸ਼ਤਿਆਂ ਦੀ, ਉਸਾਰੀ ਵਾਸਤੇ ਭੋਂ ਤਿਆਰ ਕਰਦੇ ਹਨ। ਰਾਹ ਸਾਫ਼ ਕਰਦੇ ਹਨ। ਜਦੋਂ ਆਜ਼ਾਦੀ ਦੀ ਚੇਤੰਨਤਾ, ਉਸਦਾ ਨਜ਼ਰੀਆ, ਮੁਲਖੱਈਏ ਦੇ ਮਨਾਂ ਵਿਚ ਘਰ ਕਰ ਜਾਂਦਾ ਹੈ ਤਾਂ ਉਹ ਮਹਾਨ, ਅਜਿਤ ਪਦਾਰਥਕ ਤਾਕਤ ਬਣ ਜਾਂਦਾ ਹੈ। ਨਜ਼ਰੀਏ ਦਾ ਪਟੜੀ ਪਾਇਆ, ਸੱਚ ਦਾ ਪਕਾਇਆ, ਲੋਕਾਂ ਦੀ ਤਾਕਤ ਦਾ ਹੜ੍ਹ, ਮਾਇਆ ਦੀ ਸਟੇਟ ਨੂੰ, ਉਸਦੇ ਰਾਜ-ਪ੍ਰਬੰਧ ਨੂੰ ਮੁਖ਼ਾਤਬ ਹੁੰਦਾ ਹੈ। ਜਮਾਤੀ ਜਦੋ-ਜਹਿਦ ਸਿਆਸੀ ਫ਼ੌਜੀ ਸ਼ਕਲ ਅਖ਼ਤਿਆਰ ਕਰਦੀ ਹੈ।

ਜਮਾਤੀ ਸਮਾਜ ਹਾਕਮ ਜਮਾਤਾਂ ਤੇ ਮਹਿਕੂਮਾਂ ਦੇ, ਮਿਹਨਤਕਸ਼ਾਂ ਦੇ, ਮੁਲਖੱਈਏ ਦੇ, ਲੋਕਾਂ ਦੇ ਆਪਸ ਵਿਚਲੇ ਵਿਰੋਧੀਆਂ ਦੀ ਏਕਤਾ ਦੇ ਰਿਸ਼ਤੇ ਤੇ ਅਧਾਰਤ ਹੁੰਦਾ ਹੈ। ਮੁਆਫ਼ਕ ਹਾਲਾਤ ਦੇ ਪ੍ਰਸੰਗ ਵਿਚ ਦੋਹਾਂ ਮੁਖ਼ਾਲਫ਼ਾਂ ਦੀ ਇਕ ਦੂਸਰੇ ਦੀ ਪੋਜੀਸ਼ਨ ਵਿਚ ਤਬਦੀਲੀ ਹੋ ਜਾਣ ਦੀ ਜ਼ੇਰ ਤੋਂ ਜ਼ਬਰ-ਜ਼ਬਰ ਤੋਂ ਜ਼ੇਰ ਹੋ ਜਾਣ ਦੀ ਸੰਭਾਵਨਾ ਹੁੰਦੀ ਹੈ। ਪਰ ਜਿੰਨਾਂ ਚਿਰ ਇਤਿਹਾਸ ਸਫ ਹੀ ਨਾ ਵਲ੍ਹੇਟ ਦੇਵੇ, ਹਾਕਮ ਜਮਾਤਾਂ ਦਾ ਹਰ ਨਿਜ਼ਾਮ, ਉਨ੍ਹਾਂ ਦੀ ਹਰ ਤਰਜ਼ੇ-ਜ਼ਿੰਦਗੀ, ਆਪਣੇ ਆਪ ਨੂੰ ਸਦੀਵੀ ਹੀ ਸਮਝਦੀ ਹੈ। ਅੱਜ ਤਕ, ਇਤਿਹਾਸ ਵਿਚ ਹਾਕਮ ਜਮਾਤਾਂ ਦੇ ਕਿਸੇ ਸਮਾਜਕ ਨਿਜ਼ਾਮ ਨੇ ਵੀ ਆਪਣੀ ਮੁੱਕੀ ਔਧ ਦਾ ਕਦੀ ਇਕਬਾਲ ਨਹੀਂ ਕੀਤਾ। ਅਤੇ ਨਾ ਹੀ ਸਮਾਜਕ ਸਟੇਜ ਤੋਂ ਆਪਣੇ ਆਪ ਹੀ ਕੋਈ ਉਤਰਿਆ ਹੈ ਤਾਂ ਕਿ ਆਉਣ ਵਾਲਾ ਅਮਨ ਅਮਾਨ ਨਾਲ ਰਾਇਜ ਹੋ ਜਾਵੇ। ਹਰ ਕਾਬਜ਼ ਨਿਜ਼ਾਮ ਨੇ ਇਨਕਲਾਬੀਆਂ ਦਾ ਬੀਜ ਨਾਸ਼ ਕਰਨ ਲਈ ਆਪਣੀ ਪੂਰੀ ਵਾਹ ਲਾਈ ਹੈ। ਜਦੋਂ ਮਸਲਾ ਮੈਦਾਨੇ-ਜੰਗ ਵਿਚ ਵੀ ਆਇਆ ਉਹ ਆਪਣੇ ਵਲੋਂ ਅੱਗੋਂ ਜੰਮ ਕੇ ਲੜਿਆ ਹੈ। ਕਾਬਜ਼ ਵੀ ਛੱਡਦੇ ਨਹੀਂ। ਛੱਡਣ ਵੀ ਕਿਸ ਤਰ੍ਹਾਂ? ਛੱਡਣ ਉਤੇ, ਹਾਰਨ ਉਤੇ, ਉਨ੍ਹਾਂ ਨੂੰ ਵੀ ਆਪਣੀ ਮੌਤ ਦਿਸਦੀ ਹੁੰਦੀ ਐ। ਦੂਸਰੇ ਪਾਸਿਓਂ ਆਪਣੀ ਆਜ਼ਾਦੀ ਵਾਸਤੇ ਲੜਦੇ ਲੋਕ ਵੀ ਨਹੀਂ ਛੱਡਦੇ। ਉਨ੍ਹਾਂ ਦੀ ਨਿਜਾਤ-ਮੁਕਤੀ ਵੀ ਜਿੱਤ ਤੇ ਹੀ ਮੁਨਹੱਸਰ ਹੁੰਦੀ ਐ। ਦੋਵੇਂ ਧਿਰਾਂ ਆਪੋ ਆਪਣੀ ਫ਼ਿਤਰਤ ਤੋਂ, ਆਪੋ ਆਪਣੀ ਪੋਜ਼ੀਸ਼ਨ ਤੋਂ ਮਜਬੂਰ ਹੁੰਦੀਆਂ ਨੇ। ਲੜਾਈ ਬੁਰਦੋ-ਬੁਰਦੀ ਹੁੰਦੀ ਹੈ। ਸਿਰਾਂ ਧੜਾਂ ਦੀਆਂ ਲਗਦੀਆਂ ਨੇ। ਫ਼ੈਸਲਾ ਤਾਕਤ ਦਾ ਤਵਾਜ਼ਨ ਕਰਦਾ ਹੈ।

ਆਪਣੀ ਆਜ਼ਾਦੀ ਵਾਸਤੇ ਲੜਦੇ ਲੋਕਾਂ ਦੀ ਤਾਕਤ ਦਾ ਸੋਮਾਂ ਕੀ ਹੈ? ਦੋਹਾਂ ਵਿਰੋਧੀ ਧਿਰਾਂ ਦੀ ਆਪੋ ਆਪਣੀ ਤਾਕਤ ਦਾ ਸੋਮਾਂ ਤਾਂ ਸਿਧਾਂਤ ਦੀ ਸ਼ਕਲ ਅਖ਼ਤਿਆਰ ਕਰੀ ਬੈਠਾ, ਨਜ਼ਰੀਆ ਬਣਿਆ ਜਮਾਤੀ ਹਿਤ ਹੀ ਹੁੰਦਾ ਹੈ। ਹਾਕਮ ਜਮਾਤਾਂ ਨੂੰ ਆਪਣੇ ਨਜ਼ਰੀਏ ਦੀ ਅਹਿਮੀਅਤ ਦਾ, ਆਪਣੀ ਕਲਚਰ ਦੇ ਰੋਲ ਦਾ ਪੂਰਾ ਅਹਿਸਾਸ ਹੁੰਦਾ ਹੈ। ਇਹ ਐਵੇਂ ਹੀ ਆਪਣੇ ਮਹਿਕੂਮਾਂ ਨੂੰ, ਆਪਣੇ ਨਜ਼ਰੀਏ ਦੀ, ਆਪਣੀ ਕਲਚਰ ਦੀ ਫਾਹੀ ਵਿਚ ਫਾਹ ਕੇ ਨਿਸਲ ਕਰ ਕੇ ਨਹੀਂ ਰਖਦੀਆਂ। ਜ਼ਿਹਨੀ ਤੌਰ ਤੇ ਗੁਲਾਮ-ਪਿਛਲੱਗ ਬਣਾਇਆਂ ਬਗੈਰ ਹਾਕਮ ਜਮਾਤਾਂ ਮਿਹਨਤਕਸ਼ ਤਬਕੇ ਨੂੰ ਆਪਣੇ ਅਧੀਨ ਰਖ ਸਕਦੀਆਂ ਹੀ ਨਹੀਂ। ਉਹ ਲਾਜ਼ਮੀ ਆਪਣੀ ਕਲਚਰ ਦਾ ਤਹਿਤ, ਆਪਣੇ ਨਜ਼ਰੀਏ ਦੀ ਸਰਦਾਰੀ

ਸਥਾਪਤ ਕਰ ਕੇ, ਕਾਇਮ ਰਖਦੀਆਂ ਹਨ। ਲਗਦੀ ਵਾਹ ਉਸ ਸਰਦਾਰੀ ਨੂੰ ਢਿਲਿਆਂ ਨਹੀਂ ਪੈਣ ਦੇਂਦੀਆਂ। ਇਹ ਸਰਦਾਰੀ ਮਹਿਕੂਮਾਂ ਦੀ ਆਜ਼ਾਦੀ ਦੇ ਵਿਰੁਧ ਪਹਿਲੀ ਡੱਕ, ਪਹਿਲਾ ਮੋਰਚਾ ਹੁੰਦਾ ਹੈ, ਜਿਸ ਨੂੰ ਜਿਤਿਆਂ ਬਗ਼ੈਰ, ਜਿਸ ਨੂੰ ਖ਼ੁਰਦ ਬੁਰਦ ਕੀਤਿਆਂ ਬਗ਼ੈਰ ਅੱਗੇ ਵਧਿਆ ਹੀ ਨਹੀਂ ਜਾ ਸਕਦਾ।

ਜਮਾਤੀ ਸਮਾਜ ਵਿਚ ਬੁਨਿਆਦੀ ਵਿਰੋਧ ਹੁੰਦਾ ਹੈ ਹਾਕਮ ਜਮਾਤਾਂ ਦੇ ਹਿਤ ਤੇ ਲੋਕਾਂ ਦੀ ਆਜ਼ਾਦੀ ਦੇ ਦਰਮਿਆਨ। ਅਤੇ ਇਸ ਵਿਰੋਧ ਦੀ ਭਾਰੂ ਜੁਜ਼ ਹੁੰਦੀ ਹੈ ਹਾਕਮ ਜਮਾਤਾਂ ਦੀ ਚੜ੍ਹਤ। ਇਹ ਚੜ੍ਹਤ ਸਿਰਫ਼ ਆਰਥਕ, ਸਿਆਸੀ, ਫ਼ੌਜੀ ਹੀ ਨਹੀਂ ਹੁੰਦੀ, ਵਿਚਾਰਧਾਰਕ ਕਲਚਰਲ ਵੀ ਲਾਜ਼ਮੀ ਹੁੰਦੀ ਹੈ। ਪਰ ਧਿਆਨ ਦੇਣ ਵਾਲਾ ਨੁਕਤਾ ਇਹ ਹੈ ਕਿ ਇਨ੍ਹਾਂ ਦੋਹਾਂ ਧਿਰਾਂ ਦਾ ਆਪਸ ਵਿਚਲਾ ਰਿਸ਼ਤਾ ਵਿਰੋਧੀਆਂ ਦੀ ਏਕਤਾ ਦਾ ਰਿਸ਼ਤਾ ਹੈ, ਇਸ ਵਾਸਤੇ ਹਾਕਮ ਜਮਾਤ ਭਾਵੇਂ ਕਿੰਨੀ ਵੀ ਤਾਕਤਵਰ, ਹੁਸ਼ਿਆਰ ਤੇ ਹੇਰਾ-ਫੇਰੀ ਵਿਚ ਚੁਸਤ ਤੇ ਪਤਰਾਜੀ ਕਰਨ ਵਿਚ ਚਤਰ ਕਿਉਂ ਨਾ ਹੋਵੇ, ਉਹ ਮਹਿਕੂਮਾਂ ਨੂੰ ਸੌ ਫ਼ੀ ਸਦੀ ਆਪਣੇ ਕੰਨ ਵਿਚ ਨਹੀਂ ਪਾ ਸਕਦੀ। ਮਹਿਕੂਮਾਂ ਨੂੰ ਹੋ ਰਹੇ ਅਨੁਭਵ ਦਾ ਕੁਛ ਅੰਗ ਐਸਾ ਜ਼ਰੂਰ ਹੁੰਦਾ ਹੈ ਜਿਸ ਨੂੰ ਹਾਕਮ ਜਮਾਤਾਂ ਦਾ ਨਜ਼ਰੀਆ ਨਜਿਠ ਨਹੀਂ ਸਕਦਾ। ਉਨ੍ਹਾਂ ਦੀ ਜ਼ਿੰਦਗੀ ਦਾ ਕੋਈ ਅੰਗ ਪੱਖ ਜ਼ਰੂਰ ਹੁੰਦਾ ਹੈ ਜੋ ਹਾਕਮ ਜਮਾਤਾਂ ਦੀ ਕਲਚਰ ਦੇ ਵਲ੍ਹੇਟ ਤੋਂ ਬਾਹਰ, ਉਸ ਤੋਂ ਨਾਬਰ ਹੁੰਦਾ ਹੈ। ਥੋਹੜੀ ਹੋਵੇ, ਬਹੁਤੀ ਹੋਵੇ, ਮਹਿਕੂਮਾਂ ਦੀ ਆਪਣੀ ਚੇਤੰਨਤਾ, ਆਪਣੇ ਖ਼ਿਆਲ ਜ਼ਰੂਰ ਹੁੰਦੇ ਹਨ, ਜੋ ਹਾਕਮ ਜਮਾਤ ਦੀ ਚੇਤੰਨਤਾ, ਉਸਦੇ ਨਜ਼ਰੀਏ ਤੋਂ ਬਾਹਰੇ ਹੁੰਦੇ ਹਨ। ਸਮਾਜ ਦੀ ਕਲਚਰ, ਚੇਤੰਨਤਾ, ਖ਼ਿਆਲ ਸਾਰੀ ਦੀ ਸਾਰੀ ਇੱਕੋ ਰੰਗ ਦੀ ਹੋਣੀ ਮੁਮਕਿਨ ਹੀ ਨਹੀਂ। ਵਿਰੋਧੀਆਂ ਦੀ ਏਕਤਾ ਦੇ ਰਿਸ਼ਤੇ ਦੀ ਪੈਦਾਵਾਰ ਹੋਣ ਦੇ ਨਾਤੇ ਸਮਾਜ ਦੀ ਚੇਤੰਨਤਾ-ਕਲਚਰ ਵਿਚ ਵਿਰੋਧ ਲਾਜ਼ਮੀ ਹੈ। ਵਿਰੋਧੀਆਂ ਦੀ ਏਕਤਾ ਦੇ ਰਿਸ਼ਤੇ ਦਾ ਅਰਥ ਹੀ ਇਹ ਹੈ। ਜਿੰਨਾਂ ਚਿਰ ਵਿਰੋਧੀਆਂ ਦੀ ਏਕਤਾ ਦਾ ਰਿਸ਼ਤਾ ਕਾਇਮ ਰਹਿੰਦਾ ਹੈ ਅਤੇ ਇਕ ਧਿਰ ਦੂਸਰੀ ਨੂੰ ਬਿਲਕੁਲ ਖ਼ਤਮ ਕਰ ਕੇ ਸਿਨਥੇਸਿਜ਼ (Synthesis) ਨਹੀਂ ਕਰ ਲੈਂਦੀ, ਬੁਨਿਆਦੀ ਵਿਰੋਧ ਦੀ ਗੰਢ ਨੂੰ ਖੋਲ੍ਹ ਨਹੀਂ ਸਕਦੀ ਅਤੇ ਦੂਸਰਾ ਵਿਰੋਧ ਤੇ ਉਸ ਤੇ ਅਧਾਰਤ ਦੂਸਰਾ ਵੇਗ ਸ਼ੁਰੂ ਨਹੀਂ ਹੋ ਜਾਂਦਾ, ਵੇਗ ਵਿਚ ਦੋਹਾਂ ਧਿਰਾਂ ਦੀ ਮੌਜੂਦਗੀ ਲਾਜ਼ਮੀ ਹੁੰਦੀ ਹੈ। ਉਨ੍ਹਾਂ ਦੋਹਾਂ ਧਿਰਾਂ ਵਿਚੋਂ ਕੋਈ ਧਿਰ ਵੀ ਅਲੋਪ ਨਹੀਂ ਹੋ ਸਕਦੀ। ਜੇ ਅਲੋਪ ਹੋ ਸਕਦੀ ਹੋਵੇ ਤਾਂ ਉਸ ਦੇ ਕਦੇ ਵੀ ਜ਼ੇਰ ਤੇ ਜ਼ਬਰ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

ਜਿਸ ਤਰ੍ਹਾਂ ਆਰਥਕ ਸਿਆਸੀ ਆਦਿ ਤੌਰ ਤੇ ਮਹਿਕੂਮ ਵਿਰੋਧੀਆਂ ਦੀ ਏਕਤਾ ਵਿਚ ਜ਼ੇਰ ਵਾਲੀ ਜੁਜ਼ ਹੁੰਦੇ ਹਨ। ਇਸ ਤਰ੍ਹਾਂ ਹੀ ਉਨ੍ਹਾਂ ਦੀ ਆਪਣੇ ਹਿਤੀ ਕਲਚਰ ਚੇਤੰਨਤਾ ਵੀ ਜ਼ੇਰ ਵਾਲੀ ਜੁਜ਼ ਹੁੰਦੀ ਹੈ। ਕਮਜ਼ੋਰ ਭਾਵੇਂ ਕਿੰਨੀ ਵੀ ਹੋਵੇ, ਹੁੰਦੀ ਜ਼ਰੂਰ ਹੈ। ਜੇ ਉਸਦਾ ਬੀਜ ਨਾਸ਼ ਹੀ ਨਾ ਹੋਵੇ ਤਾਂ ਉਹ ਗ਼ੈਬੋਂ ਆ ਕੇ ਜ਼ੇਰੋਂ ਜ਼ਬਰ ਤਾਂ ਬਣ ਨਹੀਂ ਸਕਦੀ। ਜੇ ਮਹਿਕੂਮਾਂ ਦੀ ਚੇਤੰਨਤਾ, ਕਲਚਰ ਜ਼ੇਰ ਵਾਲੀ ਜੁਜ਼ ਵੀ ਨਾ ਹੋਵੇ ਤਾਂ ਉਨ੍ਹਾਂ ਦਾ ਕਦੇ ਵੀ ਹਾਕਮ ਜਮਾਤਾਂ ਦੇ ਖ਼ਿਲਾਫ਼ ਉਠਣਾ, ਇਨਕਲਾਬੀ ਪੈਂਤੜੇ ਤੇ ਆਉਣਾ ਮੁਮਕਿਨ ਹੀ ਨਾ ਹੋਵੇ। ਸੋ ਮਸਲਾ ਹੁੰਦਾ ਹੈ ਜ਼ੇਰ ਦਾ ਜ਼ਬਰ ਹੋਣਾ ਤੇ ਜ਼ਬਰ ਦਾ ਜ਼ੇਰ। ਜੇ

ਹਾਕਮ ਜਮਾਤਾਂ ਦੀ ਕਲਚਰ, ਉਨ੍ਹਾਂ ਦਾ ਨਜ਼ਰੀਆ ਸੋਲ੍ਹਾਂ ਆਨੇ ਸੁਹਾਗਾ ਫੇਰ ਸਕਦਾ ਹੁੰਦਾ ਤਾਂ ਕਲਜੁਗ ਵਿਚ, ਮਾਇਆ ਦੀ ਤਰਜ਼ੇ-ਜ਼ਿੰਦਗੀ ਵਿਚ ਨਾਮ ਕਿਥੋਂ ਆ ਜਾਂਦਾ ਅਤੇ ਬੁਰਜੁਆ ਸਮਾਜ ਵਿਚ ਮਾਰਕਸਵਾਦ ਕਿਸ ਤਰ੍ਹਾਂ ਪੈਦਾ ਹੋ ਜਾਂਦਾ ? ਅਸਲੀਅਤ ਇਹ ਹੈ ਕਿ ਵਿਰੋਧੀਆਂ ਦੀ ਏਕਤਾ ਦੇ ਰਿਸ਼ਤੇ ਵਿਚ, ਮੁਆਫ਼ਕ ਹਾਲਾਤ ਦੇ ਪ੍ਰਸੰਗ ਵਿਚ ਜ਼ੋਰ ਵਾਲੀ ਜੁਜ਼ ਦੇ ਜ਼ਬਰ ਹੋਣ ਦੀ ਸੰਭਾਵਨਾ ਹਮੇਸ਼ਾਂ ਹੁੰਦੀ ਹੈ। ਇਸ ਸੰਭਾਵਨਾ ਦਾ ਆਧਾਰ ਮਹਿਕੂਮਾਂ ਦੇ ਅਨੁਭਵ ਦਾ ਉਹ ਅੰਗ ਹੁੰਦਾ ਹੈ ਜੋ ਹਾਕਮ ਜਮਾਤਾਂ ਦੇ ਨਜ਼ਰੀਏ ਦੀ ਪਕੜ ਵਿਚ ਨਹੀਂ ਆਉਂਦਾ, ਨਹੀਂ ਆਇਆ ਹੁੰਦਾ, ਪਕੜ ਵਿਚ ਆਉਣੋਂ ਨਾਬਰ ਹੁੰਦਾ ਹੈ। ਜਿਸਦੀ ਵਿਆਖਿਆ ਕਰਨੋਂ ਨਜ਼ਰੀਆ ਅਸਮਰੱਥ ਹੁੰਦਾ ਹੈ। ਵਿਰੋਧੀਆਂ ਦੀ ਏਕਤਾ ਦੇ ਇਸ ਰਿਸ਼ਤੇ ਵਿਚ, ਮਹਿਕੂਮਾਂ ਵਾਲੀ ਜੁਜ਼ ਦੇ ਜ਼ੋਰ ਤੋਂ ਜ਼ਬਰ ਹੋਣ ਵਾਸਤੇ, ਉਨ੍ਹਾਂ ਦਾ ਨਿਰਾ ਨਾਬਰੀ ਦਾ ਅਮਲ, ਬਗਾਵਤ ਦਾ ਅਮਲ, ਹਥਿਆਰਬੰਦ ਬਗਾਵਤ ਦਾ ਅਮਲ, ਭਾਵੇਂ ਕਿਸੇ ਪੱਧਰ ਦਾ ਵੀ ਹੋਵੇ, ਕਿਸੇ ਪੈਮਾਨੇ ਤੇ ਵੀ ਹੋਵੇ, ਕਾਫ਼ੀ ਨਹੀਂ ਹੁੰਦਾ।

ਆਜ਼ਾਦੀ ਦੇ ਪੈਂਤੜੇ ਦਾ ਸਿਧਾਂਤ ਲਾਜ਼ਮੀ ਹੁੰਦਾ ਹੈ। ਇਸ ਦੀ ਅਗਵਾਈ ਤੋਂ ਬਗ਼ੈਰ, ਲੋਕਾਈ ਦੀ ਹਥਿਆਰਬੰਦ ਬਗਾਵਤ ਵੀ, ਇਤਿਹਾਸਕ ਵੇਗ ਵਿਚ, ਬਗ਼ੈਰ ਆਪਣੀ ਬਹੁਤੀ ਹੰਢਵੀਂ ਪੈੜ ਛੱਡਿਆਂ ਆਤਸ਼ਬਾਜ਼ੀ ਦੇ ਅਨਾਰ ਦੇ ਚਲਣ ਵਾਂਗ, ਚੱਲ ਕੇ ਖ਼ੁਰਦ ਬੁਰਦ ਹੋ ਜਾਂਦੀ ਹੈ।

ਆਜ਼ਾਦੀ ਦੇ ਪੈਂਤੜੇ ਦੇ ਸਿਧਾਂਤ ਤੋਂ ਬਗ਼ੈਰ, ਆਪਣੀ ਆਜ਼ਾਦੀ ਵਾਸਤੇ ਲੜਦੇ ਲੋਕਾਂ ਦੀ ਜਦੋ-ਜਹਿਦ ਅਧੂਰੀ ਹੁੰਦੀ ਹੈ। ਉਸ ਦੇ ਅਰਥ ਭਰਪੂਰ ਹੋਣ ਵਾਸਤੇ ਸਿਧਾਂਤ ਦਾ ਹੋਣਾ ਜ਼ਰੂਰੀ ਹੈ। ਸਰੀਰਕ ਤੌਰ ਤੇ ਹਥਿਆਰਬੰਦ ਹੋਣ ਦੇ ਨਾਲ ਵਿਚਾਰਧਾਰਕ ਤੌਰ ਤੇ ਹਥਿਆਰਬੰਦ ਹੋਇਆਂ ਬਗ਼ੈਰ ਗੁਜ਼ਾਰਾ ਹੀ ਨਹੀਂ ਹੁੰਦਾ। ਕਿਸੇ ਠੋਸ ਪਰਾਪਤੀ ਦੇ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਸਿਧਾਂਤ ਅਮਲ ਦਾ ਸ਼ੀਸ਼ੇ ਵਾਲਾ ਅਕਸ ਨਹੀਂ ਹੁੰਦਾ। ਇਹ ਅਮਲ ਤੋਂ ਆਪਣੇ ਆਪ ਪੈਦਾ ਨਹੀਂ ਹੋ ਜਾਂਦਾ। ਇਹ ਸੰਕਲਪੀ ਵਸਤੂ ਹੈ। ਇਹ ਬੰਦੇ ਦੇ, ਲੀਡਰਸ਼ਿਪ ਦੇ ਦਿਮਾਗ ਦਾ, ਲੋਕਾਂ ਦੇ ਅਮਲ ਦਾ ਕੱਢਿਆ ਹੋਇਆ ਅਰਕ, ਉਨ੍ਹਾਂ ਦੇ ਅਮਲ ਤੋਂ ਕੱਢਿਆ ਹੋਇਆ ਨਤੀਜਾ, ਉਨ੍ਹਾਂ ਨੂੰ ਹੋਏ ਅਨੁਭਵ ਦੀ ਕੀਤੀ ਹੋਈ ਜਨਰਲਾਈਜ਼ੇਸ਼ਨ ਹੁੰਦਾ ਹੈ। ਸਰਬੱਤ ਦੀ ਆਜ਼ਾਦੀ ਦੇ ਪੈਂਤੜੇ ਦਾ ਨਜ਼ਰੀਆ ਪੇਸ਼ ਕਰਨਾ ਅਤੇ ਉਸਦੇ ਆਧਾਰ ਤੇ ਹਾਲਾਤ ਦੇ ਪ੍ਰਸੰਗ ਵਿਚ, ਲੋਕਾਂ ਦੇ ਇਨਕਲਾਬੀ ਅਮਲ ਦੀ ਸਿਧਾਂਤਕ ਅਗਵਾਈ ਕਰਨਾ ਕੋਈ ਖਾਲਾ ਜੀ ਦਾ ਵਾੜਾ ਨਹੀਂ। ਇਹ ਜਣੀ ਖਣੀ ਲੀਡਰਸ਼ਿਪ ਦੇ ਵਸ ਦਾ ਰੋਗ ਨਹੀਂ। ਇਹ ਮਹਾਨ ਪਰਾਪਤੀ ਹੈ। ਲੀਡਰਸ਼ਿਪ ਦਾ ਅੰਤਲਾ ਟੈਸਟ ਹੈ।

ਕਿਸਾਨੀ ਆਦਿ ਬਗਾਵਤਾਂ ਫ਼ਿਊਡਲ ਨਿਜ਼ਾਮ ਦੇ ਹੱਡਾਂ ਦਾ ਰੋਗ ਸਨ। ਅਤੇ ਉਸ ਦੌਰ ਵਿਚ ਇਹ ਤਕਰੀਬਨ ਹਰ ਮੁਲਕ ਵਿਚ ਹੋਈਆਂ। ਦੁਨੀਆਂ ਦੀਆਂ ਕਿੰਨੀਆਂ ਕਿਸਾਨੀ ਆਦਿ ਬਗਾਵਤਾਂ ਹਨ ਜੋ ਅੰਨ੍ਹੀ ਬਗਾਵਤ ਤੋਂ ਅੱਗੇ ਗਈਆਂ ? ਜਿਨ੍ਹਾਂ ਨੂੰ ਸਿਧਾਂਤਕ ਅਗਵਾਈ ਮਿਲੀ, ਖ਼ਾਸ ਕਰ ਜਿਨ੍ਹਾਂ ਕੋਲ ਸਰਬੱਤ ਦੀ ਆਜ਼ਾਦੀ ਦੇ ਪੈਂਤੜੇ ਦਾ ਨਜ਼ਰੀਆ ਸੀ ਅਤੇ ਜਿਨ੍ਹਾਂ ਨੂੰ ਲਗਾਤਾਰ ਉਸ ਨਜ਼ਰੀਏ ਦੇ ਅਧੀਨ ਸਿਧਾਂਤਕ ਅਗਵਾਈ

ਪਰਾਪਤ ਹੋਈ ? ਅੱਜ ਸਰਬੱਤ ਦੀ ਆਜ਼ਾਦੀ ਦੇ ਪੈਂਤੜੇ ਦਾ ਨਜ਼ਰੀਆ-ਸਿਧਾਂਤ ਇਨਕਲਾਬੀ ਮਾਰਕਸਵਾਦ ਹੈ। ਦੁਨੀਆਂ ਦੀਆਂ ਕਿੰਨੀਆਂ ਕੁ ਲੀਡਰਸ਼ਿਪਾਂ ਹਨ ਜੋ ਆਪਣੇ ਸਮਾਜਕ ਹਾਲਾਤ ਦੇ ਪ੍ਰਸੰਗ ਵਿਚ, ਲੋੜਾਂ ਦੀ ਆਪਣੀ ਆਜ਼ਾਦੀ ਵਾਸਤੇ ਜਦੋ-ਜਹਿਦ ਦੀ ਸਹੀ ਅਗਵਾਈ ਕਰ ਰਹੀਆਂ ਹਨ ਜਾਂ ਸਹੀ ਅਗਵਾਈ ਕਰਨ ਦੇ ਸਮਰੱਥ ਹਨ। ਸਿਧਾਂਤ ਦੇ ਅਮਲ ਦੀ ਏਕਤਾ ਦਾ ਇਹ ਤਕਾਜ਼ਾ ਹੈ ਕਿ ਆਜ਼ਾਦੀ ਦੇ ਨਜ਼ਰੀਏ ਨੂੰ, ਸਿਧਾਂਤ ਨੂੰ, ਸਿਧਾਂਤਕ ਲਾਈਨ ਨੂੰ ਸਹੀ ਰਖਣਾ ਇਨਕਲਾਬੀ ਅਮਲ ਨੂੰ ਸਿੱਧੇ ਰਸਤੇ ਰੱਖਣ ਵਾਸਤੇ ਲਾਜ਼ਮੀ ਹੈ। ਸਿਧਾਂਤ ਹੈ ਤਾਂ ਅਮਲ ਤੋਂ ਹੋਈ ਪੈਦਾਵਾਰ, ਅਮਲ ਤੋਂ ਹੋਏ ਅਨੁਭਵ ਦੀ ਜਨਰਲਾਈਜ਼ੇਸ਼ਨ। ਪਰ ਮੁੜਦੀ ਪੈਰੀਂ ਸਿਧਾਂਤਕ ਅਗਵਾਈ ਤੋਂ ਬਗ਼ੈਰ ਇਨਕਲਾਬੀ ਅਮਲ ਸਿੱਧੇ ਰਸਤੇ ਰਹਿ ਹੀ ਨਹੀਂ ਸਕਦਾ। ਸਿਧਾਂਤ ਦਾ ਸਹੀ ਰਹਿਣਾ ਹੀ ਅਮਲ ਦੇ ਸਹੀ ਰਹਿਣ ਦੀ ਗਰੰਟੀ ਹੈ। ਸਹੀ ਸਿਧਾਂਤ ਸਹੀ ਇਨਕਲਾਬੀ ਅਮਲ ਦਾ ਦੂਸਰਾ ਪਹਿਲੂ ਹੀ ਨਹੀਂ, ਉਸਦਾ ਸਾਂਵਾਂ ਪਹਿਲੂ ਹੈ। ਕੋਈ ਦੋਮ ਸੋਮ ਮਸਲਾ ਨਹੀਂ।

## ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਪਕੜ

ਹਾਕਮ ਜਮਾਤਾਂ ਨੇ, ਮਾਇਆ ਦੀ ਤਰਜ਼ੇ-ਜ਼ਿੰਦਗੀ ਨੇ, ਮਿਹਨਤਕਸ਼ ਤਬਕੇ ਨੂੰ, ਮੁਲਖੱਈਏ ਨੂੰ, ਲੋਕਾਂ ਨੂੰ ਆਪਣੇ ਨਜ਼ਰੀਏ ਤੇ ਆਪਣੀ ਕਲਚਰ ਦੀਆਂ ਜ਼ਿਹਨੀ ਜ਼ੰਜੀਰਾਂ ਪਾ ਕੇ ਚੰਗਿਆਂ ਭਲਿਆਂ ਬੰਦਿਆਂ ਤੋਂ, ਉਨ੍ਹਾਂ ਨੂੰ ਹਰ ਪਾਸੇ ਤੋਂ ਹੀਜੜੇ ਬਣਾ ਕੇ, ਨਾਕਸ ਕਰ ਕੇ, ਮੂਲ ਰੂਪ ਵਿਚ ਭੇਡਾਂ ਬੱਕਰੀਆਂ ਦੇ ਇੱਜੜ ਬਣਾ ਤੋਰਿਆ ਹੁੰਦਾ ਹੈ। ਇਸ ਤਰਜ਼ੇ-ਜ਼ਿੰਦਗੀ ਦੇ ਵਿਰੁਧ ਇਨਕਲਾਬ ਤਾਂ ਆਉਣਾ ਹੈ, ਮੁਲਖੱਈਏ ਦੀ, ਲੋਕਾਂ ਦੀ ਤਾਕਤ ਦਾ ਲਿਆਂਦਾ। ਲੋਕਾਂ ਦੀ ਬੰਦ ਖ਼ਲਾਸ, ਉਨ੍ਹਾਂ ਦੀ ਆਜ਼ਾਦੀ, ਉਨ੍ਹਾਂ ਦੀ ਆਪਣੀ ਪਰਾਪਤੀ ਦਾ ਮਸਲਾ ਹੈ। ਆਜ਼ਾਦੀ ਚੀਜ਼ ਹੀ ਐਸੀ ਹੈ ਜੋ ਕਿਸੇ ਨੂੰ ਕੋਈ ਦੇ ਸਕਦਾ ਹੀ ਨਹੀਂ। ਇਹ ਦਿੱਤੀ ਜ ਸਕਦੀ ਹੀ ਨਹੀਂ। ਹਮੇਸ਼ਾ ਲਈ ਹੀ ਜਾਂਦੀ ਹੈ। ਇਹ ਰਹਿੰਦੀ ਵੀ ਕਿਸੇ ਦੀ ਰਖਾਈ ਨਹੀਂ। ਜੋ ਜਿਉਂਦੇ ਹੀ ਮਰੇ ਹੋਏ ਹੋਣ ਉਨ੍ਹਾਂ ਨਾਲ ਇਹ ਅੱਖ ਨਹੀਂ ਮਿਲਾਉਂਦੀ। ਮਾਤਾ ਦੇ ਮਾਲਾਂ ਨੂੰ ਇਹ ਆਪਣੇ ਲਾਗੇ ਨਹੀਂ ਲੱਗਣ ਦੇਂਦੀ। ਪਿਛਲੱਗਾਂ ਨੂੰ ਇਹ ਪੱਲਾ ਨਹੀਂ ਫੜਾਉਂਦੀ। ਆਜ਼ਾਦੀ ਸੰਗ ਕਰਦੀ ਹੈ ਸਿਰਫ਼ ਸੂਰਮਿਆਂ ਦਾ, ਮਰਦੇ-ਮੈਦਾਨਾਂ ਦਾ, ਜ਼ਿੰਦਗੀ ਦੇ ਨਾਇਕਾਂ ਦਾ, ਜੋ ਇਸ ਦੀ ਕੀਮਤ ਤਾਰਨ ਨੂੰ ਹਰ ਵਕਤ ਤਿਆਰ-ਬਰ-ਤਿਆਰ ਹੋਣ, ਜਿਨ੍ਹਾਂ ਵਾਸਤੇ ਜ਼ਿੰਦਗੀ ਦਾ ਅਰਥ ਹੀ ਆਜ਼ਾਦੀ ਹੋਵੇ, ਜਿਨ੍ਹਾਂ ਵਾਸਤੇ ਇਸ ਤੋਂ ਬਗ਼ੈਰ ਜੀਉਣਾ ਹਰਾਮ ਹੋਵੇ। ਲੋਕਾਂ ਨੂੰ ਤਾਂ ਮਿਲ ਸਿਰਫ਼ ਉਹ ਕੁਛ ਹੀ ਸਕਦਾ ਹੈ ਜਿਸਨੂੰ ਲੈਣ ਜੋਗੇ ਉਹ ਆਪ ਹੋਣ। ਆਜ਼ਾਦੀ ਦੇ ਪੈਂਤੜੇ ਵਾਲਿਆਂ ਨੂੰ ਮੁਫ਼ਤ ਮੁੱਲਾ ਕੁਛ ਮਿਲ ਸਕਦਾ ਹੀ ਨਹੀਂ। ਜਿੰਨਾ ਚਿਰ ਮੁਲਖੱਈਏ ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਨਜ਼ਰੀਏ ਤੇ ਉਸਦੀ ਕਲਚਰ ਦੀਆਂ ਪਾਈਆਂ ਜ਼ਿਹਨੀ ਜ਼ੰਜੀਰਾਂ ਨੂੰ ਤੋੜ ਕੇ, ਜ਼ਿਹਨੀ ਤੌਰ ਤੇ ਆਪਣੇ ਆਪ ਨੂੰ ਰਿਹਾਅ ਨਹੀਂ ਕਰ ਲੈਂਦਾ, ਉਹ ਆਪਣੀ ਬੰਦ ਖ਼ਲਾਸ ਦੇ ਰਾਹੇ ਪੈ ਕਿਸ ਤਰ੍ਹਾਂ ਸਕਦਾ ਹੈ ? ਸੋ ਮਸਲਾ ਹੈ ਮੁਲਖੱਈਏ

ਦੀ, ਲੋਕਾਂ ਦੀ ਕਾਇਆਂ-ਪਲਟੀ ਦਾ, ਹੀਜੜੇ ਹੋਇਆਂ ਦੇ ਮਰਦੇ-ਮੈਦਾਨ ਬਣਨ ਦਾ, ਗਿਦੜਾਂ ਤੋਂ ਸ਼ੇਰ ਬਣਨ ਦਾ।

ਜਿਸ ਹੀਜੜੇ-ਪਨ ਵਿਚ ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਨਜ਼ਰੀਏ ਤੇ ਉਸ ਦੀ ਕਲਚਰ ਨੇ ਲੋਕਾਂ ਨੂੰ ਪਾਇਆ ਹੁੰਦਾ ਹੈ ਉਸ ਵਿਚੋਂ ਉਨ੍ਹਾਂ ਨੂੰ ਕੱਢ ਕੌਣ ਸਕਦਾ ਹੈ? ਸਪਸ਼ਟ ਹੀ ਆਜ਼ਾਦੀ ਦੇ ਪੈਂਤੜੇ ਦਾ ਵਿਚਾਰਧਾਰਕ ਕਲਚਰਲ ਮੁਹਾਜ਼, ਆਜ਼ਾਦੀ ਦੇ ਪੈਂਤੜੇ ਦਾ ਨਜ਼ਰੀਆ, ਉਸ ਦਾ ਸੱਚ, ਉਸ ਦੀ ਕਲਚਰ। ਤਰਜ਼ੇ-ਜ਼ਿੰਦਗੀ ਮਾਇਆ ਦੀ ਹੋਵੇ ਜਾਂ ਇਸਦਾ ਵਿਚਾਰਧਾਰਕ ਕਲਚਰਲ ਮੁਹਾਜ਼ ਚੰਗਿਆਂ ਭਲਿਆਂ ਬੰਦਿਆਂ ਨੂੰ ਹੀਜੜੇ-ਨਾਕਸ ਬਣਾ ਤੋਰਦਾ ਹੈ। ਆਜ਼ਾਦੀ ਦੇ ਪੈਂਤੜੇ ਦਾ ਇਹ ਹੀ ਮੁਹਾਜ਼ ਮੁਰਦੇ ਹੋਇਆਂ ਨੂੰ ਮੁੜ ਮਰਦੇ-ਮੈਦਾਨ, ਸੂਰਮੇ ਤੇ ਜ਼ਿੰਦਗੀ ਦੇ ਨਾਇਕ ਬਣਾਉਂਦਾ ਹੈ। ਪਾਸਾ ਭਾਵੇਂ ਮਨਫ਼ੀ ਦਾ ਹੋਵੇ ਭਾਵੇਂ ਜਮ੍ਹਾਂ ਦਾ, ਦੋਹੀਂ ਪਾਸੇ ਹੀ ਬੰਦੇ ਦੀਆਂ ਸੰਭਾਵਨਾਵਾਂ ਅਸਲੀਅਤ ਬਣਦੀਆਂ ਹਨ ਵਿਚਾਰਧਾਰਕ ਕਲਚਰਲ ਮੁਹਾਜ਼ ਦੀਆਂ ਬਣਾਈਆਂ, ਇਸਦੇ ਰਾਹੀਂ। ਦੂਸਰੇ ਲਫ਼ਜ਼ਾਂ ਵਿਚ ਬੰਦਾ ਜੋ ਵੀ ਬਣਦਾ ਹੈ ਬਣਾਇਆ ਬਣਦਾ ਹੈ ਆਪਣੀ ਚੇਤੰਨਤਾ ਦਾ, ਆਪਣੀ ਕਲਚਰ ਦਾ। ਰਾਹ ਭਾਵੇਂ ਇਨਕਲਾਬ ਦਾ ਹੋਵੇ ਭਾਵੇਂ ਉਲਟ-ਇਨਕਲਾਬ ਦਾ, ਭਾਵੇਂ ਆਜ਼ਾਦੀ ਦਾ, ਭਾਵੇਂ ਗੁਲਾਮੀ ਦਾ, ਪਹਿਲ-ਕਦਮੀ ਵਿਚਾਰਧਾਰਕ ਕਲਚਰਲ ਮੁਹਾਜ਼ ਦੇ ਹੱਥੇ ਹੁੰਦੀ ਹੈ। ਸੋ ਆਜ਼ਾਦੀ ਦੇ ਪੈਂਤੜੇ ਵਾਸਤੇ ਪਹਿਲੀ ਸਟੇਜ ਹੁੰਦੀ ਹੈ ਆਪਣਾ ਨਜ਼ਰੀਆ ਪੇਸ਼ ਕਰਨਾ ਅਤੇ ਉਸਦੇ ਵਾਸਤੇ ਵਿਚਾਰਧਾਰਕ ਕਲਚਰਲ ਜਮਾਤੀ ਜਦੋ-ਜਹਿਦ, ਕਲਚਰਲ ਇਨਕਲਾਬ ਤੇ ਉਸਦਾ ਨਤੀਜਾ, ਲੋਕਾਂ ਦੇ ਮਨਾਂ ਵਿਚੋਂ ਮਾਇਆ ਦੇ ਨਜ਼ਰੀਏ ਤੇ ਉਸਦੀ ਕਲਚਰ ਨੂੰ ਭਾਂਜ, ਉਨ੍ਹਾਂ ਦੀ ਬੇਦਖ਼ਲੀ।

ਆਜ਼ਾਦੀ ਦੇ ਪੈਂਤੜੇ ਦਾ ਨਜ਼ਰੀਆ ਪੇਸ਼ ਕੀਤਿਆਂ ਬਗ਼ੈਰ, ਉਸਨੂੰ ਤਰਾਸ਼ ਕੇ ਸਪਸ਼ਟ ਤੌਰ ਤੇ ਮੁਲਖੱਈਏ ਦੇ ਮਨਾਂ ਵਿਚ ਵਸਾਇਆਂ ਬਗ਼ੈਰ ਉਸਨੂੰ ਉਸਦਾ ਸੱਚ ਦ੍ਰਿੜ ਕਰਾਇਆਂ ਬਗ਼ੈਰ ਸਮੇਤ ਕਲਾ ਸਾਹਿਤ ਦੇ, ਇਸ ਪੈਂਤੜੇ ਦੀ ਕਲਚਰ ਉਸਾਰਿਆਂ ਬਗ਼ੈਰ, ਵਸੋਂ ਨੂੰ ਉਸਦੇ ਸੱਚੇ ਵਿਚ ਢਾਲਿਆਂ ਬਗ਼ੈਰ, ਦੂਸਰੇ ਲਫ਼ਜ਼ਾਂ ਵਿਚ ਲੋਕਾਂ ਦੇ ਨਜ਼ਰੀਏ ਤੇ ਉਨ੍ਹਾਂ ਦੀ ਕਲਚਰ ਦੀ ਕਾਇਆਂ-ਪਲਟੀ ਬਗ਼ੈਰ, ਉਨ੍ਹਾਂ ਦੀ ਵਿਚਾਰਧਾਰਕ ਕਲਚਰਲ ਤੌਰ ਤੇ ਨਵਿਉਂ ਸਿਰਿਉਂ ਸਿਰਜਣਾ ਬਗ਼ੈਰ, ਆਜ਼ਾਦ ਬੰਦੇ ਦੀ ਸਿਰਜਣਾ ਬਗ਼ੈਰ, ਸਰਬੱਤ ਦੀ ਆਜ਼ਾਦੀ ਵਾਸਤੇ, ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਵਿਰੁਧ ਨਾ ਇਨਕਲਾਬ ਹੀ ਆਉਂਦਾ ਹੈ ਤੇ ਨਾ ਸਰਬੱਤ ਦੀ ਆਜ਼ਾਦੀ ਵਾਲੇ ਸਮਾਜ ਦੀ ਸਥਾਪਤੀ ਵਾਸਤੇ ਰਾਹ ਹੀ ਖੁਲ੍ਹਦਾ ਹੈ। ਆਜ਼ਾਦੀ ਦੇ ਨਜ਼ਰੀਏ, ਉਸਦੀ ਕਲਚਰ ਦੀ ਪੱਕੀ ਸਦਾਚਾਰਕ ਪੁਸ਼ਟੀ ਤੋਂ ਬਗੈਰ, ਲਾਮਬੰਦ ਹੋ ਕੇ, ਆਜ਼ਾਦੀ ਵਾਸਤੇ ਲਗਾਤਾਰ ਲੜਿਆ ਜਾ ਹੀ ਨਹੀਂ ਸਕਦਾ।

ਵਿਚਾਰਧਾਰਕ ਕਲਚਰਲ ਮੁਹਾਜ਼ ਦੀ ਵਿਚਾਰਧਾਰਕ ਕਲਚਰਲ ਜਮਾਤੀ ਜਦੋ-ਜਹਿਦ ਦੀ ਅਹਿਮੀਅਤ ਇਹ ਹੈ ਕਿ ਅਖ਼ੀਰ ਤਕ ਹਰ ਸਟੇਜ ਤੇ ਜਿੱਤ ਇਸ ਮੁਹਾਜ਼ ਦੀ ਪੈਦਾ ਕੀਤੀ ਤਾਕਤ ਤੇ ਮੁਨਹੱਸਰ ਹੁੰਦੀ ਹੈ। ਸਟੇਜ ਭਾਵੇਂ ਕੋਈ ਹੋਵੇ, ਇਨਕਲਾਬ ਤੋਂ ਪਹਿਲਾਂ ਦੀ, ਜਾਂ ਉਸ ਤੋਂ ਪਿੱਛੋਂ ਦੀ, ਵਿਰੋਧੀਆਂ ਵਿਚੋਂ ਜਿਹੜਾ ਜਮਾਤੀ ਪੈਂਤੜਾ ਇਸ

ਮੁਹਾਜ਼ ਤੇ ਜਿੱਤ ਗਿਆ, ਉਹ ਬਾਜ਼ੀ ਲੈ ਗਿਆ। ਜਿਹੜਾ ਜਮਾਤੀ ਪੈਂਤੜਾ ਆਪਣਾ ਨਜ਼ਰੀਆ, ਆਪਣੀ ਕਲਚਰ ਲੋਕਾਂ ਦੇ ਮਨਾਂ ਵਿਚ ਵਸਾ ਗਿਆ, ਉਨ੍ਹਾਂ ਨੂੰ ਆਪਣੇ ਨਜ਼ਰੀਏ ਦੇ ਲੜ ਲਾ ਗਿਆ, ਆਪਣੀ ਕਲਚਰ ਵਿਚ ਢਾਲ ਗਿਆ, ਉਹ ਸਮਾਜ ਤੇ ਕਾਬਜ਼ ਹੋ ਗਿਆ। ਜਿਹੜਾ ਇਸ ਮੁਹਾਜ਼ ਤੇ ਹਾਰ ਗਿਆ, ਉਹ ਗਿਆ। ਲੋਕਾਂ ਦੇ ਰਿਹਾਈ ਦੇ ਰਾਹ ਵਿਚ ਡੱਕ ਮਾਰ ਕੇ ਬੈਠੇ ਹਮੇਸ਼ਾਂ ਪਦਾਰਥਕ ਹਾਲਾਤ ਹੀ ਨਹੀਂ ਹੁੰਦੇ। ਬਹੁਤ ਵੇਰ ਹਾਕਮ ਜਮਾਤਾਂ ਦਾ ਨਜ਼ਰੀਆ, ਤੇ ਉਨ੍ਹਾਂ ਦੀ ਕਲਚਰ ਹੀ ਲੋਕਾਂ ਨੂੰ ਜ਼ਿਹਨੀ ਤੌਰ ਤੇ ਜਕੜ ਕੇ ਬੈਠੇ ਹੋਏ ਹੁੰਦੇ ਹਨ। ਮੁਆਫ਼ਕ ਹਾਲਾਤ ਦੇ ਪ੍ਰਸੰਗ ਵਿਚ, ਆਜ਼ਾਦੀ ਦੇ ਪੈਂਤੜੇ ਦਾ ਜੋ ਵੀ ਹੁੰਦਾ ਹੈ, ਕੀਤਾ ਕਰਾਇਆ ਤਾਂ ਹੁੰਦਾ ਹੈ ਅੰਤ ਮੁਲਖੱਈਏ ਦੀ, ਮਿਹਨਤਕਸ਼ ਲੋਕਾਂ ਦੀ ਤਾਕਤ ਦਾ। ਜਿੰਨਾਂ ਚਿਰ ਆਜ਼ਾਦੀ ਦਾ ਪੈਂਤੜਾ ਆਪਣਾ ਨਜ਼ਰੀਆ ਸਿਰਜ ਕੇ, ਕਲਚਰਲ ਇਨਕਲਾਬ ਵਿਢ ਕੇ, ਆਪਣੀ ਕਲਚਰ ਨਹੀਂ ਉਸਾਰਦਾ, ਆਪਣੇ ਨਜ਼ਰੀਏ ਤੇ ਆਪਣੀ ਕਲਚਰ ਨਾਲ ਕਾਬਜ਼ ਦੇ ਨਜ਼ਰੀਏ ਤੇ ਉਸਦੀ ਕਲਚਰ ਨੂੰ ਭਾਂਜ ਨਹੀਂ ਦੇਂਦਾ, ਲੋਕਾਂ ਦੇ ਮਨਾਂ ਵਿਚੋਂ ਉਨ੍ਹਾਂ ਦੀਆਂ ਜੜ੍ਹਾਂ ਉਖੇੜ ਕੇ ਉਨ੍ਹਾਂ ਦਾ ਮਲੀਆਮੇਟ ਕਰ ਕੇ, ਮੁਲਖੱਈਏ ਦੇ ਦਿਲਾਂ ਦਿਮਾਗ਼ਾਂ ਨੂੰ, ਉਨ੍ਹਾਂ ਦੇ ਜਕੜ ਤੋਂ ਰਿਹਾਅ ਕਰਵਾ ਕੇ, ਆਪਣੇ ਨਜ਼ਰੀਏ ਦੇ ਲੜ ਲਾ ਕੇ, ਆਪਣੇ ਨਜ਼ਰੀਏ ਨੂੰ ਮਹਾਨ ਪਦਾਰਥਕ ਤਾਕਤ ਨਹੀਂ ਬਣਾਉਂਦਾ, ਆਪਣੀ ਕਲਚਰ ਵਿਚ ਢਾਲ ਕੇ ਮੁਲਖੱਈਏ ਦੀ ਤਾਕਤ ਦਾ ਤੂਫ਼ਾਨ ਖੜਾ ਨਹੀਂ ਕਰਦਾ, ਉਸਦੇ ਹੜ੍ਹ ਨੂੰ ਆਪਣੇ ਹੱਕ ਵਿਚ ਨਹੀਂ ਭੁਗਤਾਉਂਦਾ, ਉਹ ਸਿਆਸੀ ਫ਼ੌਜੀ ਮੁਹਾਜ਼ ਤੇ ਕਾਬਜ਼ ਹਾਕਮ ਜਮਾਤ ਨੂੰ ਭਾਂਜ ਕਿਸ ਤਰ੍ਹਾਂ ਦੇ ਸਕਦਾ ਹੈ? ਉਨ੍ਹਾਂ ਦੀ ਸਟੇਟ ਨੂੰ ਢਾਹ ਕੇ ਆਪਣੀ ਸਟੇਟ ਕਿਸ ਤਰ੍ਹਾਂ ਸਥਾਪਤ ਕਰ ਸਕਦਾ ਹੈ? ਅਤੇ ਜਿੰਨਾਂ ਚਿਰ ਉਹ ਸਾਰੇ ਉਸਾਰ ਤੇ, ਵਿਚਾਰਧਾਰਕ ਕਲਚਰਲ ਮੁਹਾਜ਼ ਤੇ, ਅਤੇ ਸਿਆਸੀ ਮੁਹਾਜ਼ ਤੇ ਕਾਬਜ਼ ਨਹੀਂ ਹੁੰਦਾ ਉਹ ਕਾਬਜ਼ ਸਮਾਜਕ ਰਿਸ਼ਤਿਆਂ ਨੂੰ ਖ਼ਤਮ ਕਰ ਕੇ, ਬੰਦੇ ਦੀ ਆਜ਼ਾਦੀ ਸਿਰਜਦੇ ਸਮਾਜਕ ਰਿਸ਼ਤੇ ਉਸਾਰਨ ਦੇ ਰਾਹ ਪੈ ਕਿਸ ਤਰ੍ਹਾਂ ਸਕਦਾ ਹੈ? ਸਾਰੀ ਗੱਲ ਦਾ ਮੂਲ ਮੁੱਦਾ ਹੈ ਕਿ ਮੁਲਖੱਈਏ ਦੀ ਵਿਚਾਰਧਾਰਕ, ਕਲਚਰਲ ਬਣਤਰ ਕੈਸੀ ਹੈ? ਕੀ ਉਸਦਾ ਨਜ਼ਰੀਆ, ਉਸਦੀ ਕਲਚਰ ਆਜ਼ਾਦੀ ਦੇ ਪੈਂਤੜੇ ਦੀ ਹੈ?

## ਇਕਾਨੋਮਿਜ਼ਮ ਮਾਰਕਸਵਾਦ ਨਹੀਂ

ਨਜ਼ਰੀਏ ਦਾ ਨੁਕਤਾ ਸਮਝਣਾ ਲਾਜ਼ਮੀ ਹੈ। ਜ਼ਬਾਨੀ ਜਮ੍ਹਾਂ ਖ਼ਰਚ ਵਿਚ ਤਾਂ ਨਜ਼ਰੀਏ ਦੀ ਮੁਹਾਰਨੀ ਹਰ ਕੋਈ ਬੋਲਦਾ ਹੈ। ਪਰ ਲਗਦਾ ਇਹ ਹੈ ਕਿ ਇਸ ਨੁਕਤੇ ਦੇ ਅਸਲੇ ਤਕ, ਬਾਤਨ ਤਕ ਘਟ ਹੀ ਜਾਇਆ ਜਾ ਰਿਹਾ ਹੈ। ਜਦੋਂ ਇਕਾਨੋਮਿਜ਼ਮ ਹੀ ਮਾਰਕਸਵਾਦ ਬਣ ਤੁਰੇ, ਉਦੋਂ ਇਸ ਮਸਲੇ ਦੀ ਸਮਝ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਇਹ ਕਹਿਣਾ ਸ਼ਾਇਦ ਜ਼ਿਆਦਤੀ ਨਹੀਂ ਕਿ ਅਖੌਤੀ ਮਾਰਕਸਵਾਦੀ ਦਾਇਰੇ ਵਿਚ ਪਦਾਰਥਕ ਹਾਲਾਤ ਪੈਦਾਵਾਰ ਦੀਆਂ ਸ਼ਕਤੀਆਂ ਦੀ ਉਸਾਰੀ ਟੈਕਨਾਲੋਜੀ, ਤੇ ਬੰਦੇ ਦੇ ਆਪਸ ਵਿਚ ਰਿਸ਼ਤੇ ਨੂੰ ਸਹੀ ਨਹੀਂ ਸਮਝਿਆ ਗਿਆ। ਇਕਾਨੋਮਿਜ਼ਮ ਦੇ ਹੜ੍ਹ

ਹੇਠ, ਸਮਾਜਕ ਵੇਗ ਵਿਚ, ਪਦਾਰਥਕ ਹਾਲਾਤ ਦੇ ਰੋਲ ਨੂੰ ਅਸਲੀਅਤ ਨਾਲੋਂ ਬਹੁਤ ਜ਼ਿਆਦਾ ਤੂਲ ਦਿੱਤਾ ਗਿਆ ਹੈ, ਦਿੱਤਾ ਜਾ ਰਿਹਾ ਹੈ। ਟਪਲੇ ਤੋਂ ਬਚਣ ਵਾਸਤੇ ਸਮਾਜਕ ਵੇਗ ਬਾਬਤ ਕੁਛ ਤੱਥ ਹਮੇਸ਼ਾਂ ਅੱਖਾਂ ਅੱਗੇ ਰਹਿਣੇ ਚਾਹੀਦੇ ਹਨ। ਬੰਦੇ ਦੀ ਜ਼ਿੰਦਗੀ ਵਿਚ ਬੁਨਿਆਦੀ ਤੌਰ ਤੇ ਦੋ ਹੀ ਧਿਰਾਂ ਹਨ—ਬੰਦਾ ਆਪ ਅਤੇ ਕੁਦਰਤ ਦੀ ਕੁੱਖ ਵਿਚੋਂ, ਉਸ ਦੇ ਆਪਣੇ ਹੱਥਾਂ ਦੀ ਪੈਦਾ ਕੀਤੀ ਪੈਦਾਵਾਰ, ਪਦਾਰਥ, ਉਸਦੀ ਜ਼ਿੰਦਗੀ ਦੇ ਵਸੀਲੇ। ਸਮਾਜਕ ਵੇਗ ਮੁਨਹੱਸਰ ਹੀ ਹੈ, ਇਨ੍ਹਾਂ ਦੋਹਾਂ ਧਿਰਾਂ ਦੇ, ਵਿਰੋਧੀਆਂ ਦੀ ਏਕਤਾ ਦੇ ਰਿਸ਼ਤੇ ਤੇ। ਇਨ੍ਹਾਂ ਦੋਹਾਂ ਧਿਰਾਂ ਦੇ, ਆਪਸ ਵਿਚ, ਇਕ ਦੂਸਰੇ ਦੇ ਵਿਰੋਧੀ ਦੋ ਹੀ ਰਿਸ਼ਤੇ ਮੁਮਕਿਨ ਹਨ। ਇਹ ਰਿਸ਼ਤੇ ਮੁਨਹੱਸਰ ਹਨ ਕਿ ਇਨ੍ਹਾਂ ਦੋਹਾਂ ਧਿਰਾਂ ਵਿਚੋਂ ਸਮਾਜ ਵਿਚ ਚੜ੍ਹਤ ਤੇ ਸਰਦਾਰੀ ਕਿਸ ਦੀ ਹੈ ਤੇ ਅਧੀਨਗੀ ਕਿਸ ਦੀ? ਇਨ੍ਹਾਂ ਦੋਹਾਂ ਰਿਸ਼ਤਿਆਂ ਵਿਚੋਂ ਇਕ ਰਿਸ਼ਤੇ ਦੇ ਆਧਾਰ ਤੇ ਬੰਦਾ-ਸਰਬੱਤ, ਆਜ਼ਾਦ ਹਨ ਅਤੇ ਦੂਸਰੇ ਦੇ ਅਧੀਨ ਗੁਲਾਮ।

ਸਮਾਜਕ ਵੇਗ ਚੂੰਕਿ ਇਨ੍ਹਾਂ ਦੋਹਾਂ ਵਿਰੋਧੀਆਂ ਦੀ ਏਕਤਾ ਦੇ ਰਿਸ਼ਤੇ ਤੇ ਮੁਨਹੱਸਰ ਹੈ ਇਸ ਵਾਸਤੇ ਉਸਦਾ ਅਸਲਾ ਉਸਦੀ ਤੋਰ ਡਾਇਲੈਕਟਿਕ ਹੈ।ਉਸਦੀ ਡਾਇਲੈਕਟਿਕਦੀਆਂ ਜੁਜ਼ਾਂ ਹਨ, ਇਕ ਬੰਦੇ ਦੀ —ਸਰਬੱਤ ਦੀ ਆਜ਼ਾਦੀ ਦੀ —ਅਤੇ ਦੂਸਰੀ ਉਸਦੀ ਗੁਲਾਮੀ ਦੀ। ਸਮਾਜਕ ਵੇਗ ਦੀ ਹੋਂਦ ਹੀ ਚੂੰਕਿ ਇਨ੍ਹਾਂ ਦੋਹਾਂ ਧਿਰਾਂ ਦੇ ਵਿਰੋਧੀਆਂ ਦੀ ਏਕਤਾ ਦੇ ਰਿਸ਼ਤੇ ਤੇ ਨਿਰਭਰ ਹੈ, ਇਸ ਵਾਸਤੇ ਉਸ ਵਿਚੋਂ ਸਮਾਜ ਵਿਚੋਂ ਇਕ ਜਾਂ ਦੂਸਰੀ ਜੁਜ਼ ਦੇ, ਬੰਦੇ ਦੀ ਆਜ਼ਾਦੀ ਦੀ, ਜਾਂ ਗੁਲਾਮੀ ਦੀ ਜੁਜ਼ ਦੇ, ਬਿਲਕੁਲ ਅਲੋਪ ਹੋਣ ਦਾ ਸਵਾਲ ਹੀ ਨਹੀਂ। ਸਵਾਲ ਸਿਰਫ਼ ਹੈ ਦੋਹਾਂ ਜੁਜ਼ਾਂ ਵਿਚੋਂ ਇਕ ਜਾਂ ਦੂਸਰੀ ਦੇ ਪ੍ਰਬਲ ਹੋਣ ਦਾ, ਦੂਸਰੀ ਤੇ ਭਾਰੂ ਹੋਣ ਦਾ ਹੈ। ਇਸ ਬੁਨਿਆਦੀ ਤੱਥ ਦਾ ਅਰਥ ਕੀ ਹੈ? ਇਸਦਾ ਇਕ ਅਰਥ ਇਹ ਹੈ ਕਿ ਇਹ ਨਜ਼ਰੀਆ ਬਿਲਕੁਲ ਗ਼ਲਤ ਹੈ, ਸੁੱਧਾ ਇਕਾਨੋਮਿਜ਼ਮ ਹੈ ਕਿ ਬੰਦੇ ਦੀ ਆਜ਼ਾਦੀ ਵਾਸਤੇ ਤਾਂਘ ਸਿਰਫ਼ ਉਦੋਂ ਹੀ ਪੈਦਾ ਹੋ ਸਕਦੀ ਸੀ, ਅਤੇ ਇਤਿਹਾਸਕ ਤੌਰ ਪੈਦਾ ਉਦੋਂ ਹੀ ਹੋਈ ਹੈ, ਆਜ਼ਾਦੀ ਦਾ ਪੈਂਤੜਾ ਉਦੋਂ ਹੀ ਵਜੂਦ ਵਿਚ ਆ ਸਕਦਾ ਸੀ ਤੇ ਇਤਹਾਸਕ ਤੌਰ ਤੇ ਉਦੋਂ ਹੀ ਵਜੂਦ ਵਿਚ ਆਇਆ ਹੈ, ਜਦੋਂ ਆਏ ਸਨਅਤੀ ਇਨਕਲਾਬ ਨੇ ਸਰਬੱਤ ਦੀ ਆਜ਼ਾਦੀ ਵਾਲੇ ਨਿਜ਼ਾਮ ਦੀ, ਤਰਜ਼ੇ-ਜ਼ਿੰਦਗੀ ਦੀ ਸਥਾਪਤੀ ਵਾਸਤੇ, ਉਸਦੇ ਪੈਦਾ ਹੋਣ ਵਾਸਤੇ ਪਦਾਰਥਕ ਸੰਭਾਵਨਾ ਪੈਦਾ ਕਰ ਦਿੱਤੀ। ਤੇ ਇਸ ਪਦਾਰਥਕ ਸੰਭਾਵਨਾ ਦੇ ਪੈਦਾ ਹੋਣ ਤੋਂ ਪਹਿਲਾਂ ਬੰਦੇ ਦੀ ਆਪਣੀ ਆਜ਼ਾਦੀ ਵਾਸਤੇ ਤਾਂਘ ਜਾਂ ਉਸਦੇ ਦਿਲ ਦਿਮਾਗ ਵਿਚ ਆਪਣੀ ਆਜ਼ਾਦੀ ਦਾ ਸੰਕਲਪ ਨਾ ਹੀ ਪੈਦਾ ਹੋ ਸਕਦਾ ਸੀ ਤੇ ਨਾ ਹੀ ਕਿਧਰੇ ਹੋਇਆ ਹੈ। ਨਾ ਹੀ ਸਮਾਜ ਵਿਚ ਆਜ਼ਾਦੀ ਦੀ ਪੈਂਤੜਾ ਹੋਂਦ ਵਿਚ ਆ ਸਕਦਾ ਸੀ ਅਤੇ ਨਾ ਹੀ ਕਿਧਰੇ ਆਇਆ ਹੈ।

ਦੂਸਰੇ ਲਫ਼ਜ਼ਾਂ ਵਿਚ ਜਿੰਨਾਂ ਚਿਰ ਬੰਦੇ ਦੀ ਆਜ਼ਾਦੀ ਦੀ ਪਰਾਪਤੀ, ਉਸਦੀ ਸਥਾਪਤੀ ਵਾਸਤੇ ਪਦਾਰਥਕ ਸੰਭਾਵਨਾ ਪੈਦਾ ਨਹੀਂ ਹੋ ਜਾਂਦੀਆਂ, ਉਨਾਂ ਚਿਰ ਬੰਦੇ ਦੇ ਮਨ ਵਿਚ ਆਜ਼ਾਦੀ ਦੀ ਤਾਂਘ, ਆਜ਼ਾਦੀ ਦਾ ਸੰਕਲਪ ਪੈਦਾ ਹੀ ਨਹੀਂ ਹੋ ਸਕਦਾ। ਉਨਾਂ ਚਿਰ ਸਮਾਜ ਵਿਚ ਆਜ਼ਾਦੀ ਦਾ ਪੈਂਤੜਾ ਵਜੂਦ ਵਿਚ ਆ ਹੀ ਨਹੀਂ ਸਕਦਾ।

ਇਸ ਨੁਕਤੇ ਬਾਬਤ ਅਸਲੀਅਤ ਇਹ ਹੈ ਕਿ ਬੰਦੇ ਵਿਚ ਆਪਣੀ ਆਜ਼ਾਦੀ ਵਾਸਤੇ ਤਾਂਘ ਦਾ, ਆਜ਼ਾਦੀ ਦਾ ਆਧਾਰ ਉਹ ਹੀ ਹੈ ਜਿਸ ਨੇ ਉਸਨੂੰ ਪਸ਼ੂ ਦੀ ਨਸਲ ਤੋਂ ਬੰਦਾ, ਬੰਦੇ ਦੀ ਨਸਲ ਬਣਾਇਆ ਹੈ—ਉਸਦੀ ਸਮਾਜਕਤਾ। ਉਸਦਾ ਆਪਣੀ ਜ਼ਿੰਦਗੀ ਦੇ ਵਸੀਲੇ ਆਪ ਪੈਦਾ ਕਰਨ ਦਾ ਰਾਹ, ਉਸਦਾ ਕੰਮ, ਉਸਦੇ ਕੰਮ ਦੀ ਸਮਾਜਕਤਾ। ਸਮਾਜਕ ਵੇਗ ਡਾਇਲੈਕਟਿਕ ਹੈ। ਆਜ਼ਾਦੀ ਉਸਦੀ ਡਾਇਲੈਕਟਿਕ ਦੀ ਬੁਨਿਆਦੀ ਜੁਜ਼ ਹੈ। ਉਸਦੀ ਡਾਇਲੈਕਟਿਕ ਤੇ ਉਸ ਡਾਇਲੈਕਟਿਕ ਦੀਆਂ ਬੁਨਿਆਦੀ ਜੁਜ਼ਾਂ ਸਮਾਜਕ ਵੇਗ ਦਾ ਸਦੀਵੀ ਅੰਗ ਹਨ। ਬੰਦਾ ਸਿਰਜਣਾ ਹੀ ਹੈ ਸਮਾਜਕ ਵੇਗ ਦੀ, ਉਸਦੀ ਡਾਇਲੈਕਟਿਕ ਦੀ। ਉਸਦੀ ਡਾਇਲੈਕਟਿਕ ਦਾ ਹੀ ਇਹ ਹੈ ਮਨੁਖੀ ਸਰੂਪ। ਬੰਦੇ ਦੀ ਬਣਤਰ ਉਸ ਤਰ੍ਹਾਂ ਹੀ ਡਾਇਲੈਕਟਿਕ ਹੈ ਜਿਸ ਤਰ੍ਹਾਂ ਸਮਾਜਕ ਵੇਗ ਦਾ ਅਸਲਾ, ਉਸਦੀ ਤੋਰ। ਬੰਦੇ ਦੀ ਬਣਤਰ ਦੀਆਂ ਡਾਇਲੈਕਟਿਕੀ ਦੀਆਂ ਬੁਨਿਆਦੀ ਜੁਜ਼ਾਂ ਉਹ ਹੀ ਹਨ ਜੋ ਸਮਾਜਕ ਵੇਗ ਦੀ ਡਾਇਲੈਕਟਿਕ ਦੀਆਂ। ਇਹ ਡਾਇਲੈਕਟਿਕ ਤੇ ਇਸ ਡਾਇਲੈਕਟਿਕ ਦੀਆਂ ਬੁਨਿਆਦੀ ਜੁਜ਼ਾਂ ਬੰਦੇ ਦੀ ਬਣਤਰ ਦਾ ਸਦੀਵੀ ਅੰਗ ਹਨ।

ਸਚੁ ਪੁਰਾਣਾ ਨਾ ਥੀਐ ॥

## ਕਾਂਡ 3

# ਮਨੁੱਖ ਦੀ ਆਜ਼ਾਦੀ

ਬੰਦਾ, ਬੰਦਾ ਹੈ ਹੀ ਤਾਂ, ਕਿ ਇਸ ਵਿਚ ਆਪਣੀ ਆਜ਼ਾਦੀ ਵਾਸਤੇ ਸਦੀਵੀ ਤਾਂਘ ਹੈ। ਸਭਿਅਤਾ ਦੀ ਉਸਾਰੀ ਇਸ ਤਾਂਘ ਦੀ ਹੀ ਕਰਨੀ ਹੈ। ਬੰਦੇ ਦੀ ਡਾਇਲੈਕਟਿਕ ਬਣਤਰ ਦਾ ਤਕਾਜ਼ਾ ਹੈ ਕਿ ਇਹ ਆਪਣੀ ਡਾਇਲੈਕਟਿਕ ਦੀਆਂ ਦੋਹਾਂ ਬੁਨਿਆਦੀ ਜੁਜ਼ਾਂ ਵਿਚੋਂ ਕਿਸੇ ਇਕ ਦਾ ਵੀ, ਸੋਲਾਂ ਆਨੇ ਸਰੂਪ ਨਹੀਂ ਹੋ ਸਕਦਾ। ਬੰਦਾ ਸੋਲਾਂ ਆਨੇ ਗੁਲਾਮ ਨਾ ਕਦੀ ਹੋਇਆ ਹੈ ਨਾ ਹੋ ਹੀ ਸਕਦਾ ਹੈ। ਦੂਸਰੇ ਪਾਸੇ, ਨਾ ਇਹ ਸੌ ਫ਼ੀ ਸਦੀ ਆਜ਼ਾਦ ਕਦੇ ਹੋਇਆ ਹੈ, ਨਾ ਹੋ ਹੀ ਸਕਦਾ ਹੈ। ਆਪਣੀ ਡਾਇਲੈਕਟਿਕ ਦੀਆਂ ਦੋਹਾਂ ਬੁਨਿਆਦੀ ਜੁਜ਼ਾਂ ਵਿਚੋਂ ਇਕ ਜਾਂ ਦੂਸਰੀ ਵੱਲੇ—ਆਜ਼ਾਦੀ ਜਾਂ ਗੁਲਾਮੀ, ਨੇਕੀ ਜਾਂ ਬਦੀ ਵੱਲੇ ਨਿਰੋਲ ਇਹ ਹੈ ਹੀ ਨਹੀਂ। ਹੋ ਹੀ ਨਹੀਂ ਸਕਦਾ। ਬੰਦੇ ਦੀ ਬਣਤਰ ਵਿਚ ਸਮਾਜਕ ਵੇਗ ਦੀ ਡਾਇਲੈਕਟਿਕ ਦਾ ਸਦਾ ਕਾਇਮ ਰਹਿਣਾ ਲਾਜ਼ਮੀ ਅਮਲ ਹੈ। ਸੋ ਸਮਾਜ ਵਿਚ ਆਜ਼ਾਦੀ ਦੇ ਪੈਂਤੜੇ ਦੇ ਪੈਦਾ ਹੋਣ ਦਾ ਸਵਾਲ ਨਹੀਂ। ਇਹ ਸਮਾਜ ਦੀ ਡਾਇਲੈਕਟਿਕ ਤੋਰ ਦਾ ਸਦੀਵੀ ਅੰਗ ਹੈ। ਸਵਾਲ ਹੈ ਆਜ਼ਾਦੀ ਦੇ ਪੈਂਤੜੇ ਦੇ ਜ਼ੋਰ ਜਾਂ ਜ਼ਬਰ ਹੋਣ ਦਾ। ਸਮਾਜ ਦੀ ਤੋਰ ਦੇ, ਬੰਦੇ ਦੀ ਬਣਤਰ ਦੇ, ਡਾਇਲੈਕਟਿਕ ਹੋਣ ਦਾ ਤਕਾਜ਼ਾ ਹੈ ਕਿ ਜਮਾਤੀ ਸਮਾਜ ਵਿਚ ਵੀ ਸਮਾਜਕ ਚੇਤੰਨਤਾ ਨਿਰੋਲ ਹਾਕਮ ਜਮਾਤਾਂ ਦੀ ਨਾ ਕਦੀ ਹੋਈ ਹੈ, ਨਾ ਹੋ ਹੀ ਸਕਦੀ ਹੈ। ਜਮਾਤੀ ਸਮਾਜ ਦੀ ਚੇਤੰਨਤਾ ਵਿਚ ਵੀ ਮਹਿਕੂਮਾਂ ਦੀ ਆਪਣੇ ਹਿਤੀ ਚੇਤੰਨਤਾ ਜ਼ਰੂਰ ਹੁੰਦੀ ਹੈ। ਇਹ ਠੀਕ ਹੈ ਕਿ ਜਮਾਤੀ ਸਮਾਜ ਦੀ ਚੇਤੰਨਤਾ ਵਿਚ ਭਾਰੂ ਹਾਕਮ ਜਮਾਤਾਂ ਦਾ ਨਜ਼ਰੀਆ, ਉਨ੍ਹਾਂ ਦੇ ਖ਼ਿਆਲ ਹੀ ਹੁੰਦੇ ਹਨ। ਪਰ ਮਹਿਕੂਮਾਂ ਦੇ ਹਿਤੀ ਚੇਤੰਨਤਾ ਦਾ ਵੀ ਬੀਜ ਨਾਸ ਨਹੀਂ ਹੁੰਦਾ। ਹੋ ਹੀ ਨਹੀਂ ਸਕਦਾ। ਮਹਿਕੂਮਾਂ ਨੂੰ ਹੋ ਰਹੇ ਅਨੁਭਵ ਦਾ ਕੋਈ ਹਿੱਸਾ ਲਾਜ਼ਮੀ ਹੁੰਦਾ ਹੈ ਜਿਸਨੂੰ ਹਾਕਮ ਜਮਾਤਾਂ ਦਾ ਨਜ਼ਰੀਆ ਨਜਿਠ ਨਹੀਂ ਸਕਦਾ। ਜਦੋਂ ਸਮਾਜ ਦੀ ਕੁਨਬਈ ਬਣਤਰ ਟੁੱਟ ਕੇ, ਉਸ ਵਿਚ ਜਮਾਤੀ ਅੰਗ ਪੈਦਾ ਹੋ ਰਿਹਾ ਸੀ ਤਾਂ ਬਣਾਏ ਜਾ ਰਹੇ ਗੁਲਾਮਾਂ ਨੇ, ਆਪਣੀ ਜ਼ਿੰਦਗੀ ਦੇ ਵਸੀਲੇ, ਪਰਾਈ ਹੱਥੀਂ ਖ਼ੁਸ਼ੀ ਨਾਲ ਆਪਣੀ ਹੱਥੀਂ ਤਾਂ ਨਹੀਂ ਸੀ ਫੜਾ ਦਿੱਤੇ। ਇਨ੍ਹਾਂ ਵਸੀਲਿਆਂ ਵਲੋਂ ਆਪਣੀ ਬੇਦਖ਼ਲੀ ਆਪਣੀ ਮਰਜ਼ੀ ਨਾਲ ਤਾਂ ਨਹੀਂ ਸੀ ਮੰਨ ਲਈ।

ਉਹ ਗੁਲਾਮ ਆਪਣੀ ਰਜ਼ਾਮੰਦੀ ਨਾਲ ਤਾਂ ਨਹੀਂ ਸੀ ਬਣ ਗਏ। ਬਣ ਰਹੀ ਹਾਕਮ ਜਮਾਤ ਨੇ ਆਪਣੀ ਤਾਕਤ ਨਾਲ, ਆਪਣੀ ਤਲਵਾਰ ਦੀ ਧਾਂਕ ਨਾਲ ਬਣਾਏ ਸਨ। ਜੇ ਕੋਈ ਆਪਣੀ ਆਜ਼ਾਦੀ ਆਪਣੇ ਆਪ ਛੱਡਣ ਨੂੰ ਤਿਆਰ ਹੋ ਸਕਦਾ ਹੁੰਦਾ ਤਾਂ ਜਮਾਤੀ ਅੰਗ ਆਪਣੇ ਜਨਮ ਨਾਲ ਹੀ ਸਟੇਟ ਵਜੂਦ ਵਿਚ ਕਿਉਂ ਲਿਆਉਂਦਾ ?

ਗੁਲਾਮਦਾਰੀ ਨਿਜ਼ਾਮ ਵਿਚ ਗੁਲਾਮ ਆਪਣੀ ਰਿਹਾਈ ਵਾਸਤੇ ਬਾਰ-ਬਾਰ ਉਠਦੇ ਰਹੇ, ਜਦੋਂ ਕਿ ਗੁਲਾਮਦਾਰੀ ਨਿਜ਼ਾਮ ਦੇ ਖ਼ਤਮ ਹੋਣ ਦੀ ਅਜੇ ਕੋਈ ਸੰਭਾਵਨਾ ਨਹੀਂ ਸੀ। ਕਿਸਾਨਾਂ ਨੇ ਫ਼ਿਊਡਲ ਦੇ ਖ਼ਿਲਾਫ਼ ਬਾਰ ਬਾਰ ਲੜ ਕੇ ਆਪਣਾ ਲਹੂ ਵਗਾਇਆ, ਜਦੋਂ ਕਿ ਉਨ੍ਹਾਂ ਦੇ, ਆਪਣੇ ਹਿਤੀ ਨਿਜ਼ਾਮ ਦੇ ਬਣਨ ਦਾ ਸਵਾਲ ਹੀ ਨਹੀਂ ਸੀ। ਇਹ ਦੂਸਰੀ ਗੱਲ ਹੈ ਕਿ ਆਪਣੀ ਰਿਹਾਈ ਵਾਸਤੇ ਲੜਦੇ ਗੁਲਾਮ ਤੇ ਕਿਸਾਨ, ਆਪਣੀ ਜਦੋ-ਜਹਿਦ ਨੂੰ ਹਮੇਸ਼ਾਂ ਆਜ਼ਾਦੀ ਦੇ ਪੈਂਤੜੇ ਦੀ ਸਿਧਾਂਤਕ ਸ਼ਕਲ ਦੇ ਸਕੇ ਕਿ ਨਾ। ਜਮਾਤੀ ਸਮਾਜ ਦੀ ਗ਼ੈਰ-ਇਨਸਾਨੀਅਤ ਤੇ ਵਹਿਸ਼ਤ ਦੇ ਖ਼ਿਲਾਫ਼ ਮਹਿਕੂਮਾਂ ਦੀ ਚੇਤੰਨਤਾ, ਉਨ੍ਹਾਂ ਦਾ ਰੋਸ ਕਿਸੇ ਨਾ ਕਿਸੇ ਸ਼ਕਲ ਵਿਚ ਜ਼ਾਹਿਰ ਹੁੰਦਾ ਹੀ ਆਇਆ ਹੈ। ਲੋਕ-ਸਾਹਿਤ, ਲੋਕ-ਲੋਰ ਵਿਚ ਹਮੇਸ਼ਾਂ ਅੰਸਰ ਹੁੰਦੇ ਨੇ, ਜੋ ਲੋਕਾਂ ਦੀ ਆਜ਼ਾਦੀ ਦੀ ਉਮੰਗ ਨੂੰ ਉਨ੍ਹਾਂ ਦੇ ਮਨਾਂ ਦੀ ਮੰਗ ਨੂੰ, ਜੋ ਜ਼ੁਲਮ ਤੇ ਜਬਰ ਜਮਾਤੀ ਸਮਾਜ ਦੀ ਤੋਰ ਉਨ੍ਹਾਂ ਉੱਤੇ ਢਾਹੁੰਦੀ ਹੈ, ਉਸਦੇ ਖ਼ਿਲਾਫ਼, ਉਨ੍ਹਾਂ ਦੇ ਰੋਸ ਨੂੰ ਪ੍ਰਗਟ ਕਰਦੇ ਹਨ। ਮਿਲਿਆਂ ਮੌਕਿਆਂ ਉਤੇ ਮਹਿਕੂਮ ਆਪਣੀ ਬੰਦ ਖ਼ਲਾਸ ਵਾਸਤੇ ਆਪਣਾ ਸਾਹ ਸੌਖਾ ਕਰਨ ਵਾਸਤੇ ਹੰਬਲੇ ਮਾਰਦੇ ਹੀ ਆਏ ਨੇ, ਹਮੇਸ਼ਾਂ ਸੁਸਰੀ ਵਾਂਗ ਸੌਂਦੇ ਹੀ ਨਹੀਂ ਆਏ। ਹਰ ਦੌਰ ਵਿਚ ਹਾਕਮ ਜਮਾਤਾਂ ਤੋਂ ਇਲਾਵਾ, ਉਨ੍ਹਾਂ ਦੇ ਵਿਰੁਧ ਲੋਕ ਮੱਤ (Wisdom of the people) ਹੁੰਦੀ ਐ। ਆਪਣੀ ਬੰਦ ਖ਼ਲਾਸ ਦਾ ਰਾਹ ਸਮਝ ਕੇ ਲੋਕਾਂ ਨੇ ਹਰ ਇਨਕਲਾਬ ਵਿਚ ਹਥਿਆਰਬੰਦ ਅਮਲ ਕੀਤਾ ਹੈ। ਆਪਣਾ ਲਹੂ ਵਗਾਇਆ ਹੈ। ਲੋਕਾਂ ਦੇ ਇਨਕਲਾਬੀ ਅਮਲ ਦਾ ਇਜ਼ਹਾਰ ਵੀ ਹੋਇਆ ਹੈ। ਜਦੋਂ ਵੀ ਇਨਕਲਾਬ ਆਇਆ ਹੈ ਉਸ ਨੇ ਲੋਕਾਂ ਦੇ ਮਨਾਂ ਦੀ ਇਸ ਮੰਗ ਨੂੰ ਪ੍ਰਗਟ ਕੀਤਾ ਹੈ। ਮਾਨਵਵਾਦ ਨੂੰ ਜਨਮ ਦਿੱਤਾ ਹੈ।

ਫ਼ਿਊਡਲ ਦੇ ਵਿਰੁਧ ਬੁਰਜੁਆ ਇਨਕਲਾਬ ਸਰਮਾਏ ਦੀ ਆਜ਼ਾਦੀ ਵਾਸਤੇ ਸੀ। ਲੋਕਾਂ ਦੀ-ਸਰਬੱਤ ਦੀ ਆਜ਼ਾਦੀ ਵਾਸਤੇ ਨਹੀਂ ਸੀ। ਪਰ ਫ਼ਿਊਡਲ ਦੇ ਵਿਰੁਧ ਉਠਦੀ ਬੁਰਜੁਆਜ਼ੀ ਨੇ ਆਜ਼ਾਦੀ ਦਾ ਨਾਅਰਾ ਲਗਾਇਆ, ਅਤੇ ਉਸਨੇ ਐਵੇਂ ਨਹੀਂ ਸੀ ਲਾਇਆ। ਉਸਨੂੰ ਐਨ ਪਤਾ ਸੀ ਕਿ ਲੋਕ-ਮਨ ਇਸ ਨਾਹਰੇ ਨੂੰ ਭਰਵਾਂ ਹੁੰਗਾਰਾ ਦੇਵੇਗਾ। ਉਸਦੇ ਵਾਸਤੇ, ਉਸਦੇ ਅਧੀਨ ਆਪਣਾ ਲਹੂ ਡੋਲ੍ਹੇਗਾ। ਲਹੂ ਲੋਕਾਂ ਦਾ ਡੁਲ੍ਹੇਗਾ ਤੇ ਸਮਾਜ ਵਿਚ ਰਾਹ ਸਾਫ਼ ਹੋਵੇਗਾ ਉਸਦੀ ਸਰਦਾਰੀ ਵਾਸਤੇ। ਫ਼ਿਊਡਲ ਦੇ ਵਿਰੁਧ ਬੁਰਜੁਆ ਇਨਕਲਾਬ ਨੇ ਮਹਾਨ ਮਾਨਵਵਾਦ ਪੈਦਾ ਕੀਤਾ ਜੋ ਸ਼ੈਕਸਪੀਅਰ ਤੇ ਉਸ ਦੌਰ ਦੇ ਹੋਰ ਮਹਾਨ ਸਾਹਿਤਕਾਰਾਂ ਦੀਆਂ ਰਚਨਾਵਾਂ ਵਿਚ ਮੂਰਤੀਮਾਨ ਹੈ। ਰਿਨਿਸਾਂਸ (Renaissance) ਦੇ ਮਾਨਵਵਾਦੀ ਆਦਰਸ਼ ਉਹ ਸਨ ਜਿਨ੍ਹਾਂ ਨੂੰ ਵਜੂਦ ਵਿਚ ਆ ਰਹੇ ਬੁਰਜੁਆ ਰਿਸ਼ਤਿਆਂ ਨੇ ਜ਼ਹਿਰ ਮਹਿਸੂਸ ਕੀਤਾ ਅਤੇ ਉਨ੍ਹਾਂ ਨੂੰ ਮਲੀਆ-ਮੇਟ ਕੀਤਾ। ਸਾਹਿਤ, ਮਹਾਨ-ਯਥਾਰਥਵਾਦੀ ਸਾਹਿਤ ਅਸਲੀਅਤ ਦਾ ਵਫ਼ਾਦਾਰ ਅਕਸ ਹੁੰਦਾ ਹੈ। ਇਸ ਦੌਰ ਦੇ

ਯਥਾਰਥਵਾਦੀ ਸਾਹਿਤ ਦਾ ਭਖਵਾਂ ਮਸਲਾ ਹੈ ਵਿਰੋਧ। ਇਕ ਪਾਸੇ ਆਜ਼ਾਦੀ ਤੇ ਇਨਸਾਫ਼ ਦੀ ਭਰਵੀਂ ਸੱਧਰ ਅਤੇ ਦੂਸਰੇ ਪਾਸੇ ਸਮਾਜ ਵਿਚ ਉਨ੍ਹਾਂ ਦੀ ਪਰਾਪਤੀ ਦੀ ਅਸੰਭਵਤਾ। ਬੰਦੇ ਦੀ ਆਜ਼ਾਦੀ-ਨਿਆਂ ਮੁਮਕਿਨ ਹੀ ਹਨ ਮਨੁਖੀ ਏਕਤਾ ਵਿਚ, ਉਸ ਤੋਂ ਬਾਹਰ ਮੁਮਕਿਨ ਹੀ ਨਹੀਂ ਹਨ। ਅਤੇ ਜਮਾਤੀ ਸਮਾਜ ਦੀ ਸਮਾਜਕ ਅਸਲੀਅਤ ਬੰਦੇ ਨੂੰ ਲਿਜਾ ਰਹੀ ਹੈ ਇਕੱਲ ਖੋਰੀ, ਆਪੋ ਧਾਪੀ, ਖ਼ੁਦਗਰਜ਼ੀ, ਤੰਗ-ਦਿਲੀ ਤੇ ਕਠੋਰਤਾ ਵੱਲ। ਬੁਰਜੂਆ ਰਿਸ਼ਤਿਆਂ ਦੇ ਰਾਇਜ ਹੋਣ ਦੇ ਬਾਵਜੂਦ ਇਨਕਲਾਬੀ ਜਮਹੂਰੀ ਚੇਤੰਨਤਾ ਮਰੀ ਨਹੀਂ। ਪਰ ਆਜ਼ਾਦੀ ਕੀਮਤ ਕਾਰੀ ਮੰਗਦੀ ਹੈ।

Only he deserveth life and liberty
Who every day goes cut to fight for them.

'Goethe'

ਅਤੇ ਲੋਕ ਹਰ ਮਿਲੇ ਮੌਕੇ, ਮੰਗੀ ਦੀ ਕੀਮਤ, ਖੁਲ੍ਹੀ ਦੀਦੀਂ ਖਿੜੇ ਮੱਥੇ ਤਾਰਦੇ ਆਏ ਹਨ।

ਆਏ ਬੁਰਜੁਆ ਇਨਕਲਾਬਾਂ ਵੇਲੇ, ਬੁਰਜੁਆ ਪੈਂਤੜੇ ਤੋਂ ਅੱਗੇ ਜਾਣ ਵਾਸਤੇ ਜਿਸ ਤਰ੍ਹਾਂ ਲੋਕ ਲੜੇ, ਅਤੇ ਉਨ੍ਹਾਂ ਨੂੰ ਮੌਤ ਦੇ ਘਾਟ ਉਤਾਰ ਕੇ ਜਿਸ ਤਰ੍ਹਾਂ ਉਨ੍ਹਾਂ ਦਾ ਅੱਗੇ ਜਾਣਾ ਖ਼ਤਮ ਕੀਤਾ ਗਿਆ, ਉਸਦੀ ਬਾਬਤ ਕਿਸੇ ਨੂੰ ਭੁਲ ਨਹੀਂ ਹੋਣੀ ਚਾਹੀਦੀ। ਉਸ ਦੌਰ ਦੇ ਸਾਹਿਤ ਦਾ ਮਹਾਨ ਮਾਨਵਵਾਦ ਜੇ ਜਾਗੇ ਹੋਏ, ਲੜਦੇ, ਆਜ਼ਾਦੀ ਦੇ ਪੈਂਤੜੇ ਦੀ ਇਤਿਹਾਸਕ ਅਸਲੀਅਤ ਦਾ ਅਕਸ, ਉਸਦਾ ਪ੍ਰਗਟਾਅ ਨਹੀਂ ਤਾਂ ਉਹ ਹੋਰ ਕਿਸ ਇਤਿਹਾਸਕ ਸਮਾਜਕ ਅਸਲੀਅਤ ਦਾ ਇਜ਼ਹਾਰ ਹੈ? ਇਕਾਨੋਮਿਜ਼ਮ ਦੇ ਸ਼ਿਕਾਰ, ਸਾਡੇ ਅਖੌਤੀ ਮਾਰਕਸਵਾਦੀਆਂ ਜੋ ਸਿਧਾਂਤਕ ਪੋਜ਼ੀਸ਼ਨ ਬਣਾਈ ਹੋਈ ਹੈ, ਅਤੇ ਜਿਸਦੇ ਆਧਾਰ ਤੇ ਉਹ ਗੁਰਬਾਣੀ ਨੂੰ ਬਤੌਰ ਸਰਬੱਤ ਦੀ ਆਜ਼ਾਦੀ ਦੇ ਪੈਂਤੜੇ ਦੀ ਰਚਨਾ ਦੇ, ਵੇਖਣ ਨੂੰ ਵੀ ਤਿਆਰ ਨਹੀਂ, ਉਹ ਬਿਲਕੁਲ ਬੇਬੁਨਿਆਦ ਹੈ। ਉਨ੍ਹਾਂ ਦੀ ਲਈ ਪੋਜ਼ੀਸ਼ਨ ਉਨ੍ਹਾਂ ਦੇ ਇਕਾਨੋਮਿਜ਼ਮ ਦਾ ਸਿੱਧਾ ਇਜ਼ਹਾਰ ਹੈ। ਸਮਾਜ ਵਿਚ ਆਜ਼ਾਦੀ ਦੀ ਚੇਤੰਨਤਾ ਉਦੋਂ ਹੀ ਪੈਦਾ ਹੁੰਦੀ ਹੈ, ਸਰਬੱਤ ਦੀ ਆਜ਼ਾਦੀ ਦਾ ਪੈਂਤੜਾ ਉਦੋਂ ਹੀ ਜਾਗਦਾ ਹੈ, ਅਤੇ ਬੰਦੇ ਆਪਣੀ ਆਜ਼ਾਦੀ ਵਾਸਤੇ ਉਦੋਂ ਹੀ ਲੜਦੇ ਹਨ, ਜਦੋਂ ਆਜ਼ਾਦੀ ਦੀ ਪਰਾਪਤੀ ਵਾਸਤੇ, ਆਜ਼ਾਦੀ ਦੇਂਦੇ ਨਿਜ਼ਾਮ ਦੀ ਸਥਾਪਤੀ ਵਾਸਤੇ ਪਦਾਰਥਕ ਹਾਲਤ ਦੀ ਦਿੱਤੀ ਅਮਲੀ ਸੰਭਾਵਨਾ ਹੋਵੇ।

ਉਸ ਤੋਂ ਪਹਿਲਾਂ ਜਾਂ ਦੂਸਰੇ ਲਫ਼ਜ਼ਾਂ ਵਿਚ ਸਨਅਤੀ ਇਨਕਲਾਬ ਤੋਂ ਪਹਿਲਾਂ, ਸਨਅਤੀ ਮਜ਼ਦੂਰ ਜਮਾਤ ਦੇ ਇਤਿਹਾਸਕ ਸਟੇਜ ਤੋਂ ਆ ਜਾਣ ਤੋਂ ਪਹਿਲਾਂ, ਸਮਾਜ ਦੀ ਚੇਤੰਨਤਾ ਦੇ ਰੂਪ ਦੇ ਸੈਕੂਲਰ ਸੰਸਾਰਕ ਹੋਣ ਤੋਂ ਪਹਿਲਾਂ, ਲੋਕ ਆਪਣੀ ਆਜ਼ਾਦੀ ਦੇ ਪੈਂਤੜੇ ਤੇ ਪਹੁੰਚ ਹੀ ਨਹੀਂ ਸਕਦੇ—ਇਹ ਇਤਿਹਾਸਕ ਅਸਲੀਅਤ ਦੇ ਵਿਰੁਧ ਹੈ। ਇਤਿਹਾਸਕ ਅਸਲੀਅਤ ਇਹ ਹੈ ਕਿ ਆਪਣੀ ਆਜ਼ਾਦੀ ਵਾਸਤੇ ਲੋਕ ਆਪਣਾ ਲਹੂ ਉਦੋਂ ਵੀ ਡੋਲ੍ਹਦੇ ਆਏ ਹਨ ਜਦੋਂ ਪਦਾਰਥਕ ਹਾਲਾਤ ਆਜ਼ਾਦੀ ਦੇ ਕੇ ਸਮਾਜ ਦੀ ਸਥਾਪਤੀ ਵਾਸਤੇ ਰਾਹ ਹੀ ਨਹੀਂ ਸਨ ਦੇਂਦੇ। ਜਦੋਂ ਐਸੇ ਸਮਾਜ ਦੀ ਸਥਾਪਤੀ ਵਾਸਤੇ ਕੋਈ ਸੰਭਾਵਨਾ ਹੀ ਨਹੀਂ ਸੀ। ਆਜ਼ਾਦੀ ਦੀ ਤਾਂਘ ਤੇ ਹਾਲਾਤ ਦੇ ਪ੍ਰਸੰਗ ਵਿਚ ਉਸਦੇ

ਵਾਸਤੇ ਹੀਲਾ ਬੰਦੇ ਦੀ ਬਣਤਰ ਦਾ ਸਦੀਵੀ ਅੰਗ ਹੈ। ਇਹ ਉਸਦੀ ਨਸਲੀ ਖ਼ਸਲਤ ਹੈ। ਅਤੇ ਇਹ ਸਮਾਜਕ ਚੇਤੰਨਤਾ ਦੇ ਹਰ ਰੂਪ ਵਿਚ ਪ੍ਰਗਟ ਹੁੰਦੀ ਆਈ ਹੈ।

ਸਾਡੇ ਅਖੌਤੀ ਮਾਰਕਸਵਾਦੀ ਇਕਾਨੌਮਿਜ਼ਮ ਦੀ ਮਾਰ ਹੇਠ ਐਸੇ ਆਏ ਹਨ ਕਿ ਉਨ੍ਹਾਂ ਬੰਦੇ ਦੇ ਨਸਲੀ ਅਸਲੇ ਵਲ, ਉਸਦੀ ਸਮਾਜਕਤਾ ਵਲ, ਸਮਾਜਕ ਵੇਗ ਵਿਚ ਵਿਚਾਰਧਾਰਕ ਕਲਚਰਲ ਮੁਹਾਜ਼ ਦੇ ਰੋਲ ਵਲ, ਆਜ਼ਾਦੀ ਦੇ ਪੈਂਤੜੇ ਤੋਂ, ਉਸਦੇ ਵਾਸਤੇ, ਇਸ ਮੁਹਾਜ਼ ਦੀ ਪਹਿਲ-ਕਦਮੀ ਵਲ ਅੱਖ ਪੁਟ ਕੇ ਵੀ ਨਹੀਂ ਦੇਖਿਆ ਲਗਦਾ। ਇਸ ਪ੍ਰਸੰਗ ਵਿਚ ਇਸ ਮਸਲੇ ਵਲ ਜ਼ਰਾ ਹੋਰ ਨਜ਼ਰ ਮਾਰਨੀ ਬੇਲੋੜੀ ਨਹੀਂ। ਇਕ ਤਾਂ ਬਾਇਆਲੋਜੀਕਲ ਵਿਕਾਸ (Evolution) ਦਾ ਰੁਖ ਵੀ, ਜਿਸ ਤਰ੍ਹਾਂ ਨਸਲ ਦੀ ਉਤਪਤੀ ਦਾ ਤਰੀਕਾ (Reproduction), ਬਨਸਪਤੀ (Ve-etative) ਤੋਂ ਜਿਨਸੀ (Sexual) ਵਲ ਨੂੰ ਤੁਰਿਆ ਆਇਆ ਹੈ, ਇਸ ਤਰ੍ਹਾਂ ਹੀ ਨੀਂਵੀਂ ਪੱਧਰ ਦੇ ਜੀਵਾਂ ਦੀਆਂ ਨਸਲਾਂ ਤੋਂ ਉਚੇਰੀ ਪੱਧਰ ਦੇ ਜੀਵਾਂ ਦੀਆਂ ਨਸਲਾਂ ਵਲ ਹੁੰਦਾ, ਬਾਇਆਲੋਜੀਕਲ ਰੁਚੀਆਂ ਦੇ ਵਿਕਾਸ ਦਾ ਰੁਖ ਵੀ, ਜਨਰਲ ਤੌਰ ਤੇ, ਬੇਲਚਕ ਤੋਂ ਲਿਫਾਅ ਵਲ ਨੂੰ ਹੁੰਦਾ ਤੁਰਿਆ ਆਇਆ ਹੈ। ਪਰ ਬੰਦੇ ਦੀ ਨਸਲ ਵਿਚ ਬਾਇਆਲੋਜੀਕਲ ਬਣਤਰ ਦਾ ਫ਼ਰਕ ਪਰਕਾਰਕ ਹੈ। ਇਸ ਪਰਕਾਰਕ ਫ਼ਰਕ ਕਰਕੇ ਹੀ ਬੰਦਾ ਪਸ਼ੂ ਦੀ ਨਸਲ ਤੋਂ ਬੰਦਾ ਬਣਿਆ ਹੈ। ਇਹ ਪਰਕਾਰਕ ਫ਼ਰਕ ਨਤੀਜਾ ਹੈ ਬੰਦੇ ਦੀ ਨਸਲੀ ਜ਼ਿੰਦਗੀ ਦੇ ਸਮਾਜਕ ਹੋਣ ਦਾ, ਉਸਦੀ ਨਸਲ ਦੀ ਸਮਾਜਕਤਾ ਦਾ, ਉਸਦੇ ਕੰਮ ਦਾ—ਉਸਦੇ ਕੰਮ ਦੀ ਸਮਾਜਕਤਾ ਦਾ, ਸਮਾਜਕ ਵੇਗ ਦਾ—ਬੰਦੇ ਦੀ ਜ਼ਿੰਦਗੀ ਦੇ ਵਸੀਲਿਆਂ ਦੀ ਪੈਦਾਵਾਰ ਦੇ ਸਮਾਜਕ ਰੂਪ, ਤੇ ਬਣ ਰਹੀ ਬੰਦੇ ਦੀ ਬਣਤਰ ਦੇ, ਆਪਸ ਵਿਚ ਡਾਇਲੈਕਟਿਕ ਰਿਸ਼ਤੇ ਦਾ। ਇਸ ਡਾਇਲੈਕਟਿਕ ਰਿਸ਼ਤੇ ਦੀ ਕਰਨੀ ਨੇ, ਬੰਦੇ ਦੀ ਨਸਲੀ ਜ਼ਿੰਦਗੀ ਨੂੰ ਪੱਕੇ, ਸਦੀਵੀ ਤੌਰ ਤੇ ਆਧਾਰਤ ਕੀਤਾ ਸਮਾਜਕਤਾ ਤੇ। ਸਮਾਜਕਤਾ ਨੂੰ ਉਸਦਾ ਬੁਨਿਆਦੀ ਨਸਲੀ ਅੰਗ ਬਣਾਇਆ। ਇਸ ਡਾਇਲੈਕਟਿਕ ਰਿਸ਼ਤੇ ਨੇ ਬਣ ਰਹੇ ਬੰਦੇ ਦੀ ਬਾਇਆਲੋਜੀਕਲ ਬਣਤਰ ਵਿਚ ਉਹ ਤਬਦੀਲੀ ਲਿਆਂਦੀ ਜਿਸ ਨਾਲ ਬੰਦੇ ਦੀ ਬਾਇਆਲੋਜਿਕਤਾ ਸਮਾਜਕ ਹੋ ਗਈ। ਉਸਦੀ ਬਾਇਆਲੋਜੀ ਦਾ ਪ੍ਰਗਟਾਅ, ਉਸਦਾ ਅਮਲ ਸਮਾਜਕਤਾ ਦੀ ਝੋਲੀ ਪੈ ਗਿਆ। ਸਮਾਜਕ ਰਿਸ਼ਤਿਆਂ ਰਾਹੀਂ ਹੋਣ ਲੱਗ ਪਿਆ। ਸਿੱਧੇ ਲਫਜ਼ਾਂ ਵਿਚ ਉਸਦੀ ਬਾਇਆਲੋਜੀ ਕਲਚਰ ਦੀ, ਨਜ਼ਰੀਏ ਦੀ ਤੋਰੀ ਤੁਰਨ ਲਗ ਪਈ। ਪੈਦਾਵਾਰ ਦੇ ਸਮਾਜਕ ਰੂਪ ਨੇ, ਕੰਮ ਦੇ ਸਮਾਜਕ ਵੇਗ ਨੇ, ਅਗਲੇ ਪਹੁੰਚੇ ਤੇ ਦਿਮਾਗ ਦੇ ਆਪਸ ਵਿਚ ਡਾਇਲੈਕਟਿਕ ਰਿਸ਼ਤੇ ਨਾਲ ਇਕ ਪਾਸੇ ਤੋਂ ਪਹੁੰਚੇ ਨੂੰ ਹਥ ਬਣਾਇਆ ਅਤੇ ਦੂਸਰੇ ਪਾਸੇ ਤੋਂ ਦਿਮਾਗ ਦਾ ਮਨੁਖੀ ਪੱਧਰ ਤਕ ਵਿਕਾਸ ਕਰਵਾਇਆ।

ਬੰਦੇ ਦੇ ਦਿਮਾਗ ਦੇ ਵਿਕਾਸ ਦਾ ਕੀ ਅਰਥ ਹੈ? ਅਰਥ ਹੈ ਕਿ ਬੰਦੇ ਦੀ ਨਸਲ ਨੂੰ ਚੇਤੰਨ ਜੀਵ ਬਣਾਇਆ। ਅਤੇ ਬੰਦੇ ਦੀ ਜ਼ਿੰਦਗੀ ਨੂੰ ਆਧਾਰਤ ਕੀਤਾ ਕੰਮ ਦੀ ਸਮਾਜਕਤਾ, ਤੇ ਚੇਤੰਨਤਾ ਦੇ ਆਪਸ ਵਿਚ ਡਾਇਲੈਕਟਿਕ ਰਿਸ਼ਤੇ ਤੇ। ਪੈਦਾਵਾਰ ਦੇ ਰੂਪ ਦਾ ਸਮਾਜਕ ਹੋਣਾ ਮੁਨਹੱਸਰ ਹੀ ਹੈ ਬੰਦਿਆਂ ਦੇ ਆਪਸ ਵਿਚ, ਅਨੁਭਵ ਦੇ ਲੈਣ-ਦੇਣ ਤੇ ਮਨੁਖੀ ਰਿਸ਼ਤਿਆਂ 'ਤੇ। ਚੇਤੰਨਤਾ ਦੀ ਉਤਪਤੀ ਦਾ, ਬੰਦੇ ਦੇ ਚੇਤੰਨ ਜੀਵ ਹੋਣ

ਦਾ ਉਸਦੀਆਂ ਬਾਇਆਲੋਜੀਕਲ ਰੁਚੀਆਂ ਦੀ ਬੋਲੀ ਵਿਚ ਕੀ ਅਰਥ ਹੈ? ਉਸਦਾ ਅਰਥ ਹੈ ਉਸ ਦੀਆਂ ਬਾਇਆਲੋਜੀਕਲ ਰੁਚੀਆਂ ਦੀ ਕਾਇਆਂ-ਪਲਟੀ। ਉਨ੍ਹਾਂ ਦਾ ਬਾਇਆਲੋਜੀਕਲ ਹੁੰਦਿਆਂ ਹੋਇਆਂ ਸਮਾਜਕ ਹੋਣਾ। ਉਨ੍ਹਾਂ ਦਾ ਪ੍ਰਵੇਸ਼ ਜਜ਼ਬੇ ਦੀ, ਕਲਚਰ ਦੀ ਸ਼ਕਲ ਵਿਚ। ਉਨ੍ਹਾਂ ਦੀ ਤਾਕਤ ਦਾ ਬਾਇਆਲੋਜੀਕਲ ਸ਼ਿਕੰਜੇ ਵਿਚੋਂ ਨਿਕਲ ਜਾਣਾ। ਅਤੇ ਉਸਦਾ ਸਪੁਰਦ ਹੋ ਜਾਣਾ ਚੇਤੰਨਤਾ ਦੇ, ਕਲਚਰ ਦੇ, ਨਜ਼ਰੀਏ ਦੇ—ਜਜ਼ਬੇ ਦੀ ਸ਼ਕਲ ਵਿਚ।

ਬੰਦੇ ਦੀ ਬਣਤਰ ਵਿਚ ਕੋਈ ਬਾਇਆਲੋਜੀਕਲ ਰੁਚੀ ਐਸੀ ਨਹੀਂ ਜੋ ਉਸ ਕੋਲੋਂ ਸਮਾਜਕ ਪੈਦਾਵਾਰ ਕਰਵਾ ਸਕੇ। ਸੋ ਪੈਦਾਵਾਰ ਦੇ ਸਮਾਜਕ ਰੂਪ ਦਾ, ਚੇਤੰਨਤਾ ਨਾਲ ਡਾਇਲੈਕਟਿਕ ਰਿਸ਼ਤੇ ਦਾ ਹੋਣਾ ਲਾਜ਼ਮੀ ਸੀ ਅਤੇ ਉਸਦਾ ਲਾਜ਼ਮੀ ਨਤੀਜਾ ਸੀ ਬੰਦੇ ਦੀਆਂ ਬਾਇਆਲੋਜੀਕਲ ਰੁਚੀਆਂ ਦੀ ਜਜ਼ਬਿਆਂ ਦੀ ਸ਼ਕਲ ਵਿਚ ਕਾਇਆਂ-ਪਲਟੀ ਅਤੇ ਬੰਦੇ ਦੀ ਤਾਕਤ ਦਾ ਬਾਇਆਲੋਜੀਕਲ ਸ਼ਿਕੰਜੇ ਵਿਚੋਂ ਨਿਕਲ ਕੇ ਸਪੁਰਦ ਹੋਣਾ ਵਿਚਾਰਧਾਰਕ ਕਲਚਰਲ ਮੁਹਾਜ਼ ਦੇ। ਦੂਸਰੇ ਲਫ਼ਜ਼ਾਂ ਵਿਚ ਬੰਦੇ ਦਾ ਸਮਾਜਕ ਜੀਵ ਹੋਣਾ। ਬੰਦਾ ਅੰਤ ਹੈ ਕੀ? ਸਮਾਜਕ ਰਿਸ਼ਤਿਆਂ ਦਾ ਮਜਮੂਆ (**Ensemble of human relations**) ਅਤੇ ਬੰਦੇ ਦੀ ਬਣਤਰ ਨੂੰ ਇਹ ਸ਼ਕਲ ਦਿੱਤੀ ਹੈ ਪੈਦਾਵਾਰ ਦੇ ਸਮਾਜਕ ਰੂਪ ਨੇ, ਪੈਦਾਵਾਰ ਦੇ ਸਮਾਜਕ ਰੂਪ ਦੇ ਚੇਤੰਨਤਾ ਨਾਲ ਡਾਇਲੈਕਟਿਕ ਰਿਸ਼ਤੇ ਨੇ। ਬੰਦੇ ਦੀ ਸਮਾਜਕਤਾ ਉਸਦੀ ਚੇਤੰਨਤਾ ਤੋਂ ਬਗ਼ੈਰ ਮੁਮਕਿਨ ਹੀ ਨਹੀਂ ਸੀ। ਇਕਾਨੋਮਿਜ਼ਮ ਮਾਰਕਸਵਾਦ ਵਿਚ ਪਿਆ ਬੁਰਜੁਆ ਅਸਲਾ ਹੈ।

ਬੁਰਜੁਆ ਪੈਂਤੜਾ ਹਮੇਸ਼ਾਂ ਚੀਜ਼ਾਂ ਦੇ ਰੋਲ ਨੂੰ ਅਗੇਤ ਕਰਦਾ ਹੈ ਅਤੇ ਬੰਦੇ ਦੇ, ਉਸਦੀ ਚੇਤੰਨਤਾ ਦੇ ਰੋਲ ਨੂੰ ਛੁਟਿਆਉਂਦਾ, ਪਿੱਛੇ ਪਾਉਂਦਾ, ਵਾਹ ਲਗਦੀ ਢੱਕਦਾ ਹੈ। ਬੁਰਜੁਆਜ਼ੀ ਹਮੇਸ਼ਾਂ ਰਾਗ ਹੀ ਇਹ ਗਾਉਂਦੀ ਹੈ ਕਿ ਬੰਦੇ ਨਾਲੋਂ ਉਸਦੇ ਕੰਮ ਨਾਲੋਂ ਲੇਬਰ ਨਾਲੋਂ ਮਸ਼ੀਨਰੀ ਦੀ ਜ਼ਿਆਦਾ ਅਹਿਮੀਅਤ ਹੈ, ਅਤੇ ਦੋਹਾਂ ਨਾਲੋਂ ਜ਼ਿਆਦਾ ਸਰਮਾਏ ਦੀ। ਅਸਲ ਵਿਚ ਲੇਬਰ ਤੇ ਸਰਮਾਏ ਦਾ ਆਪਸ ਵਿਚ ਵਿਰੋਧ ਹੈ। ਜੀਉਂਦੇ ਲੇਬਰ ਦਾ ਮਰੇ ਲੇਬਰ ਨਾਲ। ਬੰਦਿਆਂ ਦਾ ਚੀਜ਼ਾਂ ਨਾਲ ਇਕਾਨੋਮਿਜ਼ਮ ਤੋਂ ਪੱਲਾ ਛੁਡਾਉਣ ਵਾਸਤੇ ਬੰਦੇ ਦੇ, ਪਸ਼ੂ ਦੀ ਦਸ਼ਾ ਤੋਂ ਵਿਕਾਸ ਦੇ ਵੇਗ ਨੂੰ ਹੀ ਸਮਝਣਾ, ਅਤੇ ਚੇਤੰਨਤਾ ਦੇ ਰੋਲ ਨੂੰ, ਉਸ ਵੇਗ ਵਿਚ ਵੇਖਣਾ ਹੀ ਕਾਫ਼ੀ ਨਹੀਂ, ਬਲਕਿ ਬੰਦੇ ਦੀ ਸਮਾਜਕ ਮਨੁਖੀ ਜ਼ਿੰਦਗੀ ਵਿਚ ਚੇਤੰਨਤਾ ਦੇ, ਵਿਚਾਰਧਾਰਕ ਕਲਚਰਲ ਮੁਹਾਜ਼ ਦੇ ਰੋਲ ਬਾਬਤ ਧੁਰ ਸਿਰ ਸਪਸ਼ਟ ਹੋਣਾ ਲਾਜ਼ਮੀ ਹੈ। ਬੰਦੇ ਦੀਆਂ ਰੁਚੀਆਂ ਦੇ ਬਾਇਆਲੋਜੀਕਲ ਤੋਂ ਸਮਾਜਕ ਹੋਇਆਂ ਬਗ਼ੈਰ ਉਨ੍ਹਾਂ ਦੀ ਤਾਕਤ ਸਮਾਜਕ ਪੈਦਾਵਾਰ ਦੇ ਜੂਲੇ ਜੁਪ ਹੀ ਨਹੀਂ ਸਕਦੀ। ਅਤੇ ਉਨ੍ਹਾਂ ਨੂੰ ਬਾਇਆਲੋਜੀਕਲ ਤੋਂ ਸਮਾਜਕ ਬਣਾਉਂਦਾ ਹੈ-ਜਜ਼ਬਾ-ਬਣਾਉਂਦਾ ਹੈ, ਪੈਦਾਵਾਰ ਦੇ ਸਮਾਜਕ ਰੂਪ ਤੇ ਚੇਤੰਨਤਾ ਦਾ, ਵਿਚਾਰਧਾਰਕ ਕਲਚਰਲ ਮੁਹਾਜ਼ ਦਾ, ਆਪਸ ਵਿਚ ਡਾਇਲੈਕਟਿਕ ਰਿਸ਼ਤਾ। ਚੇਤੰਨਤਾ ਦੇ, ਵਿਚਾਰਧਾਰਕ ਕਲਚਰਲ ਮੁਹਾਜ਼ ਦੇ ਵਿਚੋਲਪੁਣੇ ਬਗ਼ੈਰ ਰੁਚੀਆਂ ਬਾਇਆਲੋਜੀਕਲ ਤੋਂ ਸਮਾਜਕ ਬਣ ਹੀ ਨਹੀਂ ਸਕਦੀਆਂ। ਜਜ਼ਬੇ ਦੀ ਸ਼ਕਲ ਅਖ਼ਤਿਆਰ ਕਰ ਹੀ ਨਹੀਂ ਸਕਦੀਆਂ। ਜਜ਼ਬੇ ਦੀ ਸ਼ਕਲ ਅਖ਼ਤਿਆਰ ਕੀਤਿਆਂ ਬਗ਼ੈਰ ਉਹ, ਉਨ੍ਹਾਂ ਦੀ ਤਾਕਤ ਸਮਾਜਕ ਪੈਦਾਵਾਰ ਦੀ ਪੰਜਾਲੀ ਜੁਪ ਹੀ ਨਹੀਂ ਸਕਦੀ।

ਸਿੱਧੇ ਲਫ਼ਜ਼ਾਂ ਵਿਚ ਉਸਾਰ ਤੋਂ ਬਗ਼ੈਰ ਨੀਂਹ ਦੀ ਚੱਕੀ ਚਲ ਹੀ ਨਹੀਂ ਸਕਦੀ। ਵਿਚਾਰਧਾਰਕ ਕਲਚਰਲ ਮੁਹਾਜ਼ ਤੋਂ ਬਗ਼ੈਰ ਸਮਾਜਕ ਪੈਦਾਵਾਰ ਮੁਮਕਿਨ ਹੀ ਨਹੀਂ। ਇਸ ਵਾਸਤੇ ਹੀ ਉਸਾਰ ਦੇ ਰਿਸ਼ਤੇ ਪੈਦਾਵਾਰ ਦੇ ਰਿਸ਼ਤਿਆਂ ਦੇ ਵਿਚ ਆਉਂਦੇ ਹਨ ਜੋ ਇਕਾਨੋਮਿਜ਼ਮ ਨੇ ਪੈਦਾਵਾਰ ਦੇ ਰਿਸ਼ਤਿਆਂ ਚੋਂ ਬਾਹਰ ਕੱਢੇ ਹੋਏ ਹਨ। ਉਸਾਰ ਦੇ ਰਿਸ਼ਤਿਆਂ ਬਗ਼ੈਰ ਪੈਦਾਵਾਰ ਦੇ ਰਿਸ਼ਤੇ ਪੂਰੇ ਹੁੰਦੇ ਹੀ ਨਹੀਂ। ਜਦੋਂ ਬੰਦਾ ਆਪਣੀ ਖੁਰਾਕ ਆਪ ਪੈਦਾ ਕਰਨ ਲਗ ਪਿਆ ਉਹ ਆਪਣੀ ਆਜ਼ਾਦੀ ਦੇ ਰਾਹ ਪੈ ਤੁਰਿਆ। ਅਤੇ ਉਸਦੀ ਜ਼ਿੰਦਗੀ ਦੇ ਵਸੀਲਿਆਂ ਦੀ ਪੈਦਾਵਾਰ ਚੂੰਕਿ ਮੁਮਕਿਨ ਹੀ ਹੈ ਸਿਰਫ਼ ਸਮਾਜਕ ਰੂਪ ਵਿਚ। ਅਤੇ ਸਮਾਜਕ ਪੈਦਾਵਾਰ, ਉਸਦਾ ਸਮਾਜਕ ਰੂਪ ਮੁਨਹੱਸਰ ਹੈ ਬੰਦੇ ਦੀ ਚੇਤੰਨਤਾ ਤੇ, ਵਿਚਾਰਧਾਰਕ ਕਲਚਰਲ ਮੁਹਾਜ਼ ਤੇ। ਸਿੱਧੇ ਲਫ਼ਜ਼ਾਂ ਵਿਚ ਬੰਦੇ ਦੀ ਆਜ਼ਾਦੀ ਦਾ ਬੁਨਿਆਦੀ ਆਧਾਰ ਹੈ ਉਸਦੀ ਸਮਾਜਕਤਾ। ਅਤੇ ਉਸਦੀ ਸਮਾਜਕਤਾ ਦਾ ਲਾਜ਼ਮੀ ਅੰਗ ਹੈ ਉਸਦੀ ਚੇਤੰਨਤਾ–ਉਸਾਰ ਦਾ ਵਿਚਾਰਧਾਰਕ ਕਲਚਰਲ ਮੁਹਾਜ਼। ਦੂਸਰੇ ਲਫ਼ਜ਼ਾਂ ਵਿਚ ਬੰਦੇ ਦੀ ਸਮਾਜਕਤਾ ਦੇ ਲਾਜ਼ਮੀ ਅੰਗ ਹੋਣ ਦੇ ਨਾਤੇ, ਇਤਿਹਾਸਕ ਤੌਰ ਤੇ, ਵਿਚਾਰਧਾਰਕ ਕਲਚਰਲ ਮੁਹਾਜ਼ ਹੈ ਉਸਦੀ ਆਜ਼ਾਦੀ ਦਾ ਸੰਦ।

ਸਮਾਜ ਦਾ ਇਤਿਹਾਸਕ ਵਿਕਾਸ–ਸਭਿਅਤਾ ਦੀ ਉਸਾਰੀ, ਮੁਨਹੱਸਰ ਹੈ ਬੰਦੇ ਦੀ ਸਮਾਜਕਤਾ ਤੇ, ਅਤੇ ਸਮਾਜਕਤਾ ਦਾ ਲਾਜ਼ਮੀ ਅੰਗ ਹੋਣ ਦੇ ਨਾਤੇ ਉਸਦੀ ਚੇਤੰਨਤਾ ਤੇ, ਵਿਚਾਰਧਾਰਕ ਕਲਚਰਲ ਮੁਹਾਜ਼ ਤੇ। ਜਿਸ ਤਰ੍ਹਾਂ ਪਸ਼ੂਆਂ ਦੀ ਪੱਧਰ ਤੇ ਬਾਇਆ–ਲੋਜੀਕਲ ਰੁਚੀਆਂ ਦਾ ਪ੍ਰਵੇਸ਼, ਉਨ੍ਹਾਂ ਦਾ ਅਮਲ ਇਕ ਪੱਧਰ ਤੇ ਅਹਿਲ–ਇਕ ਦਾਇਰੇ ਵਿਚ ਮਹਿਦੂਦ ਹੈ। ਉਸਦਾ ਪਉੜੀ–ਦਰ–ਪਉੜੀ ਵਿਕਾਸ ਹੋ ਹੀ ਨਹੀਂ ਸਕਦਾ। ਸਭਿਅਤਾ ਦੀ ਉਸਾਰੀ ਨਤੀਜਾ ਹੈ ਬੰਦੇ ਦੀਆਂ ਬਾਇਆਲੋਜੀਕਲ ਰੁਚੀਆਂ ਦੀ ਸਮਾਜਕ ਰੂਪ ਵਿਚ ਕਾਇਆਂ ਪਲਟੀ ਦਾ ਤੇ ਇਸ ਕਾਇਆਂ ਪਲਟੀ ਵਿਚ ਰੋਲ ਹੈ ਵਿਚਾਰਧਾਰਕ ਕਲਚਰਲ ਮੁਹਾਜ਼ ਦਾ। ਉਨ੍ਹਾਂ ਦਾ ਜਜ਼ਬੇ ਦੀ ਸ਼ਕਲ ਅਖ਼ਤਿਆਰ ਕਰਨ ਦਾ ਨਤੀਜਾ ਹੈ ਕਿ ਸਮਾਜਕ ਪੈਦਾਵਾਰ ਦਾ ਵੇਗ, ਕੰਮ ਦਾ ਵੇਗ ਇਕ ਪੱਧਰ ਤੇ ਅਹਿਲ ਖੜਾ ਨਹੀਂ। ਉਸਦਾ ਇਤਿਹਾਸਕ ਵਿਕਾਸ ਹੁੰਦਾ ਆਇਆ ਹੈ। ਕੁਦਰਤ ਦੀ ਦਿੱਤੀ ਖੁਰਾਕ ਨੂੰ ਇਕੱਠੀ ਕਰਨ (Food-gathering) ਤੋਂ, ਜਾਨਵਰਾਂ ਦੇ ਸ਼ਿਕਾਰ ਤੋਂ, ਕਾਸ਼ਤਕਾਰੀ ਤੇ ਉਸ ਤੋਂ ਅੱਗੇ ਸਨਅਤੀ ਸਭਿਅਤਾ। ਇਹ ਵਿਕਾਸ ਹੁੰਦਾ ਤੁਰਿਆ ਜਾ ਰਿਹਾ ਹੈ। ਭਵਿਖ ਵੱਲ ਇਸਦਾ ਮੂੰਹ ਖੁਲ੍ਹਾ ਹੈ। ਸਮਾਜਕ ਬਣੀਆਂ, ਜਜ਼ਬੇ ਬਣੀਆਂ ਬਾਇਆਲੋਜੀਕਲ ਰੁਚੀਆਂ ਪੈਦਾਵਾਰ ਦੇ ਇਤਿਹਾਸਕ ਵਿਕਾਸ ਦੀ ਗੱਡੀ ਰੇੜ੍ਹ ਰਹੀਆਂ ਹਨ ਅਤੇ ਰੇਹੜੀ ਜਾਣਗੀਆਂ। ਸਮਾਜਕ ਰਿਸ਼ਤਿਆਂ ਨਾਲ ਡਾਇਲੈਕਟਿਕ ਤੌਰ ਤੇ ਪਰੋਤੀ ਬੰਦੇ ਦੀ ਬਣਤਰ ਸਦੀਵੀ ਤੌਰ ਤੇ ਇਕ ਪਾਸੇ ਤੋਂ ਸਮਾਜਕ ਰਿਸ਼ਤਿਆਂ ਨੂੰ ਬਦਲਦੀ, ਅਤੇ ਦੂਸਰੇ ਪਾਸੇ ਤੋਂ ਆਪ ਤਬਦੀਲ ਹੁੰਦੀ ਤੁਰੀ ਜਾਂਦੀ ਹੈ। ਤੁਰੀ ਜਾਵੇਗੀ। ਇਹ ਅਮੁਕ ਵੇਗ ਹੈ। ਵਿਚਾਰਧਾਰਕ ਕਲਚਰਲ ਮੁਹਾਜ਼ ਦੇ ਰੋਲ ਬਗ਼ੈਰ ਇਹ ਵੇਗ ਮੁਮਕਿਨ ਹੀ ਨਹੀਂ ਹੈ।

ਪੈਦਾਵਾਰ ਦੇ ਰੂਪ ਦੀ ਸਮਾਜਕਤਾ ਨੇ ਬੰਦੇ ਦੀ ਨਸਲ ਦੀ ਉਤਪਤੀ ਕੀਤੀ–ਬਤੌਰ ਚੇਤੰਨ ਜੀਵ ਦੇ ਕੀਤੀ, ਕਿਉਂਕਿ ਚੇਤੰਨਤਾ ਦੀ ਉਤਪਤੀ ਬਗ਼ੈਰ, ਵਿਚਾਰਧਾਰਕ

ਕਲਚਰਲ ਮੁਹਾਜ਼ ਦੇ ਬਗ਼ੈਰ, ਉਸਦੀ ਆਪਣੀ ਹੋਂਦ ਮੁਮਕਿਨ ਹੀ ਨਹੀਂ ਸੀ। ਅਤੇ ਨਾ ਹੀ ਮੁਮਕਿਨ ਸੀ ਬੰਦੇ ਦਾ, ਉਸਦੇ ਸਮਾਜ ਦਾ, ਉਸਦੀ ਸਭਿਅਤਾ-ਕਲਚਰ ਦਾ ਇਤਿਹਾਸਕ ਵਿਕਾਸ। ਪਸ਼ੂਆਂ ਦੀ ਪੱਧਰ ਤੇ ਚੌਗਿਰਦੇ ਦੀ, ਅਸਲੀਅਤ ਦੀ ਸਮਝ ਉਨੀ ਹੀ ਹੁੰਦੀ ਹੈ ਜਿੰਨੀ ਉਨ੍ਹਾਂ ਦੀ ਬਾਇਆਲੋਜੀ ਵਿਚ-ਬਾਇਆਲੋਜੀਕਲ ਰੁਚੀਆਂ ਵਿਚ ਅੰਕਤ ਹੁੰਦੀ ਹੈ। ਇਕ ਪਾਸੇ ਤੋਂ ਉਸਦੇ ਗਲਤ ਹੋਣ ਦਾ ਸਵਾਲ ਨਹੀਂ ਹੁੰਦਾ। ਪਸ਼ੂ ਦੀ ਰੁਚੀ ਉਸਨੂੰ ਠੀਕ ਖੁਰਾਕ ਹੀ ਖਵਾਉਂਦੀ ਹੈ। ਗਲਤ ਦੇ ਲਾਗੇ ਨਹੀਂ ਲੱਗਣ ਦੇਂਦੀ। ਦੂਸਰੇ ਪਾਸੇ ਤੋਂ ਉਸ ਸਮਝ ਦੀ ਉਸਾਰੀ, ਉਸਦਾ ਵਿਕਾਸ ਮੁਮਕਿਨ ਹੀ ਨਹੀਂ ਹੁੰਦਾ। ਸਮਝ ਦਾ ਦਾਇਰਾ ਮਹਿਦੂਦ ਹੀ ਹੰਦਾ ਹੈ, ਮਹਿਦੂਦ ਹੀ ਰਹਿੰਦਾ ਹੈ। ਬੰਦੇ ਦੀ ਪੱਧਰ ਤੇ ਕੰਮ ਦਾ ਦਾਇਰਾ-ਉਸਦਾ ਵੇਗ ਬਹੁਤ ਵਿਸ਼ਾਲ ਹੋ ਜਾਂਦਾ ਹੈ ਅਤੇ ਉਸਨੂੰ ਕਰਨਾ-ਨਜਿੱਠਣਾ ਚੇਤੰਨਤਾ ਤੇ, ਅਸਲੀਅਤ ਦੀ ਸਹੀ ਸਮਝ ਤੇ ਨਿਰਭਰ ਹੁੰਦਾ ਹੈ। ਬੰਦੇ ਦੀ ਪੱਧਰ ਤੇ, ਖੁੰਬਾਂ ਵਾਂਗ ਹਰ ਕਦਮ ਤੇ ਸਵਾਲ ਖੜੇ ਹੁੰਦੇ ਹਨ—ਕੀ ਕਰਨਾ ਹੈ ? ਕਿਉਂ ਕਰਨਾ ਹੈ ? ਕਿਵੇਂ ਕਰਨਾ ਹੈ ? ਕਿਸਨੇ-ਕਿਸ ਤਾਕਤ ਨੇ ਕਰਨਾ ਹੈ ? ਉਹ ਤਾਕਤ ਆਉਣੀ-ਪੈਦਾ ਕਿਥੋਂ ਹੋਣੀ ਹੈ ਤੇ ਹੋਣੀ ਕਿਸ ਤਰ੍ਹਾਂ ਹੈ, ਆਦਿ। ਇਸ ਪੱਧਰ ਤੇ ਬੰਦੇ ਵਿਚ ਕੋਈ ਬਾਇਆਲੋਜੀਕਲ ਰੁਚੀ ਨਹੀਂ ਜੋ ਇਸ ਵਿਸ਼ਾਲ ਖੇਤਰ ਵਿਚ ਅਭੁਲ ਹੋਵੇ। ਬੰਦੇ ਦੇ ਕੰਮ ਦਾ ਦਾਇਰਾ ਜਿਥੇ ਵਿਸ਼ਾਲ ਹੋਇਆ ਹੈ ਤੇ ਉਸਦੇ ਨਾਲ ਉਸਦੀ ਚੇਤੰਨਤਾ ਸਾਵੀਂ ਉਸਰੀ ਹੈ, ਉਥੇ ਨਾਲ ਹੀ ਸਮਝ ਭੁਲਣਹਾਰ ਵੀ ਹੋ ਗਈ ਹੈ। ਗਲਤੀ ਵੀ ਕਰ ਸਕਦੀ ਹੈ। ਟੱਪਲਾ ਵੀ ਖਾ ਸਕਦੀ ਹੈ।

ਦੂਸਰੇ ਪਾਸੇ ਤੋਂ ਜਿਸ ਅਸਲੀਅਤ ਨੂੰ ਬੰਦਾ ਮੁਖ਼ਾਤਬ ਹੈ ਉਹ ਬਾਇਆਲੋਜੀਕਲ ਨਹੀਂ ਸਮਾਜਕ ਹੈ, ਇਤਿਹਾਸਕ ਹੈ, ਵੰਨ-ਸੁਵੰਨੀ ਹੈ। ਨਿਤ ਨਵੀਂ ਨਿਕੋਰ ਹੈ। ਕੱਲ ਦੇ ਸਵਾਲ ਦਾ ਜਵਾਬ ਲਾਜ਼ਮੀ ਨਹੀਂ ਇਨ ਬਿਨ ਅੱਜ ਦੇ ਸਵਾਲ ਦਾ ਹੱਲ ਹੋਵੇ। ਜਿਸ ਬਦਲਦੀ ਭਿੰਨਤਾ ਦੀ ਅਨੇਕਤਾ ਨੂੰ ਬੰਦਾ ਮੁਖ਼ਾਤਬ ਹੈ ਉਸ ਵਿਚ ਜਨਰਲਾਈਜ਼ੇਸ਼ਨ ਦੀ ਕੰਪਾਸ ਬਗ਼ੈਰ ਸਭ ਅੰਨ੍ਹੇ ਦਾ ਥੇਹ ਹੈ। ਇਸ ਤੋਂ ਉਪਰੰਤ ਜਿਸ ਸਮਾਜਕ ਅਸਲੀਅਤ ਨੂੰ ਬੰਦਾ ਮੁਖ਼ਾਤਬ ਹੈ ਉਹ ਸਮਾਜਕ ਹੋਣ ਦੇ ਨਾਤੇ ਸਿੱਧ ਪੱਧਰੀ ਨਹੀਂ। ਉਹ ਸਭ ਜ਼ਾਹਿਰ ਦੀ ਪੱਧਰ ਤੇ ਨਹੀਂ। ਜ਼ਾਹਿਰ ਦੀ ਪੱਧਰ ਦੇ ਨਾਲ ਉਸਦੀ ਬਾਤਨ ਦੀ ਪੱਧਰ ਵੀ ਹੁੰਦੀ ਹੈ। ਅਤੇ ਜ਼ਾਹਿਰ ਦੀ ਪੱਧਰ ਬਾਤਨ ਦੀ ਪੱਧਰ ਨੂੰ ਹਮੇਸ਼ਾਂ ਸਹੀ ਨਹੀਂ ਪੇਸ਼ ਕਰ ਰਹੀ ਹੁੰਦੀ। 'ਹਾਥੀ ਕੇ ਦਾਂਤ ਦਿਖਾਨੇ ਕੋ ਔਰ, ਖਾਨੇ ਕੋ ਔਰ' ਵਾਲੀ ਗੱਲ ਹੁੰਦੀ ਹੈ। ਕਈ ਵੇਰ ਜ਼ਾਹਿਰ ਦੀ ਪੱਧਰ ਦੇਖਣ ਵਾਲੇ ਨੂੰ ਜਾਣ ਬੁਝ ਕੇ ਧੋਖਾ ਦੇ ਰਹੀ ਹੁੰਦੀ ਹੈ। ਬਾਤਨ ਦੀ ਅਸਲੀਅਤ ਤੇ ਪਰਦਾ ਪਾ ਰਹੀ ਹੁੰਦੀ ਹੈ। ਮਿਸਾਲ ਲਿਆਂ ਗੱਲ ਸਾਫ਼ ਹੋ ਜਾਂਦੀ ਹੈ।

ਫ਼ਿਊਡਲ ਸਮਾਜ ਦੇ ਕਾਨੂੰਨ ਅਨੁਸਾਰ ਜ਼ਮੀਨ ਫ਼ਿਊਡਲ ਸਰਦਾਰ ਦੀ ਹੁੰਦੀ ਐ ਅਤੇ ਮੁਜ਼ਾਰਾ ਉਸ ਤੇ ਹਲ ਵਾਹੁੰਦਾ ਹੈ। ਉਸ ਤੇ ਉਸਦੀ ਜੀਆ-ਪਾਈ ਨਿਰਭਰ ਹੁੰਦੀ ਐ। ਸਤੱਈ ਪੱਧਰ ਤੇ ਮੁਜ਼ਾਰਾ ਫ਼ਿਊਡਲ ਸਰਕਾਰ ਦਾ ਲੂਣ ਖਾਂਦਾ ਹੈ। ਉਸਦਾ ਦਿੱਤਾ। ਖਾਂਦਾ ਹੈ। ਫ਼ਿਊਡਲ ਸਰਦਾਰ ਉਸ ਨੂੰ ਆਪਣੀ ਜ਼ਮੀਨ ਵਾਹੁਣ ਨੂੰ ਦੇਂਦਾ ਹੈ, ਤਾਂ ਹੀ

ਉਸ ਨੂੰ ਆਪਣੇ ਤੇ ਆਪਣੇ ਟੱਬਰ ਦੇ ਢਿੱਡ ਦਾ ਝੁਲਕਾ ਕਮਾਉਣਾ ਨਸੀਬ ਹੁੰਦਾ ਹੈ। ਇਸ ਪੱਧਰ ਤੇ ਹੀ ਫ਼ਿਊਡਲ ਸਮਾਜ ਦਾ ਅਮਲ ਚਲਦਾ ਹੈ। ਚੰਗੇ ਮਾੜੇ ਦੀ, ਸਹੀ ਗਲਤ ਦੀ ਤਮੀਜ਼ ਹੁੰਦੀ ਹੈ। ਫ਼ਿਊਡਲ ਸਮਾਜ ਦੀ ਤੋਰ ਤੁਰਦੀ ਜਾਂਦੀ ਹੈ। ਪਰ ਜ਼ੇਰੇ ਸਤ੍ਹਾ ਅਸਲੀਅਤ-ਬਾਤਨ ਦੀ ਪੱਧਰ ਤੇ ਅਸਲੀਅਤ, ਸਾਹਮਣੇ ਦਿਸਦੀ ਅਸਲੀਅਤ ਨਾਲੋਂ ਜ਼ਾਹਿਰ ਦੀ ਪੱਧਰ ਦੀ ਅਸਲੀਅਤ ਨਾਲੋਂ-ਐਨ ਉਲਟ ਹੁੰਦੀ ਹੈ। ਫ਼ਿਊਡਲ ਸਰਦਾਰ ਮੁਜ਼ਾਰੇ ਦੀ ਕੀਤੀ ਕਮਾਈ ਤੇ ਪਲਦਾ ਹੈ, ਵਿਹਲਾ ਬੈਠਾ ਐਸ਼ ਕਰਦਾ ਹੈ। ਨਮਕ ਮੁਜ਼ਾਰੇ ਦਾ ਉਹ ਖਾ ਰਿਹਾ ਹੁੰਦਾ ਹੈ। ਜ਼ੇਰੇ ਸਤ੍ਹਾ ਦੀ ਅਸਲੀਅਤ ਆਜ਼ਾਦੀ ਦਾ ਪੈਂਤੜਾ, ਉਸ ਦਾ ਸਿਧਾਂਤ ਦਸਦਾ ਹੈ-ਸਾਇੰਸ ਬੇਨਕਾਬ ਕਰਦੀ ਹੈ।

ਸਤੱਈ ਪੱਧਰ ਦੀ ਇਹ ਅਸਲੀਅਤ ਸਮਾਜਕ ਵੇਗ-ਸਮਾਜ ਦੀ ਉਸਾਰੀ ਦੀ ਸਟੇਜ ਆਪ ਪੈਦਾ ਕਰਦੀ ਹੈ ਅਤੇ ਇਸ ਨੂੰ ਅਸਲੀਅਤ ਕਰਕੇ-ਸੱਚ ਕਰਕੇ, ਲੋਕਾਂ ਦੇ ਦਿਲਾਂ ਵਿਚ ਬਿਠਾਉਂਦੀ ਹੈ। ਫ਼ਿਊਡਲ ਕਲਚਰ, ਫ਼ਿਊਡਲ ਉਸਾਰ ਦਾ ਵਿਚਾਰਧਾਰਕ ਕਲਚਰਲ ਮੁਹਾਜ਼। ਇਸ ਮੁਹਾਜ਼ ਦੀ ਕਰਨੀ ਬਗ਼ੈਰ-ਮਿਹਨਤਕਸ਼ ਤਬਕੇ ਦੇ ਦਿਲਾਂ-ਦਿਮਾਗਾਂ ਨੂੰ ਸਤੱਈ ਪੱਧਰ ਦੀ-ਜ਼ਾਹਿਰ ਦੀ ਪੱਧਰ ਦੀ ਅਸਲੀਅਤ ਅਨੁਸਾਰ ਢਾਲਿਆਂ ਬਗ਼ੈਰ ਉਹ ਪੈਦਾਵਾਰ ਦੇ ਫ਼ਿਊਡਲ ਰੂਪ ਦੀ ਪੰਜਾਲੀ ਜੁਪ ਹੀ ਨਹੀਂ ਸਕਦਾ। ਨਿਰੇ ਜਾਇਦਾਦ ਦੇ ਕਾਨੂੰਨੀ ਰਿਸ਼ਤਿਆਂ ਵਿਚ ਏਨੀ ਪਾਇਆਂ ਹੀ ਨਹੀਂ ਹੁੰਦੀ। ਜਿਸ ਤਰ੍ਹਾਂ ਫ਼ਿਊਡਲ ਸਮਾਜ ਦਾ ਵਿਚਾਰਧਾਰਕ ਕਲਚਰਲ ਮੁਹਾਜ਼ ਫਿਊਡਲ ਦੀ ਸਤੱਈ ਪੱਧਰ ਨੂੰ ਅਸਲੀਅਤ ਬਣਾ ਕੇ, ਲੋਕਾਂ ਦੇ ਮਨਾਂ ਵਿਚ ਘਰ ਕਰਾਉਂਦਾ ਹੈ, ਏਸੇ ਤਰ੍ਹਾਂ ਹੀ ਆਜ਼ਾਦੀ ਦੇ ਪੈਂਤੜੇ ਦਾ ਇਹ ਹੀ ਮੁਹਾਜ਼-ਉਸਦਾ ਸਿਧਾਂਤ, ਇਸ ਸਤੱਈ ਪੱਧਰ ਦਾ ਪਾਜ ਉਘੇੜਦਾ ਹੈ। ਬੰਦੇ ਦੀ ਜ਼ਿੰਦਗੀ, ਚੂੰਕਿ ਬਾਇਆਲੋਜੀਕਲ ਰੁਚੀਆਂ ਦੇ ਅਧੀਨ, ਬਾਇਆਲੋਜੀਕਲ ਰੂਪ ਵਿਚ ਨਹੀਂ, ਸਮਾਜਕ ਰੂਪ ਵਿਚ ਹੈ, ਇਸ ਵਾਸਤੇ ਸਮੇਤ ਸਮਾਜਕ ਅਸਲੀਅਤ ਦੇ, ਸਭ ਚੌਗਿਰਦੇ ਦੀ ਅਸਲੀਅਤ ਨੂੰ ਸਮਝਣਾ, ਤੇ ਉਸਦੇ ਅਨੁਸਾਰ ਬੰਦੇ ਕੋਲੋਂ, ਆਪਣੀ ਜ਼ਿੰਦਗੀ ਵਾਸਤੇ ਜਦੋ-ਜਹਿਦ ਕਰਵਾਉਣਾ, ਬਾਇਆਲੋਜੀਕਲ ਰੁਚੀਆਂ ਦੇ ਅਧੀਨ ਨਹੀਂ। ਚੇਤੰਨਤਾ ਦੇ ਵਿਚਾਰਧਾਰਕ ਕਲਚਰਲ ਮੁਹਾਜ਼ ਦੇ ਸਪੁਰਦ ਹੈ। ਸਮਾਜਕ ਵੇਗ ਸਮਾਜ ਦੀ ਉਸਾਰੀ, ਸਮਾਜ ਦਾ ਇਤਿਹਾਸਕ ਉਸਾਰ, ਸਭ ਕੁਝ, ਬੁਨਿਆਦੀ ਤੌਰ ਤੇ ਬੰਦੇ ਦੀ ਸਮਾਜਕਤਾ ਦਾ ਪਸਾਰਾ ਹੈ।

ਸਰਮਾਏਦਾਰੀ ਦੀ ਮੰਡੀ ਵਿਚ ਲੇਬਰ ਵੀ ਹੋਰਨਾਂ ਜਿਨਸਾਂ ਵਾਂਗ ਇਕ ਵਿਕਦੀ ਜਿਨਸ ਹੁੰਦੀ ਐ। ਅਤੇ ਜਿੰਨੀ ਕਿਰਤ ਸ਼ਕਤੀ (Labour power) ਕਿਸੇ ਜਿਨਸ ਨੂੰ ਬਣਾਉਣ ਜਾਂ ਪੈਦਾ ਕਰਨ ਵਿਚ ਲਗਦੀ ਹੈ (Labour power expended on its **manufacture**) ਉਹ ਉਸਦੀ ਕੀਮਤ ਹੁੰਦੀ ਐ। ਸੋ ਇਸ ਮੰਡੀ ਵਿਚ ਲੇਬਰ ਦੀ ਕੀਮਤ ਉਨੀ ਹੀ ਪੈਂਦੀ ਹੈ ਜਿੰਨੀ ਨਾਲ, ਉਸਦੀ ਆਪਣੀ ਤੇ ਉਸਦੇ ਟੱਬਰ ਦੀ ਜੀਆ-ਪਾਈ ਹੋ ਸਕੇ, ਤਾਂ ਕਿ ਬਤੌਰ ਲੋੜੀਂਦੀ ਜਿਨਸ ਦੇ, ਲੇਬਰ ਪੈਦਾਵਾਰ ਦੇ ਵੇਗ ਨੂੰ ਮਿਲਦਾ ਜਾਵੇ। ਲੇਬਰ ਇਸ ਮੰਡੀ ਵਿਚ ਵਿਕਦੀ ਜਿਨਸ ਤਾਂ ਹੈ। ਅਤੇ ਉਸਦਾ ਮੂਲ ਵੀ ਹੋਰ ਜਿਨਸਾਂ ਵਾਂਗ ਉਸਨੂੰ ਪੈਦਾ ਕਰਨ ਤੇ ਲੱਗੀ ਕਿਰਤ ਸ਼ਕਤੀ ਦੇ ਮੁਤਾਬਿਕ ਹੀ ਪੈਂਦਾ ਹੈ।

ਪਰ ਇਹ ਇਕ ਐਸੀ ਜਿਨਸ ਹੈ ਜਿਸਦੀ ਆਪਣੀ ਕੀਮਤ ਤਾਂ ਥੋਹੜੀ ਹੁੰਦੀ ਐ। ਪਰ ਜਦੋਂ ਇਹ ਲਗਦੀ ਹੈ-ਵਰਤੀ ਜਾਂਦੀ ਹੈ, ਇਹ ਆਪਣੀ ਕੀਮਤ ਨਾਲੋਂ ਜ਼ਿਆਦਾ ਕੀਮਤ ਪੈਦਾ ਕਰਦੀ ਹੈ। ਆਪਣੀ ਕੀਮਤ ਨਾਲੋਂ ਜ਼ਿਆਦਾ ਪੈਦਾ ਕੀਤੀ ਕੀਮਤ ਵਾਧੂ ਵੈਲਯੂ (Surplus value)ਹੁੰਦੀ ਹੈ। ਉਹ ਸਰਮਾਇਦਾਰ ਦੀ ਝੋਲੀ ਪੈਂਦੀ ਹੈ, ਉਸਦਾ ਮੁਨਾਫ਼ਾ ਹੁੰਦੀ ਹੈ। ਇਸ ਮੰਡੀ ਵਿਚ Demand and Supply ਦੇ ਕਾਨੂੰਨ ਦਾ ਪ੍ਰਵੇਸ਼ ਹੈ। ਉਹ ਸ਼ਰੋਮਣੀ ਹੈ। ਉਸਦਾ ਹਰ ਇਕ ਦੇ ਮਨ ਤੇ ਅਚੇਤ ਹੀ ਅਸਰ ਇਹ ਹੁੰਦਾ ਹੈ ਕਿ ਉਸਦਾ ਮੁੱਲ ਉਹ, ਜੋ ਮੰਡੀ ਵਿਚ ਪੈ ਗਿਆ। ਸੋ ਸਤੱਈ ਪੱਧਰ ਲੇਬਰ ਨੂੰ ਇਹ ਹੀ ਅਨੁਭਵ ਕਰਾਉਂਦੀ ਹੈ ਕਿ ਉਸਦਾ ਮੁਲ ਉਸਨੂੰ ਮਿਲ ਗਿਆ। ਤੇ ਮੂਲ ਰੂਪ ਵਿਚ ਲੇਬਰ ਨੂੰ ਤਸੱਲੀ ਹੋ ਜਾਂਦੀ ਹੈ। ਪਰ ਸਤੱਈ ਪੱਧਰ ਦਾ ਲੇਬਰ ਨੂੰ ਕਰਾਇਆ ਜਾ ਰਿਹਾ ਅਨੁਭਵ ਅਸਲ ਵਿਚ ਸਹੀ ਨਹੀਂ ਹੁੰਦਾ। ਇਹ ਉਸ ਨਾਲ ਪਤਰਾਜੀ ਕਰ ਰਿਹਾ ਹੁੰਦਾ ਹੈ। ਉਹ ਲੇਬਰ ਦੀ ਪੈਦਾ ਕੀਤੀ ਵਾਧੂ ਵੈਲਯੂ ਨੂੰ, ਉਸਦੀ ਮਿਹਨਤ ਦੀ ਕੀਤੀ ਜਾ ਰਹੀ ਲੁਟ ਨੂੰ ਲੁਕਾ ਰਿਹਾ ਹੁੰਦਾ ਹੈ। ਉਸਦਾ ਲੇਬਰ ਨੂੰ ਭੇਦ ਹੀ ਨਹੀਂ ਲਗਣ ਦੇ ਰਿਹਾ ਹੁੰਦਾ। ਜ਼ਾਹਿਰ ਦੀ ਪੱਧਰ ਲੇਬਰ ਨੂੰ ਪੈਦਾਵਾਰ ਦੇ ਵੇਗ ਦੀ ਅਸਲੀਅਤ ਤਕ ਪਹੁੰਚਣ ਹੀ ਨਹੀਂ ਦੇਂਦੀ। ਜ਼ਾਹਿਰ ਦੀ ਪੱਧਰ ਆਪ ਧੋਖਾ ਦੇਂਦੀ ਹੈ। ਸਮਝਣ ਵਾਲਾ ਉਸਨੂੰ ਗਲਤ ਨਹੀਂ ਸਮਝ ਰਿਹਾ ਹੁੰਦਾ। ਇਹ ਜ਼ਾਹਿਰ ਦੀ ਪੱਧਰ ਪੈਦਾਵਾਰ ਦੇ ਬੁਰਜੁਆ ਰੂਪ ਦੀ ਆਪ ਪੈਦਾ ਕੀਤੀ ਹੁੰਦੀ ਹੈ, ਉਸਦੇ ਹਿਤੀ ਵਗਦੀ ਹੈ, ਲੇਬਰ ਦੀ ਲੁਟ ਵਿਚ ਸਹਾਈ ਹੁੰਦੀ ਹੈ। ਉਸਦਾ ਰੋਲ ਹੀ ਇਹ ਹੈ।

ਸਤੱਈ ਪੱਧਰ ਤੋਂ ਜ਼ੇਰੇ ਸਤ੍ਹਾ ਲਿਜਾਂਦੀ ਹੈ ਸਾਇੰਸ—ਸਿਧਾਂਤ। ਸਾਇੰਸ ਤੋਂ ਬਗੈਰ ਬੰਦਾ ਜ਼ਾਹਿਰ ਦੀ ਪੱਧਰ ਦਾ ਹੀ ਸ਼ਿਕਾਰ ਰਹਿੰਦਾ ਹੈ। ਸਾਇੰਸ ਤੋਂ ਬਗੈਰ ਬਾਤਨ ਦੀ ਪੱਧਰ ਪੱਲਾ ਹੀ ਨਹੀਂ ਫੜਾਉਂਦੀ। ਅਸਲੀਅਤ ਦੀ ਸਹੀ ਸਮਝ ਲਾਗੇ ਨਹੀਂ ਫਟਕਣ ਦੇਂਦੀ। ਅਤੇ ਅਸਲੀਅਤ ਦੀ ਧੁਰ ਸਿਰ ਸਮਝ ਤੋਂ ਬਗੈਰ, ਉਸਦੇ ਬਦਲਣ ਵਾਸਤੇ ਹੱਥ ਥਾਂ ਸਿਰ ਪੈ ਹੀ ਨਹੀਂ ਸਕਦਾ। ਚੇਤੰਨਤਾ ਦਾ, ਉਸਦੇ ਮੁਹਾਜ਼ ਦਾ ਰੋਲ ਸਪਸ਼ਟ ਹੈ। ਮਿਹਨਤਕਸ਼ ਤਬਕਾ ਜ਼ਾਹਿਰ ਦੀ ਪੱਧਰ ਤੇ ਹੀ ਭਟਕਦਾ ਹੈ ਜਾਂ ਬਾਤਨ ਦੀ ਪੱਧਰ ਤਕ ਪਹੁੰਚਦਾ ਹੈ, ਇਸਦਾ ਜਮਾਤੀ ਜਦੋ-ਜਹਿਦ ਵਿਚ ਅਰਥ ਹੁੰਦਾ ਹੈ।

ਚੇਤੰਨਤਾ ਸਮਾਜਕਤਾ ਦਾ ਲਾਜ਼ਮੀ ਪਹਿਲੂ ਹੈ। ਸੋ ਦਿਮਾਗ ਦੇ ਵਿਕਾਸ-ਚੇਤੰਨਤਾ ਦੀ ਉਤਪਤੀ, ਉਸਦੀ ਉਸਾਰੀ ਦਾ ਤੇ—ਰਲ ਕੇ, ਸਾਂਝੇ ਤੌਰ ਤੇ ਕੰਮ ਕਰਨ ਦਾ—ਪੈਦਾਵਾਰ ਦੀ, ਸਮਾਜਕਤਾ ਦਾ—ਪੈਦਾਵਾਰ ਦੇ ਸਮਾਜਕ ਰੂਪ ਦਾ—ਆਪਸ ਵਿਚ ਡਾਇਲੈਕਟਿਕ ਰਿਸ਼ਤਾ ਲਾਜ਼ਮੀ ਸੀ—ਹੈ। ਇਸ ਡਾਇਲੈਕਟਿਕ ਰਿਸ਼ਤੇ ਤੋਂ ਬਗੈਰ ਨਾ ਬੰਦੇ ਦੀ ਜੂਨ-ਉਸਦੀ ਨਸਲ ਮੁਮਕਿਨ ਸੀ, ਨਾ ਸਮਾਜ ਦੀ ਹੋਂਦ, ਨਾ ਸਮਾਜਕ ਵੇਗ, ਨਾ ਸਮਾਜਕ ਪੈਦਾਵਾਰ ਅਤੇ ਨਾ ਬੰਦੇ ਦੀ ਬਣਤਰ ਦਾ, ਸਮਾਜਕ ਪੈਦਾਵਾਰ ਦਾ, ਸਮਾਜ ਦਾ ਇਤਿਹਾਸਕ ਵਿਕਾਸ। ਦੂਸਰੇ ਲਫ਼ਜ਼ਾਂ ਵਿਚ ਨਾ ਸਭਿਅਤਾ ਤੇ ਕਲਚਰ ਦੀ ਉਸਾਰੀ। ਸਮਝਣ ਵਾਲਾ ਨੁਕਤਾ ਇਹ ਹੈ ਕਿ ਪਸ਼ੂ ਦੀ ਪੱਧਰ ਤੇ, ਉਸਦੀ ਜ਼ਿੰਦਗੀ ਵਾਸਤੇ ਜਦੋ-ਜਹਿਦ ਉਸ ਦੀਆਂ ਬਾਇਆਲੋਜੀਕਲ ਰੁਚੀਆਂ ਦੇ ਹਵਾਲੇ ਹੁੰਦੀ ਹੈ ਜੋ ਕਿ ਉਸਦੀ ਨਸਲ ਦੀ ਆਪਣੀ ਜ਼ਿੰਦਗੀ

ਵਾਸਤੇ ਜਦੋ-ਜਹਿਦ ਨੇ ਪੈਦਾ ਕੀਤੀਆਂ ਹੁੰਦੀਆਂ ਨੇ। ਬੰਦੇ ਦੀ ਨਸਲ ਦੀ ਜ਼ਿੰਦਗੀ ਚੂੰਕਿ ਉਸਦੀ ਸਮਾਜਕਤਾ ਤੇ ਮੁਨਹੱਸਰ ਹੈ, ਉਸਦੀ ਆਪਣੀ ਜ਼ਿੰਦਗੀ ਵਾਸਤੇ ਜਦੋ-ਜਹਿਦ ਸਮਾਜਕ ਹੋਈਆਂ ਰੁਚੀਆਂ ਦੇ-ਜਜ਼ਬਿਆਂ ਦੀ, ਕਲਚਰ ਦੀ ਸ਼ਕਲ ਵਿਚ ਪ੍ਰਵੇਸ਼ ਕਰਦੀਆਂ ਰੁਚੀਆਂ ਦੇ ਹਾਲਾਤ ਦੇ ਪ੍ਰਸੰਗ ਵਿਚ ਵਿਚਾਰਧਾਰਕ ਕਲਚਰਲ ਮੁਹਾਜ਼ ਦੇ ਸਪੁਰਦ ਹੈ, ਚੇਤੰਨਤਾ ਦੀ ਅਗਵਾਈ ਦੇ ਹਵਾਲੇ ਹੈ।

ਬੰਦਾ ਸਮਾਜਕ ਜੀਵ ਹੈ। ਅਤੇ ਉਸਦੀ ਸਮਾਜਕਤਾ ਕਿਸੇ ਸਿਧਾਂਤ ਦੀ ਬਣਾਈ ਹੋਈ ਨਹੀਂ। ਇਹ ਬੁਨਿਆਦੀ ਮਨੁਖੀ ਬਣਤਰ ਹੈ। ਬੰਦੇ ਦਾ ਨਸਲੀ ਅਸਲਾ ਹੈ। ਉਸਦੀ ਨਸਲ ਦੀ ਆਪਣੀ ਜ਼ਿੰਦਗੀ ਵਾਸਤੇ ਜਦੋ-ਜਹਿਦ ਦੀ ਪੈਦਾਵਾਰ ਹੈ। ਇਸ ਨੁਕਤੇ ਨੂੰ ਜਿੰਨੀ ਵੀ ਤਰਜੀਹ ਦਿੱਤੀ ਜਾਵੇ, ਉਨੀ ਹੀ ਥੋੜੀ ਹੈ। ਸਮਾਜਕ ਹੋਣ ਦੇ ਨਾਤੇ ਬੰਦਾ ਚੇਤੰਨ ਜੀਵ ਹੈ। ਇਸ ਵਾਸਤੇ ਉਸਦੇ ਵਾਸਤੇ, ਖ਼ਿਆਲ ਤੇ ਅਮਲ ਦੇ ਸਿਸਟਮ ਦਾ (Frame of Orientation) ਨਜ਼ਰੀਆ ਲਾਜ਼ਮੀ ਹੈ। ਇਸ ਤੋਂ ਬਗੈਰ ਉਹ ਜੀਉਂਦਾ ਰਹਿ ਹੀ ਨਹੀਂ ਸਕਦਾ। ਇਹ ਹੀ ਵਜ੍ਹਾ ਹੈ ਕਿ ਨਜ਼ਰੀਏ ਤੋਂ ਬਗੈਰ ਨਾ ਕੋਈ ਕਲਚਰ ਹੋਈ ਹੈ, ਨਾ ਹੋ ਹੀ ਸਕਦੀ ਹੈ। ਅਸਲੀਅਤ ਇਹ ਹੈ ਕਿ ਬੰਦੇ ਦੀ ਤਾਕਤ ਵਿਚਾਰਧਾਰਕ ਕਲਚਰਲ ਮੁਹਾਜ਼ ਦੇ ਹੱਥ ਹੁੰਦੀ ਹੈ। ਦਿਲ ਦੇ, ਮਨ ਦੇ ਵੇਗ ਦੇ ਹੱਥ ਹੁੰਦੀ ਹੈ। ਇਕ ਨੁਕਤੇ ਤੋਂ ਬੰਦਾ ਉਹ ਕੁਝ ਹੀ ਹੁੰਦਾ ਹੈ ਜਿਸ ਨਜ਼ਰੀਏ ਨੂੰ ਉਹ ਹਿੱਕ ਨਾਲ ਲਾਈ ਬੈਠਾ ਹੁੰਦਾ ਹੈ। ਅੰਦਰ ਘਰ ਕਰਾਈ ਬੈਠਾ ਹੁੰਦਾ ਹੈ। ਜਿਸਦੇ ਉਹ ਅਰਪਣ ਹੁੰਦਾ ਹੈ। ਜਿਸਦਾ ਉਹ ਸਰੂਪ ਬਣਿਆ ਹੋਇਆ ਹੁੰਦਾ ਹੈ। ਅਸੀਂ ਉਹ ਹੀ ਹਾਂ ਜਿਸ ਨੂੰ ਅਸੀਂ ਅਰਪਣ ਹਾਂ। ਜੋ ਸਾਡਾ ਚਲਨ-ਅਮਲ ਚਲਾਉਂਦਾ ਹੈ। ਚਲਨ ਤੌਰ ਦੇ, ਮਨ ਦੇ ਮਨੋਰਥਾਂ ਦੀ ਸਿਰਜਣਾ ਵਿਚ ਨਜ਼ਰੀਏ ਦੀ, ਕਲਚਰ ਦੀ ਅਹਿਮੀਅਤ ਨੂੰ ਨਜ਼ਰ-ਅੰਦਾਜ਼ ਕਰਨਾ ਅਸਲੀਅਤ ਵੱਲੋਂ ਅੱਖਾਂ ਬੰਦ ਕਰਨਾ ਹੈ।

ਬੰਦੇ ਦੀਆਂ ਬਾਇਆਲੋਜੀਕਲ ਰੁਚੀਆਂ ਦੀ ਸਮਾਜਕ ਰੂਪ ਵਿਚ ਤਬਦੀਲੀ ਦੇ ਕੁਝ ਸਿੱਟੇ ਹਨ। ਪਸ਼ੂ ਦੀ ਪੱਧਰ ਤੇ ਬਾਇਆਲੋਜੀਕਲ ਰੁਚੀਆਂ ਦਾ, ਆਪਣੇ ਚੌਗਿਰਦੇ ਨੂੰ ਹੁੰਗਾਰਾ (Response) ਆਪਣੇ ਆਪ (Automatic) ਹੁੰਦਾ ਹੈ। ਬੰਦੇ ਦੀ ਪੱਧਰ ਤੇ, ਸਿਵਾਏ ਖ਼ਾਸ ਹਾਲਾਤ ਦੇ (Reflex action-habit) ਇਹ ਹੁੰਗਾਰਾ ਆਪਣੇ ਆਪ ਨਹੀਂ ਹੁੰਦਾ। ਮੂਲ ਰੂਪ ਵਿਚ ਸਮਝ ਤੇ ਕੋਸ਼ਿਸ਼ ਦਰਕਾਰ ਹੁੰਦੀ ਐ। ਗਲਤੀ ਦਾ ਅਮਕਾਨ ਹੁੰਦਾ ਹੈ। ਬੰਦੇ ਦੀ ਜ਼ਿੰਦਗੀ ਚੂੰਕਿ ਸਮਾਜਕ ਹੈ, ਉਸਦਾ ਚੌਗਿਰਦਾ ਕੁਦਰਤ ਦੀ ਕੁਖ ਵਿਚ—ਮੂਲ ਰੂਪ ਵਿਚ ਸਮਾਜਕ ਹੈ। ਤੇਜ਼ੀ ਨਾਲ ਬਦਲਦਾ ਹੈ। ਇਸ ਤੋਂ ਉਪਰੰਤ ਪੇਸ਼ ਅਸਲੀਅਤ ਦਾ, ਸਮਾਜਕ ਅਸਲੀਅਤ ਦਾ ਸਤਹੀ ਤੇ ਜ਼ੇਰੇ ਸਤਹੀ, ਦੋਹਾਂ ਪੱਧਰਾਂ ਤੋਂ ਹੋਣਾ ਮੁਮਕਿਨ ਹੈ। ਇਸ ਵਾਸਤੇ ਬਾਇਆਲੋਜੀਕਲ ਰੁਚੀਆਂ ਦੇ ਵੱਸ ਤੋਂ ਬਾਹਰੀ ਗੱਲ ਹੈ। ਐਸੀ ਅਸਲੀਅਤ ਨੂੰ ਆਪਣੇ ਆਪ ਹੱਥ ਪੈ ਸਕਦਾ ਹੀ ਨਹੀਂ। ਇਸ ਅਸਲੀਅਤ ਨੂੰ ਨਜਿਠਣ ਵਾਸਤੇ ਪਹਿਲਾ ਕਦਮ ਹੈ ਅਸਲੀਅਤ ਦੀ-ਸਤਹੀ, ਜ਼ੇਰੇ ਸਤਹੀ, ਜ਼ਾਹਿਰ-ਬਾਤਨ, ਦੋਹਾਂ ਪੱਧਰਾਂ ਤੇ ਧੁਰ ਸਿਰ ਸਹੀ ਸਮਝ ਅਤੇ ਦੂਸਰੇ, ਨਜ਼ਰੀਏ, ਕਲਚਰ ਰਾਹੀਂ ਬੰਦੇ ਦੀ ਤਾਕਤ ਦਾ ਸਹੀ ਪੈਂਤੜੇ ਤੇ ਆਉਣਾ-ਲਗਣਾ। ਇਹ ਚੇਤੰਨਤਾ ਦੇ,

ਵਿਚਾਰਧਾਰਕ ਕਲਚਰਲ ਮੁਹਾਜ਼ ਦੇ ਤਣਿਆਂ ਤਕ ਜ਼ੋਰ ਲਗਣ ਤੋਂ ਬਗੈਰ ਮੁਮਕਿਨ ਹੀ ਨਹੀਂ ਹੈ। ਬੰਦੇ ਦੀ ਜ਼ਿੰਦਗੀ ਦੇ ਵਸੀਲਿਆਂ ਦੀ ਪੈਦਾਵਾਰ ਸਮਾਜਕ ਹੈ। ਇਹ ਨੁਕਤਾ ਤੇ, ਇਸ ਤੋਂ ਜੋ ਉਪਜਦਾ ਹੈ, ਇਸਦਾ ਲਗ ਲਬੇੜ (Implication) ਹਿਰਦੇ ਤੇ ਲਿਖਣਾ ਲੋੜੀਦੇ।

ਪੈਦਾਵਾਰ ਚੂੰਕਿ ਸਮਾਜਕ ਹੈ, ਇਸ ਵਾਸਤੇ ਪੈਦਾ ਕਰਨ ਵਾਲਿਆਂ ਦਾ ਕੁਦਰਤ ਨਾਲ ਹੀ ਰਿਸ਼ਤਾ ਨਹੀਂ ਹੁੰਦਾ, ਇਸ ਰਿਸ਼ਤੇ ਨਾਲ ਉਨ੍ਹਾਂ ਦੇ ਆਪਸ ਵਿਚ ਰਿਸ਼ਤੇ ਵੀ ਲਾਜ਼ਮੀ ਹੁੰਦੇ ਹਨ। ਸੋ ਪੈਦਾਵਾਰ ਪਦਾਰਥਕ ਤਾਂ ਹੈ ਹੀ, ਇਹ ਸਮਾਜਕ ਵੀ ਹੈ। ਸਮਾਜਕ ਰਿਸ਼ਤੇ ਪੈਦਾਵਾਰ ਦੇ ਵਿਚ ਆਉਂਦੇ ਹਨ। ਸਮਾਜਕ ਰਿਸ਼ਤਿਆਂ ਤੋਂ ਬਗੈਰ ਪੈਦਾਵਾਰ ਹੋ ਹੀ ਨਹੀਂ ਸਕਦੀ; ਪੈਦਾਵਾਰ ਦੇ ਦੋਵੇਂ ਪਹਿਲੂ—ਪਦਾਰਥਕ, ਸਮਾਜਕ ਆਪਸ ਵਿਚ ਅੰਦਰੂਨੀ ਤੌਰ ਤੇ ਸੰਬੰਧਤ ਹਨ। ਪੈਦਾਵਾਰ ਦਾ ਰੂਪ ਕੋਈ ਹੋਵੇ ਉਹ ਨਿਰੇ ਪੈਦਾਵਾਰ ਦੇ ਕੇਂਦਰਾਂ ਦੇ ਅੰਦਰੂਨੀ ਰਿਸ਼ਤਿਆਂ ਦੇ ਸਿਰ ਤੇ ਹੀ ਨਹੀਂ ਚਲ ਸਕਦਾ। ਜੇ ਚਲ ਸਕਦਾ ਹੁੰਦਾ ਤਾਂ ਨੀਂਹ ਆਪਣੇ ਆਪ ਹੀ ਚਲਦੀ ਜਾਂਦੀ। ਸਮਾਜਕ ਵੇਗ ਨੂੰ ਉਸਾਰ ਪੈਦਾ ਹੀ ਨਾ ਕਰਨਾ ਪੈਂਦਾ। ਪੈਦਾਵਾਰ ਦਾ ਰੂਪ ਉਸਾਰ ਦੇ ਰਿਸ਼ਤਿਆਂ ਬਗੈਰ ਵਿਚਾਰਧਾਰਕ ਕਲਚਰਲ ਮੁਹਾਜ਼ ਦੇ ਰਿਸ਼ਤਿਆਂ ਬਗੈਰ ਅਤੇ ਜਮਾਤੀ ਸਮਾਜ ਵਿਚ ਇਨ੍ਹਾਂ ਦੇ ਨਾਲ ਸਿਆਸੀ ਰਿਸ਼ਤਿਆਂ ਬਗੈਰ ਚਲ ਹੀ ਨਹੀਂ ਸਕਦਾ। ਪੈਦਾਵਾਰ ਦਾ ਰੂਪ ਚਲਾਉਣਾ ਤਾਂ ਅੰਤ ਬੰਦੇ ਨੇ ਹੀ ਹੁੰਦਾ ਹੈ। ਅਤੇ ਪੈਦਾਵਾਰ ਦੇ ਰੂਪ ਦੀ ਪੰਜਾਲੀ ਬੰਦਾ ਪੈਦਾਵਾਰ ਦੇ ਕੇਂਦਰਾਂ ਦੇ ਰਿਸ਼ਤਿਆਂ ਦਾ ਜੋਇਆ ਹੀ ਨਹੀਂ ਜੁਪਦਾ। ਨਿਰੇ ਉਨ੍ਹਾਂ ਦੇ ਜੋਇਆਂ ਜੁਪ ਹੀ ਨਹੀਂ ਸਕਦਾ। ਬੰਦਾ ਪੈਦਾਵਾਰ ਦੇ ਰੂਪ ਨੂੰ, ਤਰਜ਼ੇ-ਜ਼ਿੰਦਗੀ ਨੂੰ, ਚਲਾਉਂਦਾ ਹੈ—ਸਮੇਤ ਉਸਾਰ ਦੇ ਰਿਸ਼ਤਿਆਂ ਦੇ, ਸਾਰੇ ਸਮਾਜਕ ਰਿਸ਼ਤਿਆਂ ਦਾ ਸਿਰਜਿਆ। ਉਨ੍ਹਾਂ ਦੇ ਰਾਹੀਂ ਹੁੰਦੇ ਸਾਰੇ ਅਮਲ ਦਾ ਸਿਰਜਿਆ। ਬੰਦੇ ਦੇ ਮਨ ਦੇ ਵੇਗ ਨੂੰ ਮੂਲ ਰੂਪ ਵਿਚ ਢਾਲਦਾ ਹੈ ਵਿਚਾਰਧਾਰਕ ਕਲਚਰਲ ਮੁਹਾਜ਼, ਨਜ਼ਰੀਆ-ਕਲਚਰ।

ਬੰਦੇ ਨੂੰ ਲੋੜੀਂਦੇ ਪੈਂਤੜੇ ਤੇ ਲਿਆਉਣ ਵਾਸਤੇ,ਉਸ ਦੀ ਤਾਕਤ ਨੂੰ ਥਾਂ ਸਿਰ ਲਾਉਣ ਵਾਸਤੇ ਇਹ ਮੁਹਾਜ਼ ਤੇ ਇਸ ਦੀ ਕਰਨੀ ਬੁਨਿਆਦੀ ਹੈ। ਇਸ ਵਾਸਤੇ ਹੀ ਕੋਈ ਪੈਦਾਵਾਰ ਦਾ ਰੂਪ, ਕੋਈ ਤਰਜ਼ੇ-ਜ਼ਿੰਦਗੀ ਨਾ ਐਸੀ ਹੋਈ ਹੈ ਨਾ ਹੋ ਹੀ ਸਕਦੀ ਹੈ ਜੋ ਆਪਣੀ ਕਲਚਰ ਉਸਾਰਿਆਂ ਬਗੈਰ ਚੱਲੀ ਹੋਵੇ ਜਾਂ ਚੱਲ ਸਕੇ। ਅਤੇ ਆਪਣੇ ਨਜ਼ਰੀਏ ਤੋਂ ਬਗੈਰ ਕੋਈ ਕਲਚਰ ਮੁਮਕਿਨ ਹੀ ਨਹੀਂ ਹੈ। ਬੰਦੇ ਦੀਆਂ ਬਾਇਆਲੋਜੀਕਲ ਰੁਚੀਆਂ ਦੀ ਸਮਾਜਕ ਰੂਪ ਵਿਚ ਤਬਦੀਲੀ ਦਾ ਇਕ ਸਿੱਟਾ ਹੈ। ਇਕ ਤਰ੍ਹਾਂ ਕੰਮ ਦੇ ਵੇਗ ਦਾ, ਚੇਤੰਨਤਾ ਦੇ, ਕਲਚਰ ਦੇ ਹਵਾਲੇ ਹੋਣਾ। ਵਿਚਾਰਧਾਰਕ ਕਲਚਰਲ ਮੁਹਾਜ਼ ਦੀ ਕਰਨੀ ਦਾ ਬੁਨਿਆਦੀ ਰੋਲ, ਸਤੱਈ ਤੇ ਜ਼ੇਰੇ-ਸਤੱਈ ਦੋਹਾਂ ਪੱਧਰਾਂ ਦੀ ਬਦਲਦੀ ਅਸਲੀਅਤ ਨੂੰ ਹੱਥ ਪਾਉਣ ਵਾਸਤੇ ਸਮਝਣਾ ਹੀ ਨਹੀਂ, ਬਲਕਿ ਬੰਦੇ ਦੀ ਵਿਚਾਰਧਾਰਕ ਕਲਚਰਲ ਤਬਦੀਲੀ ਕਰ ਕੇ ਉਸਦੀ ਬਣਤਰ ਦੀ ਕਾਇਆਂ-ਪਲਟੀ ਕਰ ਕੇ ਉਸਦੀ ਤਾਕਤ ਨੂੰ ਲੋੜੀਂਦੀ ਥਾਵੇਂ ਲਾਉਣਾ।

ਸਮਾਜ ਦੀ ਡਾਇਲੈਕਟਿਕ ਦੀਆਂ ਦੋ ਬੁਨਿਆਦੀ ਜੁਜ਼ਾਂ ਹਨ। ਇਕ ਬੰਦੇ ਦੀ

ਆਜ਼ਾਦੀ ਦੀ ਤੇ ਦੂਸਰੀ ਉਸਦੀ ਗੁਲਾਮੀ ਦੀ । ਬੰਦੇ ਦੀਆਂ ਰੁਚੀਆਂ ਦੇ ਬਾਇਆਲੋਜੀਕਲ ਤੋਂ ਸਮਾਜਕ ਹੋਣ ਦਾ ਅਰਥ ਹੈ ਕਿ ਬੰਦੇ ਦੀ ਬਣਤਰ ਇਸ ਡਾਇਲੈਕਟਿਕ ਦੀਆਂ ਦੋਹਾਂ ਜੁਜ਼ਾਂ ਵਲ ਨੂੰ ਰਾਹ ਦੇਂਦੀ ਹੈ । ਪਦਾਰਥਕ ਹਾਲਾਤ ਰਾਹ ਦੇਂਦੇ ਹੋਣ ਸਹੀ, ਚੇਤੰਨਤਾ-ਨਜ਼ਰੀਆ-ਕਲਚਰ ਵਿਚਾਰਧਾਰਕ ਕਲਚਰਲ ਮੁਹਾਜ਼, ਸਮਾਜਕ ਹੋਈਆਂ ਰੁਚੀਆਂ ਦੀ ਤਾਕਤ ਦਾ ਮੁਹਾਣ ਸਮਾਜ ਦੀ ਡਾਇਲੈਕਟਿਕ ਦੀ ਕਿਸੇ ਜੁਜ਼ ਵੱਲ ਵੀ ਕਰ ਸਕਦਾ ਹੈ । ਕਰਦਾ ਆਇਆ ਹੈ । ਮਨਫ਼ੀ ਤੇ ਜਮ੍ਹਾਂ ਦੋਹੀਂ ਪਾਸੀਂ ਵਿਚਾਰਧਾਰਕ ਕਲਚਰਲ ਮੁਹਾਜ਼ ਦੀ ਕਰਨੀ ਬਾਬਤ ਕਿਸੇ ਨੂੰ ਅਨਭੋਲ ਨਹੀਂ ਰਹਿਣਾ ਚਾਹੀਦਾ । ਪਦਾਰਥਕ ਹਾਲਾਤ ਦੇ ਰਾਹ ਦੇਣ ਦੇ ਪ੍ਰਸੰਗ ਵਿਚ, ਹਾਕਮ ਜਮਾਤਾਂ ਦੇ ਨਜ਼ਰੀਏ ਦੀ ਮਾਰ ਹੇਠ ਆਇਆ, ਉਨ੍ਹਾਂ ਦੀ ਕਲਚਰ ਦੀ ਫਾਹੀ ਵਿਚ ਫਸਿਆ, ਸਮਾਜ ਦਾ ਮਿਹਨਤਕਸ਼ ਤਬਕਾ-ਮੁਲਖਈਆ ਹਜ਼ਾਰਹਾਂ ਸਾਲ, ਬੰਦੇ ਦੀ ਜੂਨੋਂ ਬੇਦਖ਼ਲ ਹੋਇਆ, ਨਿਰੇ ਕੰਮ ਕਰਦੇ ਹੱਥ ਬਣਿਆ 'ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰ' ਹੋਇਆ, ਜ਼ਲੀਲ ਹੋਇਆ ਆ ਰਿਹਾ ਹੈ । ਅਤੇ ਦੂਸਰੇ ਪਾਸੇ ਇਹ ਹੀ ਮੁਲਖੱਈਆ ਆਜ਼ਾਦੀ ਦੇ ਪੈਂਤੜੇ ਦੇ ਨਜ਼ਰੀਏ ਦੇ ਲੜ ਲਗ ਕੇ, ਉਸਦੀ ਕਲਚਰ ਦਾ ਉਠਾਇਆ ਸਭ ਧੋਣੇ ਧੋਂਦਾ ਆਇਆ ਹੈ । ਆਜ਼ਾਦੀ ਦੇ ਪੈਂਤੜੇ ਦੀ ਮਹਾਨ ਅਜਿਤ ਤਾਕਤ ਬਣਦਾ ਆਇਆ ਹੈ । ਬੰਦੇ ਦੀ ਲੋਥ ਆਪਣੇ ਆਪ ਵਿਚ ਕੁਛ ਨਹੀਂ । ਬੰਦਾ ਉਹ ਕੁਛ ਹੀ ਹੈ ਜੋ ਉਸਦੀ ਚੇਤੰਨਤਾ, ਉਸਦਾ ਨਜ਼ਰੀਆ, ਉਸਦੀ ਕਲਚਰ, ਉਸਨੂੰ ਬਣਾ ਦੇਵੇ, ਤੇ ਉਸਦੇ ਚਲਨ ਨੂੰ, ਅਮਲ ਨੂੰ ਆਪਣੀ ਤੋਰੇ ਤੋਰ ਲਵੇ । ਇਨ੍ਹਾਂ ਦਾ ਸਿਰਜਿਆ ਦਿਲ-ਦਿਮਾਗ ਜਿਸ ਪੈਂਤੜੇ ਦੇ ਹਿਤ ਨੂੰ ਅਰਪਣ ਹੋ ਜਾਵੇ । ਮਿਹਨਤਕਸ਼ ਤਬਕੇ ਦੇ ਜਮਾਤੀ ਚੇਤੰਨਤਾ ਗ੍ਰਹਿਣ ਕਰਨ ਦਾ ਅਰਥ ਇਹ ਹੀ ਹੈ । ਨਜ਼ਰੀਆ; ਕਲਚਰ ਭਾਵੇਂ ਉਸਨੂੰ ਨਾਇਕ ਬਣਾ ਦੇਣ, ਭਾਵੇਂ ਭੀਛਰ-ਕੋਡੀਉਂ ਖੋਟਾ । ਬੰਦਾ ਹੈ ਕੀ ? ਉਹ ਕੁਛ ਹੀ ਜਿਸ ਨਜ਼ਰੀਏ ਨੂੰ ਉਹ ਹਿੱਕ ਨਾਲ ਲਾ ਬੈਠਾ । ਜਿਸ ਕਲਚਰ ਵਿਚ ਉਹ ਢਲ ਗਿਆ, ਜਿਸਦੇ ਅਰਪਣ ਉਹ ਹੋ ਗਿਆ । ਜਿਸਦੇ ਕਰਾਏ ਅਮਲ ਰਾਹੀਂ ਉਹ ਆਪਣੀ ਜ਼ਿੰਦਗੀ ਪ੍ਰਗਟ ਕਰਨ ਲੱਗ ਪਿਆ । ਬੰਦੇ ਦੀ ਜ਼ਿੰਦਗੀ ਵਿਚ ਸਮਾਜ ਦੀ ਡਾਇਲੈਕਟਿਕ ਵਿਚ ਬੁਨਿਆਦੀ ਕੜੀ ਬੰਦਾ ਆਪ ਹੈ । ਸੋ ਅਹਿਮ ਬੁਨਿਆਦੀ ਮਸਲਾ ਹੈ ਬੰਦੇ ਦੀ ਨਵਿਉਂ ਸਿਰਿਉਂ ਸਿਰਜਣਾ ਕਰਨ ਦਾ ।

ਸੰਸਾਰ ਸਟੇਜ ਤੇ ਆਜ਼ਾਦੀ ਦਾ ਪੈਂਤੜਾ, ਜਿਸਦਾ ਅੱਜ ਮੁਹਾਵਰਾ ਤੇ ਸਿਧਾਂਤ ਮਾਰਕਸਵਾਦ ਹੈ—ਹਾਲਾਤ ਦੇ ਹਾਣੀ ਕਿਉਂ ਨਹੀਂ ਹੋ ਰਿਹਾ । ਉਹ ਮਾਇਆ ਦੇ ਬੁਰਜੁਆ ਪੈਂਤੜੇ ਦੇ ਵਿਰੁਧ ਰਿਤਿਆ ਕਿਉਂ ਪਿਆ ਹੈ ? ਉਸਦੀ ਚੜ੍ਹਤ ਉਹ ਕਿਉਂ ਨਹੀਂ ਜੋ ਹੋਣੀ ਚਾਹੀਦੀ ਸੀ ? ਮਾਰਕਸਵਾਦ ਸੰਸਾਰ ਦੇ ਮਿਹਨਤਕਸ਼ ਤਬਕੇ ਦਾ ਵਿਚਾਰ-ਧਾਰਕ ਕਲਚਰਲ ਮੁਹਾਵਰਾ ਕਿਉਂ ਨਹੀਂ ਬਣ ਪਾਇਆ ? ਹੋਰਨਾਂ ਕਾਰਨਾਂ ਤੋਂ ਇਲਾਵਾ ਇਸ ਕਰਕੇ ਕਿ ਮੂਲ ਰੂਪ ਵਿਚ ਉਹ ਇਕਾਨੋਮਿਜ਼ਮ ਦਾ ਸ਼ਿਕਾਰ ਹੋ ਗਿਆ ਹੈ । ਆਪਣੇ ਆਪ ਨੂੰ ਮਾਰਕਸਵਾਦੀ ਅਖਵਾਉਂਦੀਆਂ ਪਾਰਟੀਆਂ ਨੇ ਆਜ਼ਾਦ ਬੰਦੇ ਦੀ ਸਿਰਜਣਾ ਨੂੰ ਪਹਿਲ ਨਹੀਂ ਦਿੱਤੀ । ਇਸਨੂੰ ਕੇਂਦਰੀ; ਬੁਨਿਆਦੀ ਮਸਲਾ ਨਹੀਂ ਬਣਾਇਆ । ਪਹਿਲ ਦੇਣ ਦੇ ਨੁਕਤੇ ਤੋਂ ਉਹ ਬੰਦੇ ਨੂੰ ਛੱਡ ਕੇ,ਚੀਜ਼ਾਂ ਮਗਰ ਪੈ ਗਈਆਂ ਹਨ । ਜਦੋਂ ਅਸਲੀਅਤ

ਇਹ ਹੈ ਕਿ ਪੈਦਾਵਾਰ ਦੀਆਂ ਸ਼ਕਤੀਆਂ ਦੀ ਉਸਾਰੀ ਭਾਵੇਂ ਅਸਮਾਨ ਨੂੰ ਪਹੁੰਚ ਜਾਵੇ, ਉਹ ਆਪਣੇ ਆਪ ਸਮਾਜਕ ਰਿਸ਼ਤੇ ਨਹੀਂ ਬਦਲ ਸਕਦੀ। ਬੰਦੇ ਦੀ ਬਣਤਰ ਤਬਦੀਲ ਨਹੀਂ ਕਰ ਸਕਦੀ। ਇਹ ਤਬਦੀਲੀ ਜਮਾਤੀ ਜਦੋ-ਜਹਿਦ ਦਾ ਮਸਲਾ ਹੈ। ਬੰਦੇ ਤੋਰੇ ਤੁਰਦੇ ਹਨ, ਆਪਣੇ ਨਜ਼ਰੀਏ, ਆਪਣੇ ਖਿਆਲਾਂ-ਵਿਸ਼ਵਾਸਾਂ,ਆਪਣੀਆਂ ਕਦਰਾਂ-ਕੀਮਤਾਂ ਦੇ, ਉਨ੍ਹਾਂ ਦਾ ਆਪਣਾ ਆਪ ਬਣੀ ਕਲਚਰ ਦੇ, ਆਪਣੇ ਦਿਲ ਦਿਮਾਗ ਦੇ ਵੇਗ ਦੇ, ਆਪਣੇ ਮਨ ਦੇ ਵੇਗ ਦੇ, ਆਪਣੀ ਬਣੀ ਮਨੋਵਿਗਿਆਨਕ-ਮਨੋਵੇਗਕ ਬਣਤਰ ਦੇ, ਆਪਣੇ ਆਚਰਨ ਦੇ, ਬਣੀਆਂ ਉਸਦੀਆਂ ਖਾਸੀਅਤਾਂ ਦੇ। ਨਜ਼ਰੀਆ ਤਾਂ ਹੀ ਨਜ਼ਰੀਆ ਹੈ ਜੇ ਉਹ ਮਨੁਖੀ ਬਣਤਰ ਦੀ, ਬੰਦੇ ਦੇ ਆਚਰਨ ਦੀ ਸ਼ਕਲ ਅਖ਼ਤਿਆਰ ਕਰੇ। ਅਮਲ ਦਾ ਆਧਾਰ ਬਣੇ, ਉਸਦੀ ਅਗਵਾਈ ਕਰੇ। ਜੋ ਚੀਜ਼ ਮਨੁਖੀ ਬਣਤਰ ਦੀ ਸ਼ਕਲ ਅਖ਼ਤਿਆਰ ਨਹੀਂ ਕਰਦੀ ਉਹ ਨਿਰੀ ਸਤੱਈ ਹੈ। ਬੰਦੇ ਦੇ ਨਜ਼ਰੀਏ ਦੇ, ਜਜ਼ਬੇ ਦੇ, ਕਲਚਰ ਦੇ ਤੋਰੇ ਤੁਰਨ ਦਾ ਅਰਥ ਇਹ ਨਹੀਂ ਕਿ ਉਹ ਅਸਲੀਅਤ ਨਾਲੋਂ, ਸਮਾਜਕ-ਪਦਾਰਥਕ ਅਸਲੀਅਤ ਨਾਲੋਂ ਟੁਟਿਆ ਹੋਇਆ ਹੈ। ਬਿਲਕੁਲ ਨਹੀਂ। ਜੇ ਰੱਬ ਨੇ ਮਜਨੂੰ ਨੂੰ ਮਿਲਣਾ ਹੈ ਤਾਂ ਲੈਲਾ ਬਣ ਕੇ ਆਵੇ-ਵਾਲੀ ਗੱਲ ਹੈ।

ਜਮਾਤੀ ਹਿਤ ਬੰਦੇ ਨੂੰ ਆਪਣੀ ਤੋਰੇ ਤਾਂ ਹੀ ਤੋਰ ਸਕਦਾ ਹੈ ਜੇ ਉਹ ਜਮਾਤੀ ਚੇਤੰਨਤਾ ਦੀ, ਜਮਾਤੀ ਨਜ਼ਰੀਏ ਦੀ, ਜਮਾਤੀ ਕਲਚਰ ਦੀ ਸ਼ਕਲ ਵਿਚ ਆਪਣੀ ਤਰਜਮਾਨੀ ਕਰ ਕੇ ਬੰਦੇ ਦੇ ਅੰਦਰ ਘਰ ਕਰੇ। ਸਮਝ ਵੀ ਉਹ ਹੀ ਕਾਰਗਰ ਹੁੰਦੀ ਹੈ ਜੋ ਜਜ਼ਬਾ ਚੁਕੇ-ਜਜ਼ਬੇ ਦੀ ਸ਼ਕਲ ਅਖ਼ਤਿਆਰ ਕਰੇ, Conviction ਬਣੇ। ਬੰਦੇ ਦੇ ਅਮਲ ਨੂੰ ਤੋਰੇ, ਉਸਦੀ ਅਗਵਾਈ ਕਰੇ। ਸਵਾਲ ਹੈ ਬੰਦੇ ਦੀ ਤਾਕਤ ਤੱਕ ਪਹੁੰਚਣ ਦਾ। ਸਮਾਜਕ ਬਣੀਆਂ ਰੁਚੀਆਂ ਨੂੰ ਪੰਜਾਲੀ ਜੋਣ ਦਾ। ਚੇਤੰਨਤਾ-ਨਜ਼ਰੀਏ-ਕਲਚਰ ਤੋਂ ਸਿਵਾਏ ਵਿਚਾਰਧਾਰਕ ਕਲਚਰਲ ਮੁਹਾਜ਼ ਦੀ ਕਰਨੀ ਤੋਂ ਬਗ਼ੈਰ ਹੋਰ ਕੋਈ ਰਾਹ ਹੀ ਨਹੀਂ। ਬੰਦੇ ਦੀ ਜ਼ਿੰਦਗੀ ਵਿਚ ਨਜ਼ਰੀਏ ਦੀ, ਕਲਚਰ ਦੀ ਲੋੜ ਵਿਚਾਰਧਾਰਕ ਕਲਚਰਲ ਮੁਹਾਜ਼ ਦੀ ਹੋਂਦ, ਉਸਦਾ ਰੋਲ ਬੰਦੇ ਦੀਆਂ ਬਾਇਆਲੋਜੀਕਲ ਰੁਚੀਆਂ ਦੇ ਸਮਾਜਕ ਹੋਣ ਦਾ ਦੂਸਰਾ ਨਾਂ ਹੈ। ਇਹ ਬੰਦੇ ਦੀ ਸਮਾਜਕਤਾ ਦਾ ਪਹਿਲੂ ਹੈ। ਰੁਚੀਆਂ ਦੇ ਸਮਾਜਕ ਹੋਇਆਂ ਬਗ਼ੈਰ, ਬੰਦੇ ਦੀ ਨਸਲ ਦੀ ਹੋਂਦ ਹੀ ਮੁਮਕਿਨ ਨਹੀਂ ਸੀ, ਨਹੀਂ ਹੈ। ਸੋ ਨਜ਼ਰੀਏ ਦੀ, ਕਲਚਰ ਦੀ ਲੋੜ ਵਿਚਾਰਧਾਰਕ ਕਲਚਰਲ ਮੁਹਾਜ਼ ਦਾ ਰੋਲ ਕਿਸੇ ਸਿਧਾਂਤ ਦੀ ਉਪਜ ਨਹੀਂ। ਇਸ ਦੀਆਂ ਜੜ੍ਹਾਂ ਬੰਦੇ ਦੀ ਨਸਲ ਦੀ ਹੋਂਦ ਦੇ ਹਾਲਾਤ ਵਿਚ ਹਨ।

ਪੈਦਾਵਾਰ ਦੇ ਸਮਾਜਕ ਰੂਪ ਨੇ, ਸਾਂਝੇ ਕੰਮ ਨੇ, ਬੰਦੇ ਦੀਆਂ ਰੁਚੀਆਂ ਨੂੰ ਸਮਾਜਕ ਬਣਾਇਆ। ਬੰਦੇ ਦੀ ਤਾਕਤ ਨੂੰ, ਉਸ ਦੀਆਂ ਰੁਚੀਆਂ ਦੇ ਪ੍ਰਵੇਸ਼ ਨੂੰ, ਉਸਦੀ ਚੇਤੰਨਤਾ ਦੇ, ਵਿਚਾਰਧਾਰਕ ਕਲਚਰਲ ਮੁਹਾਜ਼ ਦੇ ਹੱਥ ਫੜਾਇਆ। ਸੋ ਸਮਾਜਕ ਅਮਲ ਤੇ ਚੇਤੰਨਤਾ ਦੇ ਆਪਸ ਵਿਚ ਡਾਇਲੈਕਟਿਕ ਰਿਸ਼ਤੇ ਦੀਆਂ ਜੜ੍ਹਾਂ ਬੰਦੇ ਦੀ ਹੋਂਦ ਦੇ ਹਾਲਾਤ ਵਿਚ ਹਨ। ਇਹ ਇਕ ਤਰ੍ਹਾਂ ਬੰਦੇ ਦੀ ਜ਼ਿੰਦਗੀ ਦਾ ਖਾਸਾ ਹੈ। ਬੰਦੇ ਦੀਆਂ ਰੁਚੀਆਂ ਦੇ ਸਮਾਜਕ ਹੋਣ ਦਾ ਅਰਥ ਹੀ ਹੈ, ਸਮਾਜਕ ਅਮਲ ਤੇ ਚੇਤੰਨਤਾ ਦਾ ਆਪਸ ਵਿਚ ਡਾਇਲੈਕਟਿਕ ਰਿਸ਼ਤਾ। ਅਮਲ ਤੇ ਸਿਧਾਂਤ ਦਾ ਆਪਸ ਵਿਚ ਡਾਇਲੈਕਟਿਕ ਰਿਸ਼ਤਾ।

ਪਦਾਰਥ ਤੇ ਚੇਤੰਨਤਾ ਦਾ ਆਪਸ ਵਿਚ ਡਾਇਲੈਕਟਿਕ ਰਿਸ਼ਤਾ। ਇਸ ਰਿਸ਼ਤੇ ਦੇ ਆਧਾਰ ਤੇ ਹੀ ਪਦਾਰਥ ਤੇ ਚੇਤੰਨਤਾ ਦੀ ਆਪਸ ਵਿਚ ਤਬਦੀਲੀ ਮੁਮਕਿਨ ਹੈ। ਪਦਾਰਥ ਦੀ, ਅਮਲ ਦੀ, ਚੇਤੰਨਤਾ ਵਿਚ ਤਬਦੀਲੀ ਕੀਤੀ ਜਾ ਸਕਦੀ ਹੈ। ਅਤੇ ਚੇਤੰਨਤਾ ਦੀ ਮੁੜ ਪਦਾਰਥ ਵਿਚ, ਅਮਲ ਵਿਚ। ਇਸ ਆਧਾਰ ਤੇ ਹੀ ਜਦੋਂ ਸਹੀ ਖ਼ਿਆਲ ਲੋਕਾਂ ਦੀ ਪਕੜ ਵਿਚ ਆ ਜਾਣ, ਇਨਕਲਾਬੀ ਚੇਤੰਨਤਾ ਉਨ੍ਹਾਂ ਦੇ ਅੰਦਰ ਘਰ ਕਰ ਜਾਵੇ, ਇਹ ਮਹਾਨ-ਅਜਿਤ ਤਾਕਤ ਬਣ ਜਾਂਦੇ ਹਨ। ਇਸ ਵਾਸਤੇ ਹੀ ਅਮਲ ਤੇ ਸਿਧਾਂਤ ਦੀ ਏਕਤਾ ਲਾਜ਼ਮੀ ਹੈ। ਇਹ ਹੀ ਕਾਰਨ ਹੈ ਕਿ ਇਨਕਲਾਬੀ ਸਿਧਾਂਤ ਦੇ ਬਗੈਰ ਕੋਈ ਇਨਕਲਾਬੀ ਲਹਿਰ ਮੁਮਕਿਨ ਹੀ ਨਹੀਂ ਹੈ। ਅਤੇ ਵਿਚਾਰਧਾਰਕ ਕਲਚਰਲ ਜਮਾਤੀ ਜਦੋ-ਜਹਿਦ, ਜਨਰਲ ਜਮਾਤੀ ਜਦੋ-ਜਹਿਦ ਦਾ ਲਾਜ਼ਮੀ ਅੰਗ ਹੈ। ਜਮਾਤੀ ਜਦੋ-ਜਹਿਦ ਆਰਥਕ ਸਿਆਸੀ ਜਮਾਤੀ ਜਦੋ-ਜਹਿਦ ਤਕ ਮਹਿਦੂਦ ਨਹੀਂ ਹੈ।

ਵਿਚਾਰਧਾਰਕ ਕਲਚਰਲ ਜਮਾਤੀ ਜਦੋ-ਜਹਿਦ, ਆਰਥਕ ਸਿਆਸੀ ਜਮਾਤੀ ਜਦੋ-ਜਹਿਦ ਦਾ ਆਧਾਰ ਹੈ। (ਪਦਾਰਥਕ ਹਾਲਾਤ ਰਾਹ ਦੇਂਦੇ ਹੋਣ ਸਹੀ)। ਇਸ ਵਾਸਤੇ ਹੀ ਗੱਲ ਭਾਵੇਂ ਇਨਕਲਾਬ ਦੀ ਹੋਵੇ, ਤੇ ਭਾਵੇਂ ਉਲਟ-ਇਨਕਲਾਬ ਦੀ, ਸ਼ੁਰੂ ਉਸਾਰ ਵਲੋਂ ਹੀ, ਵਿਚਾਰਧਾਰਕ ਕਲਚਰਲ ਮੁਹਾਜ਼ ਤੋਂ ਹੀ ਹੁੰਦੀ ਹੈ। ਅਤੇ ਇਨਕਲਾਬੀ ਚੇਤੰਨਤਾ-ਇਨਕਲਾਬੀ ਕਲਚਰ ਇਨਕਲਾਬ ਵਾਸਤੇ, ਮੁਲਖੱਈਏ ਦੇ ਹੱਥ ਵਿਚ ਕਾਰਗਰ ਸੰਦ ਹੈ। ਇਹ ਹੀ ਵਜ੍ਹਾ ਹੈ ਕਿ ਵਿਚਾਰਧਾਰਕ ਕਲਚਰਲ ਮੁਹਾਜ਼ ਆਪਣੇ ਆਪ ਵਿਚ ਘਮਸਾਨ ਜਮਾਤੀ ਜਦੋ-ਜਹਿਦ ਦਾ ਅਖਾੜਾ ਹੈ। ਅਤੇ ਮਨਾਂ ਦੀ ਮਲਕੀਅਤ ਦੀ ਲੜਾਈ ਫ਼ੈਸਲਾਕੁਨ। ਪਦਾਰਥਕ ਹਾਲਾਤ ਰਾਹ ਦੇਂਦੇ ਹੋਣ ਸਹੀ ਜੋ ਵਿਚਾਰਧਾਰਕ ਕਲਚਰਲ ਮੁਹਾਜ਼ ਤੇ ਜਿੱਤ ਗਿਆ ਉਹ ਬਾਜ਼ੀ ਲੈ ਗਿਆ। ਸੋ ਜਿੰਨਾ ਚਿਰ ਮੁਲਖੱਈਆ ਅਮਲ ਤੇ ਸਿਧਾਂਤ ਦੇ-ਅਮਲ ਤੇ ਸਮਝ ਦੇ ਡਾਇਲੈਕਟਿਕ ਰਿਸ਼ਤੇ ਰਾਹੀਂ, ਕਲਚਰਲ ਇਨਕਲਾਬ ਰਾਹੀਂ ਜ਼ਿਹਨੀ ਤੌਰ ਤੇ ਹਾਕਮ ਜਮਾਤਾਂ ਦੇ ਨਜ਼ਰੀਏ ਦੀ ਮਾਰ ਹੇਠੋਂ ਅਤੇ ਉਨ੍ਹਾਂ ਦੀ ਕਲਚਰ ਦੀ ਫਾਹੀ ਵਿਚੋਂ ਰਿਹਾਅ ਨਹੀਂ ਹੁੰਦਾ ਇਨਕਲਾਬ ਆ ਹੀ ਕਿਸ ਤਰ੍ਹਾਂ ਸਕਦਾ ਹੈ? ਬੰਦਾ ਆਜ਼ਾਦੀ ਦੇ ਰਾਹੇ ਪੈ ਹੀ ਕਿਸ ਤਰ੍ਹਾਂ ਸਕਦਾ ਹੈ? ਮਾਇਆ ਦੀ ਤਰਜ਼ੇ-ਜ਼ਿੰਦਗੀ ਖ਼ਤਮ ਹੀ ਕਿਸ ਤਰ੍ਹਾਂ ਹੋ ਸਕਦੀ ਹੈ? ਅਸਲੀਅਤ ਇਹ ਹੈ ਕਿ ਸਮਾਜ ਦੀ ਆਰਥਕ ਸਮਾਜਕ ਬਣਤਰ (Structure) ਬੰਦੇ ਦੇ ਆਚਰਨ ਦੀ ਬਣਤਰ ਤੇ ਵਿਚਾਰਧਾਰਕ ਕਲਚਰਲ ਮੁਹਾਜ਼ ਦੀ ਬਣਤਰ, ਉਸਦਾ ਅਸਲਾ ਤਿੰਨੇ ਹੀ ਆਪਸ ਵਿਚ ਅੰਦਰੂਨੀ ਤੌਰ ਤੇ ਸਬੰਧਤ ਹਨ। ਇਕ ਦੂਸਰੀ ਨਾਲੋਂ ਨਖੇੜੀਆਂ ਜਾ ਹੀ ਨਹੀਂ ਸਕਦੀਆਂ। ਮਨਾਂ ਦੀ ਮਲਕੀਅਤ ਦਾ ਫ਼ੈਸਲਾਕੁਨ ਹੋਣਾ ਸਪਸ਼ਟ ਹੈ। ਸਮਾਜਕ ਅਮਲ ਚੋਂ ਸਿਧਾਂਤ ਨੂੰ ਅਰਕਣਾ, ਅਨੁਭਵ ਨੂੰ ਜਨਰਲਾਈਜ਼ ਕਰਨਾ ਤੇ ਮੁੜ ਸਿਧਾਂਤ ਨੂੰ ਪਦਾਰਥਕ ਤਾਕਤ ਬਣਾਉਣਾ ਅੰਤ ਕਰਤਵ ਕਿਸ ਦਾ ਹੈ। ਇਨਕਲਾਬੀ ਨਜ਼ਰੀਆ ਤੇ ਇਨਕਲਾਬੀ ਕਲਚਰ ਉਸਾਰਿਆਂ ਬਗੈਰ ਸਰ ਕਿਸ ਤਰ੍ਹਾਂ ਸਕਦਾ ਹੈ? ਵਿਚਾਰਧਾਰਕ ਕਲਚਰਲ ਮੁਹਾਜ਼ ਤੇ ਹਾਕਮ ਜਮਾਤਾਂ ਨੂੰ ਭਾਂਜ ਦਿਤਿਆਂ ਬਗੈਰ ਮਨਾਂ ਦੀ ਲੜਾਈ ਜਿੱਤ ਕਿਸ ਤਰ੍ਹਾਂ ਸਕੀਦੀ ਹੈ?

ਜਿਸ ਤਰ੍ਹਾਂ ਸਮਾਜਕ ਵੇਗ ਡਾਇਲੈਕਟਿਕ ਹੈ, ਬੰਦੇ ਦੀ ਬਣਤਰ ਡਾਇਲੈਕਟਿਕ

ਹੈ, ਏਸੇ ਤਰ੍ਹਾਂ ਹੀ ਸਮਾਜਕ ਅਮਲ ਵੀ ਡਾਇਲੈਕਟਿਕ ਹੁੰਦਾ ਹੈ, ਤੇ ਉਸ ਤੋਂ ਹੋਇਆ ਅਨੁਭਵ ਤੇ ਉਸ ਤੋਂ ਪੈਦਾ ਹੋਈ ਚੇਤੰਨਤਾ ਵੀ। ਹਰ ਚੀਜ਼ ਦਾ ਅਸਲਾ ਦਵੈਤੀ (dual) ਹੁੰਦਾ ਹੈ। ਸੋਲਾਂ ਆਨੇ ਇਕ ਸਾਰ ਕੋਈ ਚੀਜ਼, ਕੋਈ ਹੋਂਦ ਹੋ ਹੀ ਨਹੀਂ ਸਕਦੀ। ਹਾਕਮ ਜਮਾਤਾਂ ਦੇ ਪੈਂਤੜੇ ਦੇ ਵਿਰੋਧੀ ਮਹਿਕੂਮਾਂ ਦਾ ਆਪਣੇ ਪੈਂਤੜੇ ਦਾ, ਆਜ਼ਾਦੀ ਦਾ ਪੈਂਤੜੇ ਦਾ ਅਮਲ ਵੀ ਲਾਜ਼ਮੀ ਹੁੰਦਾ ਹੈ, ਭਾਵੇਂ ਹੋਵੇ ਕਿੰਨੇ ਬਿਖੜੇ ਰੂਪ ਵਿਚ, ਕਿਸੇ ਸ਼ਕਲ ਵਿਚ ਵੀ। ਅਤੇ ਉਸ ਤੋਂ ਪੈਦਾ ਹੋਈ ਚੇਤੰਨਤਾ ਵੀ ਹੁੰਦੀ ਹੈ। ਇਹ ਠੀਕ ਹੈ ਕਿ ਜਮਾਤੀ ਸਮਾਜ ਵਿਚ ਹਾਕਮ ਜਮਾਤਾਂ ਦੀ ਚੇਤੰਨਤਾ, ਉਨ੍ਹਾਂ ਦਾ ਨਜ਼ਰੀਆ, ਉਨ੍ਹਾਂ ਦੇ ਖ਼ਿਆਲ ਭਾਰੂ ਹੁੰਦੇ ਹਨ, ਅਤੇ ਮਹਿਕੂਮਾਂ ਦੀ ਆਪਣੇ ਪੈਂਤੜੇ ਦੀ ਚੇਤੰਨਤਾ ਉਨ੍ਹਾਂ ਦੇ ਜ਼ੇਰ। ਪਰ ਹਾਕਮ ਜਮਾਤਾਂ ਦੀ ਚੇਤੰਨਤਾ ਦੇ ਨਾਲ ਮਹਿਕੂਮਾਂ ਦੇ ਆਪਣੇ ਪੈਂਤੜੇ ਦੀ ਚੇਤੰਨਤਾ, ਆਜ਼ਾਦੀ ਦੇ ਪੈਂਤੜੇ ਦੀ ਚੇਤੰਨਤਾ ਹੁੰਦੀ ਜ਼ਰੂਰ ਹੈ। ਅਲੋਪ ਹੋ ਹੀ ਨਹੀਂ ਸਕਦੀ। ਆਜ਼ਾਦੀ ਦੇ ਪੈਂਤੜੇ ਦਾ ਸਿਧਾਂਤ ਮਹਿਕੂਮਾਂ ਦੇ ਆਪਣੇ ਪੈਂਤੜੇ ਦੇ ਅਮਲ ਤੋਂ ਹੋਏ ਅਨੁਭਵ ਦੀ ਜਨਰਲਾਈਜ਼ੇਸ਼ਨ ਹੀ ਹੁੰਦੀ ਹੈ, ਜੋ ਚੇਤੰਨਤਾ ਦੇ ਸਮਕਾਲੀ ਰੂਪ ਵਿਚ ਉਸ ਪੈਂਤੜੇ ਦੀ ਲੀਡਰਸ਼ਿਪ ਕਰਦੀ ਹੈ। ਸਮਾਜਕ ਅਮਲ ਤੇ ਉਸ ਤੋਂ ਪੈਦਾ ਹੋਈ ਚੇਤੰਨਤਾ ਦੇ ਡਾਇਲੈਕਟਿਕ ਹੋਣ ਦਾ ਹੀ ਤਕਾਜ਼ਾ ਹੈ ਕਿ ਕਲਜੁਗ ਵਿਚ ਮਧ-ਕਾਲ ਦੀ ਮਾਇਆ ਵਾਲੀ ਤਰਜ਼ੇ-ਜ਼ਿੰਦਗੀ ਵਿਚ ਨਾਮ ਪੈਦਾ ਹੋਇਆ, ਅਤੇ ਬਰਜੁਆ ਨਿਜ਼ਾਮ ਵਿਚ ਮਾਰਕਸਵਾਦ।

ਸਮਾਜਕ ਅਮਲ ਦੀ, ਤੇ ਉਸ ਤੋਂ ਪੈਦਾ ਹੋਈ ਚੇਤੰਨਤਾ ਦੀ ਡਾਇਲੈਕਟਿਕ ਨੂੰ ਨਜ਼ਰ-ਅੰਦਾਜ਼ ਕਰਨਾ ਇਕਾਨੋਮਿਜ਼ਮ ਦਾ ਸ਼ਿਕਾਰ ਹੋਣਾ ਹੈ। ਸਮਾਜਕ ਵੇਗ ਦੀ ਡਾਇਲੈਕਟਿਕਸ ਦੀਆਂ ਦੋ ਬੁਨਿਆਦੀ ਜੁਜ਼ਾਂ ਹਨ। ਇਕ ਬੰਦੇ ਦੀ ਗੁਲਾਮੀ ਦੀ ਅਤੇ ਦੂਸਰੀ ਉਸਦੀ ਆਜ਼ਾਦੀ ਦੀ। ਬੰਦਾ ਆਪਣੀ ਜ਼ਿੰਦਗੀ ਦੀਆਂ ਲੋੜਾਂ ਦੀ ਪੂਰਤੀ ਵਾਸਤੇ, ਆਪਣੀ ਜ਼ਿੰਦਗੀ ਦੇ ਵਸੀਲਿਆਂ ਵਾਸਤੇ ਕੁਦਰਤ ਤੇ ਨਿਰਭਰ ਹੈ। ਇਕ ਤਰ੍ਹਾਂ ਉਸ ਦੇ ਦਿੱਤੇ ਦੇ ਅਧੀਨ ਹੈ। ਇਸ ਵਾਸਤੇ ਹੀ ਪਦਾਰਥਕ ਪੈਦਾਵਾਰ ਦਾ ਕੰਮ ਥੋੜ੍ਹੇ ਤੋਂ ਥੋੜ੍ਹੇ-ਜਿਨਾ ਥੋੜਾ ਵੀ ਹੁੰਦਾ ਜਾਵੇ, ਰਹੇਗਾ ਮਜਬੂਰੀ ਦਾ ਕੰਮ ਹੀ—ਆਜ਼ਾਦ ਕੰਮ ਹੋ ਹੀ ਨਹੀਂ ਸਕਦਾ। ਅਤੇ ਪਦਾਰਥਕ ਪੈਦਾਵਾਰ ਤੋਂ ਬਗ਼ੈਰ ਉਸ ਨੇ ਜੀਉਣਾ ਕਿਸ ਤਰ੍ਹਾਂ ਹੈ? ਦੂਸਰੇ ਪਾਸੇ ਬੰਦੇ ਦੀ ਆਜ਼ਾਦੀ ਦੀ ਨੀਂਹ, ਉਸਦਾ ਆਧਾਰ ਹੈ ਉਸਦੀ ਸਮਾਜਕਤਾ। ਅਤੇ ਉਸ ਦੀ ਸਮਾਜਕਤਾ ਤੋਂ ਬਗ਼ੈਰ ਉਸਦੀ ਹੋਂਦ ਹੀ ਮੁਮਕਿਨ ਨਹੀਂ ਹੈ। ਸੋ ਬੰਦੇ ਦੀ ਆਜ਼ਾਦੀ ਤੇ ਉਸਦੀ ਗੁਲਾਮੀ ਦੀ—ਦੋਵੇਂ ਸਮਾਜਕ ਵੇਗ ਦੀ ਡਾਇਲੈਕਟਿਕ ਦੀਆਂ ਬੁਨਿਆਦੀ ਜੁਜ਼ਾਂ ਹਨ। ਉਸਦਾ ਅਸਲਾ, ਉਸਦਾ ਜੁੱਸਾ ਹਨ। ਉਸ ਨਾਲੋਂ ਨਖੇੜੀਆਂ ਜਾ ਹੀ ਨਹੀਂ ਸਕਦੀਆਂ। ਉਸ ਨਾਲ ਸਦੀਵੀ ਹਨ। ਇਨ੍ਹਾਂ ਦੋਹਾਂ ਬੁਨਿਆਦੀ ਜੁਜ਼ਾਂ ਵਿਚੋਂ ਸਿਰਫ਼ ਅਮਲ ਦੀ ਪੱਧਰ ਤੇ ਹੀ ਨਹੀਂ, ਚੇਤੰਨਤਾ ਦੀ ਪੱਧਰ ਤੇ ਵੀ, ਕੋਈ ਜੁਜ਼ ਵੀ ਅਲੋਪ ਹੋ ਹੀ ਨਹੀਂ ਸਕਦੀ। ਸੋ ਸਾਡੇ ਅਖੌਤੀ ਮਾਰਕਸਵਾਦੀਆਂ ਦਾ ਨਜ਼ਰੀਆ ਕਿ ਸਨਅਤੀ ਮਜ਼ਦੂਰ ਦੇ ਇਤਿਹਾਸਕ ਸਟੇਜ ਤੇ ਆਉਣ ਤੋਂ ਪਹਿਲਾਂ ਆਜ਼ਾਦੀ ਦੀ ਚੇਤੰਨਤਾ ਪੈਦਾ ਹੀ ਨਹੀਂ ਸੀ ਹੋ ਸਕਦੀ; ਇਸ ਗਲ ਦਾ ਸਬੂਤ ਹੈ ਕਿ ਬੰਦੇ ਦੇ ਨਸਲੀ

ਅਸਲੇ ਦੀ, ਸਮਾਜਕ ਵੇਗ ਦੀ, ਬੁਨਿਆਦੀ ਡਾਇਲੈਕਟਿਕ ਦੀ ਸਮਝ ਉਨ੍ਹਾਂ ਦੇ ਨੇੜਿਉਂ ਦੀ ਵੀ ਨਹੀਂ ਲੰਘੀ ਅਤੇ ਮੂਲ ਰੂਪ ਵਿਚ ਉਹ ਮੁੱਢੋਂ ਹੀ ਘੁੱਸੇ ਜਾ ਰਹੇ ਹਨ। ਹੋਰਨਾਂ ਕਾਰਨਾਂ ਤੋਂ ਇਲਾਵਾ, ਇਸ ਕਰਕੇ ਵੀ ਉਹ ਆਪਣੇ ਇਨਕਲਾਬੀ ਕਲਚਰਲ ਵਿਰਸੇ ਨੂੰ ਅਪਣਾਉਣੋਂ ਅਸਮੱਰਥ ਹਨ।

ਸਮਾਜਕ ਵੇਗ ਅੰਤ ਬੰਦੇ ਦੇ ਅਮਲ ਦਾ ਹੀ ਚਲਾਇਆ ਚਲਦਾ ਹੈ। ਬੰਦਾ ਅਮਲ ਕਿਸ ਦਾ ਕਰਾਇਆ ਕਰਦਾ ਹੈ, ਇਸਦਾ ਭੇਦ ਪਾਇਆਂ ਬਗੈਰ ਸਮਾਜਕ ਵੇਗ ਦੀ ਸਮਝ ਦਾ, ਉਸਨੂੰ ਆਜ਼ਾਦੀ ਦੇਂਦੀ ਤਰਜ਼ੇ-ਜ਼ਿੰਦਗੀ ਦੀ ਸਥਾਪਤੀ ਵਲ ਲਿਜਾਣ ਦਾ ਦਾਹਵਾ ਕਰਨਾ ਐਵੇਂ ਫੜ੍ਹਬਾਜ਼ੀ ਕਰਨਾ ਹੈ । ਹਰ ਹੋਰ ਚੀਜ਼ ਦੀ ਬਣਤਰ ਵਾਂਗ ਬੰਦੇ ਦੀ ਬਣਤਰ ਵੀ ਦਵੈਤੀ (dual) ਹੈ। ਪਰ ਇਹ ਜਿੰਨੀ ਵੇਰ ਵੀ ਦੁਹਰਾਇਆ ਜਾਵੇ ਉਨੀ ਵੇਰ ਵੀ ਥੋੜਾ ਹੈ ਕਿ ਬੰਦੇ ਦਾ ਨਸਲੀ ਅਸਲਾ, ਮੂਲ ਰੂਪ ਵਿਚ ਉਸਦੀ ਸਮਾਜਕਤਾ ਹੈ। ਅਤੇ ਉਸਦੀ ਇਹ ਸਮਾਜਕਤਾ ਕੁਦਰਤ ਦੀ ਕੁੱਖ ਵਿਚੋਂ ਬਹੁਤ ਹੱਦ ਤੱਕ ਸਮਾਜਕ ਅਸਲੀਅਤ ਹੀ ਸਿਰਜਦੀ ਹੈ, ਅਤੇ ਉਹ ਮੂਲ ਰੂਪ ਵਿਚ ਇਤਿਹਾਸਕ ਤੌਰ ਤੇ ਕੀਤੀ ਆਪਣੀ ਸਿਰਜਣਾ ਨੂੰ ਹੀ ਸਮਾਜਕ ਅਸਲੀਅਤ ਨੂੰ ਹੀ ਮੁਖ਼ਾਤਬ ਹੁੰਦਾ ਹੈ । ਇਸ ਸਮਾਜਕ ਅਸਲੀਅਤ ਦਾ ਸਤੱਈ ਤੇ ਜ਼ੇਰੇ-ਸਤੱਈ ਦੋ ਪੱਧਰਾਂ ਤੇ ਹੋਣਾ ਮੁਮਕਿਨ ਹੈ ਅਤੇ ਇਹ ਲਾਜ਼ਮੀ ਨਹੀਂ ਕਿ ਸਤੱਈ ਅਸਲੀਅਤ ਆਪਣੀ ਜ਼ੇਰੇ-ਸਤੱਈ ਅਸਲੀਅਤ ਨੂੰ ਸਹੀ ਅਕਸੇ। ਇਸਦਾ ਆਪਣੀ ਜ਼ੇਰੇ-ਸਤੱਈ ਅਸਲੀਅਤ ਤੇ ਪਰਦਾ ਪਾਉਣਾ, ਦੇਖਣ ਵਾਲੇ ਨੂੰ ਗੁਮਰਾਹ ਕਰਨਾ ਐਨ ਮੁਮਕਿਨ ਹੈ। ਜ਼ਹਿਰ ਦੀ ਪੱਧਰ ਦੀ ਅਸਲੀਅਤ ਦੀ, ਆਪਣੀ ਜ਼ੇਰੇ ਸੱਤਈ ਪੱਧਰ ਦੀ ਅਸਲੀਅਤ ਤੇ ਪਰਦਾ ਪਾਉਣ ਦੀ ਖ਼ਾਸੀਅਤ ਤੇ ਸਮੱਰਥਾ ਕਰਕੇ ਹੀ ਜਮਾਤੀ ਸਮਾਜ ਵਿਚ, ਹਾਕਮ ਜਮਾਤਾਂ ਵਾਹ ਲੱਗਦੀ, ਆਪਣੇ ਮਹਿਕੂਮਾਂ ਨੂੰ ਜ਼ਾਹਿਰ ਦੀ ਪੱਧਰ ਤੇ ਫਸਾ ਕੇ ਮਹਿਦੂਦ ਕਰ ਕੇ ਹੀ, ਉਨ੍ਹਾਂ ਕੋਲੋਂ ਆਪਣਾ ਗੁਲੱਮ ਕਰਵਾਉਂਦੀਆਂ ਹਨ। ਕੋਈ ਨਜ਼ਰੀਆ ਕੋਈ ਕਲਚਰ ਵੀ ਅਗਲਿਆਂ ਤੇ ਬਿਲਕੁਲ ਮਲੋਜ਼ੋਰੀ ਥੋਪੀ ਨਹੀਂ ਜਾ ਸਕਦੀ । ਅਗਲਿਆਂ ਦਾ ਅੰਦਰਲਾ ਉਸਨੂੰ ਆਪਣਾ ਦਰਵਾਜ਼ਾ ਤਾਂ ਹੀ ਖੋਲ੍ਹਦਾ ਹੈ, ਉਸ ਨੂੰ ਆਪਣੇ ਅੰਦਰ ਤਾਂ ਹੀ ਘਰ ਕਰਨ ਦੇਂਦਾ ਹੈ, ਉਸਦੇ ਲਾਗੇ ਤਾਂ ਹੀ ਲਗਦਾ ਹੈ ਜੇ ਹੋ ਰਹੇ ਦਾ ਕਿਸੇ ਨਾ ਕਿਸੇ ਪੱਧਰ ਦਾ ਉਨ੍ਹਾਂ ਦਾ ਆਪਣਾ ਅਨੁਭਵ ਨਜ਼ਰੀਏ ਤੇ ਕਲਚਰ ਦੀ ਹਾਮੀ ਭਰੇ। ਉਸਨੂੰ ਹੁੰਗਾਰਾ ਦੇਵੇ, ਉਸ ਤੇ ਭੁਗਤੇ।

ਜਮਾਤੀ ਸਮਾਜ ਵਿਚ ਹਾਕਮ ਜਮਾਤਾਂ ਦੇ ਨਜ਼ਰੀਏ ਤੇ ਕਲਚਰ ਤੇ ਭੁਗਤਾਨ ਭੁਗਤਾਉਂਦਾ ਹੈ ਜ਼ਾਹਿਰ ਦੀ ਪੱਧਰ ਦੀ ਅਸਲੀਅਤ ਦਾ ਮਹਿਕੂਮਾਂ ਦਾ ਆਪਣਾ ਅਨੁਭਵ। ਇਸ ਭੁਗਤਾਨ ਤੋਂ ਬਗੈਰ ਹਾਕਮ ਜਮਾਤਾਂ ਮਹਿਕੂਮਾਂ ਨੂੰ ਆਪਣੇ ਖ਼ਿਲਾਫ਼ ਨਾਬਰ ਹੋਣੋਂ ਰੋਕ ਹੀ ਨਹੀਂ ਸਕਦੀਆਂ। ਸੋ ਮਹਿਕੂਮਾਂ ਦੇ ਦਿਲਾਂ ਦਿਮਾਗਾਂ ਤੇ ਆਪਣੇ ਨਜ਼ਰੀਏ, ਆਪਣੀ ਕਲਚਰ ਦਾ ਪੱਟੂ ਪਾ ਕੇ ਜ਼ਾਹਿਰ ਦੀ ਪੱਧਰ ਦੀ ਅਸਲੀਅਤ ਦੇ ਹੋ ਰਹੇ ਉਨ੍ਹਾਂ ਦੇ ਆਪਣੇ ਅਨੁਭਵ ਦੀ ਰਜ਼ਾਅ, ਨੀਮ-ਰਜ਼ਾਅ ਦੇ ਆਧਾਰ ਤੇ, ਉਨ੍ਹਾਂ ਦੇ ਅੰਦਰਲੇ ਨੂੰ ਕਿਸੇ ਨਾ ਕਿਸੇ ਪੱਧਰ ਤੇ, ਕਿਸੇ ਨਾ ਕਿਸੇ ਕਿਸਮ ਦੀ ਤਸੱਲੀ ਕਰਵਾ ਕੇ-ਖਲਿਹਾਰ ਕੇ, ਉਨ੍ਹਾਂ ਨੂੰ ਦਿਲੋਂ

ਦਿਮਾਗੋਂ ਨਿਸਲ ਕਰ ਕੇ, ਜ਼ਿਹਨੀ ਤੌਰ ਤੇ ਨੱਥ ਕੇ, ਉਨ੍ਹਾਂ ਦੇ ਨਾਬਰ ਹੋਣ ਨੂੰ ਜ਼ਾਇਲ ਕਰ ਕੇ ਉਨ੍ਹਾਂ ਨੂੰ ਆਪਣੇ ਅਧੀਨ ਰਖਦੀਆਂ ਹਨ। ਜ਼ਾਹਿਰ ਦੀ ਪੱਧਰ ਦੀ ਅਸਲੀਅਤ ਦੇ ਮਹਿਕੂਮਾਂ ਦੇ, ਆਪਣੇ ਅਨੁਭਵ ਦੀ ਰਜ਼ਾਮੰਦੀ-ਨੀਮ ਰਜ਼ਾਮੰਦੀ ਬਗ਼ੈਰ ਹਾਕਮ ਜਮਾਤਾਂ ਉਨ੍ਹਾਂ ਨੂੰ ਵਿਚਾਰਧਾਰਕ ਕਲਚਰਲ ਤੌਰ ਤੇ ਅੰਨ੍ਹਿਆਂ ਕਰ ਕੇ ਬੇਹਥਿਆਰੇ, ਨਿਹੱਥੇ ਕਰ ਹੀ ਨਹੀਂ ਸਕਦੀਆਂ। ਮਹਿਕੂਮਾਂ ਦੇ ਜ਼ਾਹਿਰ ਦੀ ਪੱਧਰ ਦੀ ਅਸਲੀਅਤ ਦੇ ਹੋ ਰਹੇ ਅਨੁਭਵ ਦੀ ਸੰਮਤੀ ਬਗ਼ੈਰ ਉਸਦੇ ਗਈ ਕੀਤਿਆਂ ਬਗੈਰ ਜਮਾਤੀ ਸਮਾਜ ਚਲ ਹੀ ਨਹੀਂ ਸਕਦਾ। ਇਹ ਹੈ ਜ਼ਾਹਿਰ ਦੀ ਪੱਧਰ ਦੀ ਅਸਲੀਅਤ ਦਾ, ਬਾਤਨ ਦੀ ਪੱਧਰ ਤੇ ਪਰਦਾ ਪਾਉਣ ਦੀ ਸਮਰੱਥਾ ਤੇ ਉਸਦਾ ਹਾਕਮ ਜਮਾਤਾਂ ਹਿਤੀ ਰੋਲ। ਬੁਰਜੁਆ ਨਿਜ਼ਾਮ ਸਮਾਜਕ ਅਸਲੀਅਤ ਦੀ ਸਿਰਜਣਾ ਰੱਜ ਕੇ ਦੋ ਪੱਧਰਾਂ ਤੇ ਕਰਦਾ ਹੈ ਅਤੇ ਉਸਦੀ ਜ਼ਾਹਿਰ ਦੀ ਪੱਧਰ ਧੁਰ ਸਿਰ ਉਸਦੇ ਹੱਕ ਵਿਚ ਦੱਸਦੀ ਹੈ। ਉਸਦੀ ਤੌਰ ਦਾ ਸਾਥ ਦੇਂਦੀ ਹੈ। ਵੇਖਣ ਵਾਲੇ ਨੂੰ ਸਿਰੋਂ ਪਰੇ ਹੋਏ ਗੁਮਰਾਹ ਕਰਦੀ ਹੈ। ਉਸਨੂੰ ਪੈਰਾਂ ਤੋਂ ਉਖੇੜਦੀ ਹੈ।

ਬੰਦੇ ਦਾ ਆਪਣੇ ਚੌਗਿਰਦੇ ਨਾਲ, ਉਸਦੇ ਅੰਦਰਲੇ ਦਾ, ਬਾਹਰਲੀ ਅਸਲੀਅਤ ਨਾਲ, ਉਸ ਅਸਲੀਅਤ ਨੂੰ ਨਜਿਠਦੇ, ਉਸ ਨਾਲ ਲਿਬੜਦੇ ਉਸਦੇ ਅਮਲ ਤੇ ਉਸਦੀ ਸਮਝ ਦਾ ਆਪਸ ਵਿਚ ਡਾਇਲੈਕਟਿਕ ਰਿਸ਼ਤਾ ਹੈ। ਉਸਨੂੰ ਮੁਖ਼ਾਤਬ, ਅਸਲੀਅਤ ਚੂੰਕਿ ਦੋ ਪੱਧਰਾਂ ਤੇ ਮੁਮਕਿਨ ਹੈ, ਇਸ ਵਾਸਤੇ ਬੰਦੇ ਦੀ ਸਮਝ ਦੀਆਂ ਵੀ ਦੋ ਪੱਧਰਾਂ ਹਨ। ਇਕ ਜ਼ਾਹਿਰ ਦੀ ਪੱਧਰ ਦੀ—ਉਸ ਤਕ ਹੀ ਮਹਿਦੂਦ ਅਤੇ ਦੂਸਰੀ, ਜ਼ਾਹਿਰ ਦੀ ਪੱਧਰ ਤੋਂ ਅਸਲੀਅਤ ਦੀ ਤਹਿ ਤਕ ਜਾਂਦੀ—ਜ਼ੇਰੇ ਸਤਾ ਅਸਲੀਅਤ ਦੀ ਸਮਝ, ਬਾਤਨ ਦੀ ਪੱਧਰ ਦੀ ਸਮਝ। ਬੰਦੇ ਦਾ ਮੂਲ ਅਮਲ ਹੈ ਅਸਲੀਅਤ ਨੂੰ ਆਪਣੇ ਹੱਕ ਵਿਚ ਬਦਲਣਾ, ਬਦਲਦੇ ਤੁਰੇ ਜਾਣਾ, ਉਸਨੂੰ ਆਪਣੇ ਹੱਕੀ ਕਰੀ ਜਾਣਾ। ਬਾਹਰਲੀ ਅਸਲੀਅਤ ਵਲ ਨੂੰ ਸਮਝਦੇ ਮੁਹਾਣ ਦਾ ਅਰਥ ਹੀ ਅਸਲੀਅਤ ਨੂੰ ਬਦਲਣ ਦੀ, ਆਪਣੇ ਹੱਕੀ ਕਰਨ ਦੀ ਸਮਝ ਹੈ। ਅਸਲੀਅਤ ਸਮਝੀ ਹੀ ਜਾਂਦੀ ਹੈ ਉਸਨੂੰ ਬਦਲਣ ਵਾਸਤੇ। ਜ਼ਾਹਿਰ ਦੀ ਪੱਧਰ ਦੀ ਸਮਝ ਨਾਲ ਅਸਲੀਅਤ ਪੱਲਾ ਨਹੀਂ ਫੜਾਉਂਦੀ। ਉਹ ਅੱਗੇ ਲੱਗ ਤੁਰਦੀ ਹੈ ਬਾਤਨ ਦੀ ਸਮਝ ਦੇ। ਅਸਲੀਅਤ ਦੀ ਤਹਿ ਤਕ ਸਮਝ ਆਉਂਦੀ ਹੈ ਸਾਇੰਸ ਨਾਲ, ਸੰਕਲਪੀ ਗਿਆਨ ਨਾਲ। ਸੋ ਬੰਦੇ ਦੇ ਆਜ਼ਾਦ ਹੋਣ ਵਾਸਤੇ ਲਾਜ਼ਮੀ ਹੈ ਕਿ ਉਹ ਸਮਾਜਕ ਅਸਲੀਅਤ ਨੂੰ ਸਾਇੰਸ ਦੀ ਦਿੱਤੀ ਸਮਝ ਨਾਲ, ਗੁਰਬਾਣੀ ਦੀ ਬੋਲੀ ਵਿਚ ਨਾਮ ਦੀ ਦਿੱਤੀ, ਤੇ ਅੱਜ ਦੇ ਮੁਹਾਵਰੇ ਵਿਚ ਇਨਕਲਾਬੀ ਮਾਰਕਸਵਾਦ ਦੀ ਦਿੱਤੀ ਸਮਝ ਨਾਲ ਸਮਝੇ। ਸਮਕਾਲੀ ਸਮਾਜਕ-ਜਮਾਤੀ ਅਸਲੀਅਤ ਦਾ ਜਮਾਤੀ ਵਿਸ਼ਲੇਸ਼ਣ ਕਰੇ। ਲੋਕਾਂ ਨੂੰ, ਮਿਹਨਤਕਸ਼ ਤਬਕੇ ਨੂੰ, ਮੁਲਖੱਈਏ ਨੂੰ ਆਜ਼ਾਦੀ ਕਿਸੇ ਨੇ ਤਾਂ ਲਿਆ ਹੀ ਨਹੀਂ ਦੇਣੀ। ਇਹ ਉਸਦੀ ਆਪਣੀ ਪਰਾਪਤੀ ਦਾ, ਉਸਦੀ ਆਪਣੀ ਕਾਇਆਂ-ਪਲਟੀ ਦਾ ਮਸਲਾ ਹੈ। ਨਾਲੇ ਆਜ਼ਾਦੀ ਤਾਂ ਦਿੱਤੀ ਜਾ ਹੀ ਨਹੀਂ ਸਕਦੀ। ਇਹ ਹਮੇਸ਼ਾਂ ਲਈ ਹੀ ਜਾਂਦੀ ਹੈ। ਹਿੰਮਤ ਨਾਲ ਜਦੋ-ਜਹਿਦ ਨਾਲ। ਇਹ ਬੰਦੇ ਦੀ ਅੰਦਰਲੀ ਤੇ ਉਸਦੇ ਬਾਹਰਲੀ ਦੁਨੀਆਂ ਦੀ ਦੋਹਾਂ ਅਸਲੀਅਤਾਂ ਦੀ ਯਕਸਾਂ ਕਾਇਆਂ-ਪਲਟੀ ਦਾ ਵੇਗ ਹੈ। ਬੰਦੇ ਦੀ ਸਮਝ ਡਾਇਲੈਕਟਿਕ ਵੇਗ ਹੈ। ਬੰਦੇ ਦੇ ਅਮਲ ਤੇ ਉਸਦੀ ਸਮਝ ਦਾ ਆਪਸ ਵਿਚ ਡਾਇਲੈਕਟਿਕ

ਰਿਸ਼ਤਾ ਹੈ। ਬੰਦੇ ਨੂੰ ਅਸਲੀਅਤ ਦੀ ਸਮਝ ਉਸਨੂੰ ਬਦਲਣ ਦੇ ਵੇਗ ਵਿਚੋਂ, ਬਦਲਣ ਦੇ ਅਮਲ ਵਿਚੋਂ, ਬਦਲਣ ਵਾਸਤੇ ਜਦੋ-ਜਹਿਦ ਵਿਚੋਂ ਆਉਂਦੀ ਹੈ। ਆਈ ਸਮਝ ਬਦਲਣ ਦੇ ਅਮਲ ਨੂੰ ਗਹਿਰਿਆਂ ਕਰਦੀ ਹੈ, ਅਗੇਰੇ ਲਿਜਾਂਦੀ ਹੈ। ਅਮਲ ਤੇ ਸਮਝ ਦੀ ਇਹ ਡਾਇਲੈਕਟਿਕ ਚਲਦੀ ਜਾਂਦੀ ਹੈ। ਅਤੇ ਅਮਲ ਤੇ ਸਮਝ ਇਕ ਦੂਸਰੇ ਨੂੰ ਉਸਾਰਦੇ, ਗਹਿਰਿਆਂ ਕਰਦੇ ਤੁਰੇ ਜਾਂਦੇ ਹਨ।

ਬੰਦੇ ਦਾ ਨਸਲੀ ਅਸਲਾ ਮੂਲ ਰੂਪ ਵਿਚ ਹੈ ਉਸਦੀ ਸਮਾਜਕਤਾ, ਅਤੇ ਸਮਾਜਕਤਾ ਦਾ ਲਾਜ਼ਮੀ ਜਿਗਰੀ ਪਹਿਲੂ ਹੈ ਬੰਦੇ ਦੀ ਚੇਤੰਨਤਾ। ਬੰਦੇ ਦੀ ਆਪਣੀ ਜੀਆ-ਪਾਈ ਵਾਸਤੇ ਜਦੋ-ਜਹਿਦ ਦਾ ਰੂਪ ਚੂੰਕਿ ਸਮਾਜਕ ਹੈ ਇਸ ਵਾਸਤੇ ਬੰਦਾ ਚੇਤੰਨ ਜੀਵ ਹੈ। ਆਪਣੀ ਜ਼ਿੰਦਗੀ ਵਾਸਤੇ ਜਦੋ-ਜਹਿਦ ਵਿਚ ਬੰਦੇ ਨੂੰ, ਇਸ ਵਾਸਤੇ ਉਸਦੀ ਚੇਤੰਨਤਾ ਨੂੰ, ਦੋ ਮੁਹਾਜ਼ਾਂ ਨੂੰ ਮੁਖ਼ਾਤਬ ਹੋਇਆਂ ਬਗ਼ੈਰ ਗੁਜ਼ਾਰਾ ਹੀ ਨਹੀਂ। ਸੋ ਉਸਦੀ ਚੇਤੰਨਤਾ ਦੇ ਦੋ ਪਹਿਲੂ, ਦੋ ਮੁਹਾਜ਼ ਹਨ। ਇਕ ਬਾਹਰਲੀ ਅਸਲੀਅਤ ਨੂੰ ਮੁਖ਼ਾਤਬ ਤੇ ਦੂਸਰਾ ਉਸਦੇ ਆਪਣੇ ਅੰਦਰਲੇ ਨੂੰ। ਬੰਦੇ ਦੀ ਨਸਲ ਵਾਸਤੇ ਬਾਹਰਲੀ ਅਸਲੀਅਤ ਦੋ ਕਿਸਮ ਦੀ ਹੈ। ਇਕ ਕੁਦਰਤ-ਕੁਦਰਤੀ ਤੇ ਦੂਸਰੀ ਸਮਾਜਕ । ਬਾਹਰਲੀ ਅਸਲੀਅਤ ਨੂੰ ਨਜਿਠਦੇ, ਚੇਤੰਨਤਾ ਦੇ ਮੁਹਾਜ਼ ਦੇ ਦੋ ਪਹਿਲੂ ਹਨ। ਇਕ ਹੈ ਕੁਦਰਤ ਨੂੰ ਥਾਂ ਸਿਰ ਹੱਥ ਪਾ ਕੇ, ਬਦਲ ਕੇ, ਆਪਣੀ ਰਾਸੇ ਕਰਨ ਵਾਸਤੇ । ਪਦਾਰਥਕ ਆਦਿ ਸਾਇੰਸਾਂ ਦੇ ਕੁਦਰਤ ਨਾਲ ਡਾਇਲੈਕਟਿਕ ਰਿਸ਼ਤੇ ਰਾਹੀਂ, ਕੁਦਰਤ ਦੇ ਕਾਨੂੰਨ ਦੀ ਸਮਝ, ਤੇ ਸਭਿਅਤਾ ਦੀ ਉਸਾਰੀ ਵਾਸਤੇ ਸਮਝੇ ਕਾਨੂੰਨ ਦੀ ਟੈਕਨਾਲੋਜੀ ਵਿਚ ਤਬਦੀਲੀ ਕਰਨਾ। ਇਸ ਮੁਹਾਜ਼ ਦਾ ਦੂਸਰਾ ਪਹਿਲੂ ਹੈ ਸਮਾਜਕ ਅਸਲੀਅਤ ਨੂੰ ਹੱਥ ਪਾਉਣਾ। ਇਸ ਮੁਹਾਜ਼ ਦੇ ਅਮਲ ਤੇ ਸਮਝ ਦੀ ਡਾਇਲੈਕਟਿਕ ਨਾਲ ਸਮਾਜਕ ਉਸਾਰੀ ਦੇ ਕਾਨੂੰਨ ਨੂੰ ਸਮਝ ਕੇ, ਸਮਾਜਕ ਅਸਲੀਅਤ ਦਾ ਜਮਾਤੀ ਆਦਿ ਵਿਸ਼ਲੇਸ਼ਣ ਕਰ ਕੇ ਉਸਨੂੰ ਲੋੜੀਂਦੇ ਰਾਹੇ ਪਾਉਣਾ। ਬੰਦਾ ਚੂੰਕਿ ਸਮਾ-ਜਕ ਜੀਵ ਹੈ ਅਤੇ ਸਮਾਜਕ ਹੋਣ ਦੇ ਨਾਤੇ ਚੇਤੰਨ ਜੀਵ ਹੈ, ਇਸ ਦੀਆਂ ਬਾਇਆਲੋਜੀਕਲ ਰੁਚੀਆਂ ਆਪਣੇ ਬਾਇਆਲੋਜੀਕਲ ਰੂਪ ਵਿਚ ਹਰਕਤ ਵਿਚ ਨਹੀਂ ਆਉਂਦੀਆਂ। ਅਮਲ ਦੀ ਪੰਜਾਲੀ ਜੁਪਦੀਆਂ ਹਨ ਸਮਾਜਕ ਰੂਪ ਵਿਚ, ਜਜ਼ਬੇ ਦੀ ਸ਼ਕਲ ਵਿਚ। ਇਸਦਾ ਅਰਥ ਕੀ ਹੈ? ਇਸਦਾ ਅਰਥ ਹੈ ਕਿ ਬੰਦੇ ਦੀਆਂ ਰੁਚੀਆਂ ਦੇ ਅਮਲ ਦਾ ਮੁੱਢ-ਕਦੀਮ ਤੋਂ ਬੱਝਾ ਨਾ ਕੋਈ ਨਿਸ਼ਾਨਾ ਹੈ ਅਤੇ ਨਾ ਹੀ ਮੁੱਢ ਲਾਅ ਤੋਂ ਬੱਝਾ ਉਨ੍ਹਾਂ ਦੇ ਹਰਕਤ ਵਿਚ ਆਉਣ ਦਾ ਰੂਪ।

ਬੰਦੇ ਦੀ ਜ਼ਿੰਦਗੀ ਮੁਨਹੱਸਰ ਹੈ ਬਾਹਰਲੀ ਅਸਲੀਅਤ ਨੂੰ ਬਦਲਣ ਤੇ, ਅਤੇ ਸਮਾਜਕ ਅਸਲੀਅਤ ਬਦਲਦੀ ਹੈ ਬੜੀ ਤੇਜ਼ੀ ਨਾਲ ਅਤੇ ਉਹ ਬਦਲਦੀ ਹੈ ਬੰਦੇ ਦੇ ਅਮਲ ਦੀ ਬਦਲਾਈ। ਕਿਸੇ ਵੇਲੇ ਬੰਦੇ ਦੀਆਂ ਰੁਚੀਆਂ ਦੀ ਤਾਕਤ ਨੇ ਕਿਸ ਨਿਸ਼ਾਨੇ ਤੇ ਪਹੁੰਚਣ ਵਾਸਤੇ ਅਮਲ ਕਰਨਾ ਹੈ, ਕਿਸ ਜਜ਼ਬੇ ਦੀ ਸ਼ਕਲ ਵਿਚ, ਕਿਸ ਜਜ਼ਬੇ ਦੇ ਅਧੀਨ ਕਰਨਾ ਹੈ, ਇਹ ਉਸ ਵੇਲੇ ਦੀ ਬਾਹਰਲੀ ਅਸਲੀਅਤ ਦੇ ਪ੍ਰਸੰਗ ਤੇ ਮੁਨਹੱਸਰ ਹੈ। ਅਤੇ ਪ੍ਰਸੰਗ ਦੀ ਤਬਦੀਲੀ ਸਦੀਵੀ ਹੈ । ਸੋ ਇਕ ਪਾਸੇ ਤੋਂ ਬਾਹਰਲੀ ਅਸਲੀਅਤ ਦੇ ਪ੍ਰਸੰਗ ਨੂੰ ਲੋੜੀਂਦੇ ਨਿਸ਼ਾਨੇ ਨੂੰ ਸਮਝਣਾ ਅਤੇ ਦੂਸਰੇ ਪਾਸੇ ਤੋਂ ਰੁਚੀਆਂ ਦਾ, ਨਿਸ਼ਾਨੇ ਤੇ

ਪਹੁੰਚਾਉਂਦੇ ਜਜ਼ਬੇ ਦੀ ਸ਼ਕਲ ਅਖ਼ਤਿਆਰ ਕਰਨਾ ਲਾਜ਼ਮੀ ਅਮਲ ਹਨ। ਸੋ ਬੰਦੇ ਦੇ ਅੰਦਰਲੇ ਦਾ ਮੂਲ ਹਨ—ਉਸਦਾ ਦਿਲ ਤੇ ਦਿਮਾਗ ਅਤੇ ਉਹ ਚਲਾਇਆ ਚਲਦਾ ਹੈ ਆਪਣੀ ਚੇਤੰਨਤਾ ਦਾ, ਉਸ ਦੇ ਅੰਦਰ ਘਰ ਕਰੀ ਬੈਠੀ ਸਮਾਜਕ ਚੇਤੰਨਤਾ ਦਾ। ਬੰਦੇ ਦੇ ਅੰਦਰਲੇ ਨੂੰ ਮੁਖ਼ਾਤਬ ਚੇਤੰਨਤਾ ਦੇ ਮੁਹਾਜ਼ ਦਾ ਕੰਮ ਹੈ ਬੰਦੇ ਦੇ ਅੰਦਰਲੇ ਦੀ ਕਾਇਆਂ-ਪਲਟੀ ਕਰਨਾ। ਅਤੇ ਉਹ ਦੋ ਬੋਲੀਆਂ ਬੋਲਦਾ ਹੈ—ਖ਼ਿਆਲ ਦੀ ਬੋਲੀ ਤੇ ਜਜ਼ਬੇ ਦੀ ਬੋਲੀ। ਉਹ ਜ਼ਿੰਦਗੀ ਦਾ ਨਜ਼ਰੀਆ ਪੇਸ਼ ਕਰਦਾ ਹੈ। ਬੰਦੇ ਦੇ ਅਮਲ ਵਾਸਤੇ ਨਿਸ਼ਾਨਾ ਸਥਾਪਤ ਕਰਦਾ ਹੈ। ਅਤੇ ਦੂਸਰੇ ਕਲਚਰ ਉਸਾਰਦਾ ਹੈ। ਬੰਦੇ ਦੀ ਤਾਕਤ ਨੂੰ ਨਿਸ਼ਾਨੇ ਤੇ ਪੁਚਾਉਂਦੇ ਜਜ਼ਬੇ ਦੇ ਅਧੀਨ ਤੋਰਦਾ ਹੈ। ਕਲਚਰ ਹੈ ਕੀ? ਜਜ਼ਬਾ ਅਤੇ ਸਮਾਜਕ ਕਲਚਰ ਹੈ, ਸਾਂਝਾ ਜਜ਼ਬਾ। ਚੇਤੰਨਤਾ ਦੇ ਮੁਹਾਜ਼ਾਂ ਦੀ ਆਪਸ ਵਿਚ ਤੀਲੇ ਤੋੜ ਨਹੀਂ। ਸਮਾਜਕ ਵੇਗ ਨੂੰ ਸਮਝਣ ਵਾਸਤੇ ਸੁਖਾਲ ਦੀ ਗੱਲ ਹੈ।

ਤਰਜ਼ੇ-ਜ਼ਿੰਦਗੀ ਕੋਈ ਹੋਵੇ, ਚਲਾਉਂਦਾ ਤਾਂ ਉਸਨੂੰ ਬੰਦਾ-ਬੰਦੇ ਦਾ ਅਮਲ ਹੀ ਹੈ। ਅਤੇ ਬੰਦਾ ਤੋਰਿਆ ਤੁਰਦਾ ਹੈ ਆਪਣੇ ਅੰਦਰਲੇ ਦਾ, ਆਪਣੇ ਦਿਮਾਗ ਦਾ, ਆਪਣੇ ਦਿਲ ਦਾ। ਆਪਣੇ ਨਜ਼ਰੀਏ, ਆਪਣੀ ਕਲਚਰ ਦਾ। ਸੋ ਹਰ ਨਿਜ਼ਾਮ, ਹਰ ਤਰਜ਼ੇ-ਜ਼ਿੰਦਗੀ ਲਾਜ਼ਮੀ ਬੰਦੇ ਦੇ ਅੰਦਰਲੇ ਨੂੰ ਮੁਖ਼ਾਤਬ ਹੁੰਦੀ ਹੈ। ਬੰਦੇ ਦੇ ਅੰਦਰਲੇ ਨੂੰ ਮੁਖ਼ਾਤਬ ਹੋਇਆਂ ਬਗ਼ੈਰ ਹੋਰ ਕੋਈ ਚਾਰਾ ਹੀ ਨਹੀਂ। ਬੰਦੇ ਨੂੰ ਪੰਜਾਲੀ ਜੋਣ ਵਾਸਤੇ ਹੋਰ ਕੋਈ ਰਾਹ ਹੀ ਨਹੀਂ। ਸੋ ਹਰ ਤਰਜ਼ੇ-ਜ਼ਿੰਦਗੀ ਆਪਣਾ ਨਜ਼ਰੀਆ ਪੇਸ਼ ਕਰਦੀ ਹੈ। ਆਪਣੀ ਕਲਚਰ ਉਸਾਰਦੀ ਹੈ ਅਤੇ ਬੰਦੇ ਨੂੰ ਆਪਣੇ ਨਜ਼ਰੀਏ ਦੇ ਲੜ ਲਾਉਂਦੀ ਹੈ। ਉਸਦੇ ਦਿਲ ਨੂੰ ਆਪਣੀ ਕਲਚਰ ਦੇ ਸੱਚੇ ਵਿਚ ਢਾਲਦੀ ਹੈ। ਤਰਜ਼ੇ-ਜ਼ਿੰਦਗੀ ਤੇ ਕੀ, ਬੰਦੇ ਨੂੰ ਆਪਣੇ ਆਪ ਨੂੰ ਪਤਾ ਹੋਵੇ ਭਾਵੇਂ ਨਾ, ਹਰ ਬੰਦੇ ਦਾ ਨਜ਼ਰੀਆ ਜ਼ਿੰਦਗੀ ਦਾ ਨਿਸ਼ਾਨਾ ਹੁੰਦਾ ਹੈ ਜੋ ਉਸ ਦੇ ਅਮਲਾਂ ਤੋਂ ਪ੍ਰਤੱਖ ਹੁੰਦਾ ਹੈ। ਨਜ਼ਰੀਏ ਦਾ ਹੋਣਾ ਬੰਦੇ ਦੀ ਨਸਲ ਦੇ ਅਸਲੇ ਵਿਚ ਹੈ। ਇਹ ਉਸ ਦੇ ਅਸਲੇ ਦੀ ਬੁਨਿਆਦੀ ਜਿਗਰੀ, ਲਾਜ਼ਮੀ ਲੋੜ ਹੈ। ਇਹ ਜ਼ਿੰਦਗੀ ਦੇ ਬੁਨਿਆਦੀ ਸਵਾਲ ਦਾ ਜਵਾਬ ਦੇਂਦਾ ਹੈ, ਜਿਸ ਤਰਜ਼ੇ-ਜ਼ਿੰਦਗੀ ਦਾ ਵੀ ਹੋਵੇ ਉਸਦੇ ਅਨੁਸਾਰ। ਇਹ ਜ਼ਿੰਦਗੀ ਦਾ ਅਰਥ-ਮਨੋਰਥ ਦਸਦਾ ਹੈ ਜਿਸ ਦੇ ਪ੍ਰਸੰਗ ਵਿਚ ਸਭ ਕੁਛ ਹੁੰਦਾ ਹੈ। ਚੇਤੰਨ ਜੀਵ ਹੋਣ ਦੇ ਨਾਤੇ ਨਜ਼ਰੀਏ ਤੋਂ ਬਗ਼ੈਰ ਨਾ ਬੰਦਾ ਚਲਦਾ ਹੈ, ਨਾ ਚਲ ਹੀ ਸਕਦਾ ਹੈ। ਇਹ ਹੀ ਗੱਲ ਕਲਚਰ ਦੀ ਹੈ। ਨਜ਼ਰੀਏ ਵਾਂਗ ਕਲਚਰ ਵੀ ਬੰਦੇ ਦੇ ਨਸਲੀ ਅਸਲੇ ਦਾ ਇਜ਼ਹਾਰ, ਉਸਦੀ ਬੁਨਿਆਦੀ ਜਿਗਰੀ ਲਾਜ਼ਮੀ ਲੋੜ ਹੈ। ਇਹ ਬੰਦੇ ਦੀਆਂ ਬਾਇਆਲੋਜੀਕਲ ਰੁਚੀਆਂ ਵੀ ਸਮਾਜਕ ਰੂਪ ਵਿਚ ਕਾਇਆਂ-ਪਲਟੀ ਦਾ, ਉਸ ਰੂਪ ਵਿਚ ਉਨ੍ਹਾਂ ਦੇ ਪ੍ਰਵੇਸ਼ ਦਾ ਨਾਂ ਹੈ। ਰੁਚੀਆਂ ਦੀ ਇਸ ਕਾਇਆਂ-ਪਲਟੀ ਬਗ਼ੈਰ ਨਾ ਬੰਦਾ-ਬੰਦੇ ਦੀ ਨਸਲ ਮੁਮਕਿਨ ਹੈ, ਨਾ ਉਸਦਾ ਸਮਾਜ ਤੇ ਨਾ ਹੀ ਉਸਦੀ ਸਮਾਜਕ ਮਨੁੱਖੀ ਜ਼ਿੰਦਗੀ। ਬੰਦੇ ਵਾਸਤੇ ਨਜ਼ਰੀਏ ਤੇ ਕਲਚਰ ਦਾ ਹੋਣਾ ਕਿਸੇ ਸਿਧਾਂਤ ਦੀ ਪੈਦਾਵਾਰ ਨਹੀਂ। ਇਹ ਉਸਦੇ ਨਸਲੀ ਅਸਲੇ ਦਾ ਮਸਲਾ ਹਨ। ਸੋ ਬੰਦੇ ਵਿਚ ਨਜ਼ਰੀਏ ਤੇ ਕਲਚਰ ਦੀਆਂ ਜੜ੍ਹਾਂ ਉਸਦੇ ਜੀਉਣ ਦੇ, ਉਸਦੀ ਹੋਂਦ ਦੇ ਬੁਨਿਆਦੀ ਹਾਲਾਤ ਵਿਚ ਹਨ। ਇਹ ਕੋਈ ਉਤੋਂ ਪਾਏ ਹੋਏ ਉਛਾੜ ਜਾਂ ਸ਼ਿੰਗਾਰ ਨਹੀਂ। ਇਹ ਤਾਂ ਸਪਸ਼ਟ ਹੀ ਹੈ ਕਿ

ਸਮਾਜਕਤਾ ਬੰਦੇ ਦੀ ਨਸਲ ਦੀ ਜਿੰਦ-ਜਾਨ ਹੈ ਅਤੇ ਇਹ ਜਿੰਨੀ ਦੇਰ ਵੀ ਦੁਹਰਾਇਆ ਜਾਵੇ ਉਨੀ ਦੇਰ ਵੀ ਥੋੜਾ ਹੈ। ਉਸਦੀ ਚੇਤੰਨਤਾ ਤੇ ਉਸਦੀ ਸਮਾਜਕਤਾ ਦਾ ਆਪਸ ਵਿਚ ਡਾਇਲੈਕਟਿਕ ਰਿਸ਼ਤਾ ਹੈ। ਇਸ ਡਾਇਲੈਕਟਿਕ ਰਿਸ਼ਤੇ ਤੋਂ ਬਗ਼ੈਰ ਬੰਦਾ—ਉਸਦੀ ਨਸਲ ਮੁਮਕਿਨ ਹੀ ਨਹੀਂ ਹੈ। ਜਦੋਂ ਚੇਤੰਨਤਾ ਬੰਦੇ ਦੀ ਨਸਲੀ ਲੋੜ ਹੈ ਅਤੇ ਇਸ ਤੋਂ ਬਗ਼ੈਰ ਬੰਦੇ ਦੀ ਨਸਲ ਹੀ ਮੁਮਕਿਨ ਨਹੀਂ, ਤਾਂ ਅਸਲੀ ਗਲ ਸਾਫ਼ ਹੈ ਕਿ ਨਜ਼ਰੀਆ ਤੇ ਕਲਚਰ ਬੰਦੇ ਦੀ ਚੇਤੰਨਤਾ ਦੇ ਦੋ ਪਹਿਲੂ ਹਨ। ਅਤੇ ਚੇਤੰਨਤਾ ਦੇ ਪਹਿਲੂ ਹੋਣ ਦੇ ਨਾਤੇ ਬੰਦੇ ਦੀ ਹੋਂਦ ਵਾਸਤੇ ਇਹ ਲਾਜ਼ਮੀ ਅਮਲ ਹਨ—ਬੁਨਿਆਦੀ ਲੋੜਾਂ ਹਨ। ਉਸਦੀ ਜ਼ਿੰਦਗੀ ਦੀ ਨੀਂਹ ਦਾ ਜਿਗਰੀ ਅੰਗ ਹਨ।

ਮਨੁੱਖੀ ਮਸਲੇ ਨੂੰ ਸਮਝਣ ਤੇ ਉਸਦੇ ਹੱਲ ਵਾਸਤੇ ਨਿਰੇ ਇਹ ਕਹਿਣ ਨਾਲ ਗੱਲ ਨਹੀਂ ਬਣਦੀ, ਕਿ ਬੰਦਾ ਚੂੰਕਿ ਸਮਾਜਕ ਜੀਵ ਹੈ, ਇਸ ਵਾਸਤੇ ਚੇਤੰਨ ਜੀਵ ਹੈ, ਅਤੇ ਚੇਤੰਨ ਹੋਣ ਦੇ ਨਾਤੇ ਇਹ ਆਪਣੀ ਚੇਤੰਨਤਾ ਦਾ ਤੋਰਿਆ ਤੁਰਦਾ ਹੈ ਤੇ ਅਮਲ ਤੇ ਸਮਝ ਦਾ ਬੰਦੇ ਦੇ ਅੰਦਰਲੇ ਤੇ ਉਸਦੇ ਬਾਹਰਲੀ ਅਸਲੀਅਤ ਦਾ, ਆਪਸ ਵਿਚ ਰਿਸ਼ਤਾ ਡਾਇਲੈਕਟਿਕ ਹੈ ਤੇ ਪਦਾਰਥਕ ਹਾਲਾਤ ਦੇ ਰਾਹ ਦੇਂਦਿਆਂ ਬੰਦੇ ਦੇ ਅੰਦਰਲੇ ਦੀ ਤਬਦੀਲੀ—ਉਸਦੀ ਤਿਆਰੀ ਬਗ਼ੈਰ ਬਾਹਰਲੀ ਅਸਲੀਅਤ ਦੀ ਤਬਦੀਲੀ ਮੁਮਕਿਨ ਹੀ ਨਹੀਂ ਹੈ। ਏਥੇ ਬਸ ਕਰਨ ਨਾਲ ਬੰਦੇ ਦੇ ਅੰਦਰਲੇ ਦੀ ਤਿਆਰੀ ਦੀ ਅਹਿਮੀਅਤ ਦਾ, ਉਸਦੇ ਰੋਲ ਦਾ ਪੂਰਾ ਅਹਿਸਾਸ ਨਹੀਂ ਹੁੰਦਾ। ਦੂਸਰੇ ਲਫ਼ਜ਼ਾਂ ਵਿਚ ਬੰਦੇ ਦੇ ਆਪਣੀ ਚੇਤੰਨਤਾ ਦੇ ਤੋਰੇ ਤੁਰਨ ਦੀ ਵਸਤੂ ਕੀ ਹੈ ? ਇਹ ਪੱਲੇ ਨਹੀਂ ਪੈਂਦੀ।

ਤੁਰਦਿਆਂ ਹੀ ਮੂਲ ਤੱਥ ਅੱਖਾਂ ਸਾਹਮਣੇ ਰਹਿਣਾ ਚਾਹੀਦਾ ਹੈ ਕਿ ਬੰਦੇ ਦੀ ਜ਼ਿੰਦਗੀ ਵਾਸਤੇ, ਸਮਾਜਕ ਵੇਗ ਵਿਚ ਪਦਾਰਥਕ ਸਮਾਜਕ ਹਾਲਾਤ ਦਾ ਪ੍ਰਸੰਗ ਤਾਂ ਨਜ਼ਰ-ਅੰਦਾਜ਼ ਕੀਤਾ ਜਾ ਹੀ ਨਹੀਂ ਸਕਦਾ। ਪਰ ਹਾਲਾਤ ਆਪਣੇ ਆਪ ਕੁਛ ਨਹੀਂ ਕਰਦੇ। ਕੁਛ ਕਰ ਨਹੀਂ ਸਕਦੇ। ਉਨ੍ਹਾਂ ਦੇ ਪ੍ਰਸੰਗ ਵਿਚ ਕਰਦਾ ਸਭ ਕੁਛ ਬੰਦਾ ਹੀ ਹੈ। ਜੋ ਕੁਝ ਵੀ ਹੁੰਦਾ ਹੈ, ਕੀਤਾ ਕਰਾਇਆ ਹੁੰਦਾ ਹੈ ਬੰਦੇ ਦਾ ਹੀ। ਵੱਖ ਵੱਖ ਮੁਹਾਜ਼ਾਂ ਉਤੇ ਬੰਦਾ ਪੇਸ਼ ਮਸਲਿਆਂ ਨੂੰ ਮੁਖ਼ਾਤਬ ਕਿਸ ਤਰ੍ਹਾਂ ਹੁੰਦਾ ਹੈ, ਇਸਨੂੰ ਵਿਸਥਾਰ ਨਾਲ ਤਹਿ ਤਕ ਵੇਖਿਆਂ ਬਗ਼ੈਰ ਮਨੁਖੀ ਮਸਲੇ ਦੇ ਹੱਲ ਦੇ ਰਾਹੇ ਪੈਣਾ ਹੀ ਮੁਮਕਿਨ ਨਹੀਂ ਹੈ। ਬੰਦੇ ਦੇ ਅਮਲ ਦਾ ਇਕ ਮੁਹਾਜ਼ ਹੈ ਕੁਦਰਤ। ਹੋ ਰਹੀ ਪੈਦਾਵਾਰ ਦੇ ਕੰਮ ਤੋਂ ਇਲਾਵਾ, ਸਮਾਜਕ ਉਸਾਰੀ ਦੀ ਸਟੇਜ ਨੇ, ਕੁਦਰਤ ਦੇ ਮੁਹਾਜ਼ ਤੋਂ ਜੋ ਵੀ ਮਸਲਾ ਖੜਾ ਕੀਤਾ ਹੁੰਦਾ ਹੈ—ਉਸਾਰੀ ਦੇ ਅਗਲੇ ਕਦਮ ਵਾਸਤੇ, ਜਿਹੜੇ ਵੀ ਕੁਦਰਤ ਦੇ ਕਾਨੂੰਨ ਦੀ ਸਮਝ ਤੇ ਉਸਦੀ ਆਪਣੀ ਲੋੜ ਵਾਸਤੇ ਵਰਤੋਂ ਲਾਜ਼ਮੀ ਹੁੰਦੀ ਹੈ, ਉਸਦੇ ਵਾਸਤੇ ਅਮਲ ਤੇ ਸਮਝ ਦੀ ਏਕਤਾ ਸਾਇੰਟਿਫਿਕ ਤਜਰਬਿਆਂ ਤੇ ਉਨ੍ਹਾਂ ਤੋਂ ਕੱਢੇ ਨਤੀਜਿਆਂ ਦੀ ਏਕਤਾ ਦੀ ਲੋੜ ਤਾਂ ਹੁੰਦੀ ਹੀ ਹੈ। ਪਰ ਮਾਇਆ ਦੀ ਤਰਜ਼-ਜ਼ਿੰਦਗੀ ਦੇ ਪੈਦਾ ਕੀਤੇ ਸਰਬ-ਵਿਆਪੀ ਵਿਜੋਗ ਦੇ ਬਾਵਜੂਦ, ਉਸਦੇ ਪ੍ਰਵੇਸ਼ ਦੇ ਬਾਵਜੂਦ, ਜਿੰਨਾਂ ਚਿਰ ਸੁੱਤਿਆਂ ਜਾਗਦਿਆਂ ਤਜਰਬੇ ਕਰਨ ਵਾਲੇ ਦਾ ਧਿਆਨ ਉਸਦੇ ਦਿਲ ਦੀ ਤਾਰ ਉਥੇ ਨਾ ਵਜਦੀ ਰਹੇ, ਕੁਦਰਤ ਦੇ ਕਾਨੂੰਨ ਦੀ ਸਮਝ ਪੱਲਾ ਕਦੋਂ ਫੜਾਉਂਦੀ ਹੈ ? ਉਹ ਕਾਨੂੰਨ ਨਕੇਲ ਕਦੋਂ ਪਵਾਉਂਦਾ ਹੈ ? ਬੰਦੇ

ਦਾ ਸੰਦ ਬਣ ਕੇ, ਉਸਦੀ ਰਾਸੇ ਹੋ ਕੇ ਕਦੋਂ ਵਗਦਾ ਹੈ ? ਕੁਦਰਤ ਦੇ ਮੁਹਾਜ਼ ਉਤੇ ਵੀ ਬੰਦੇ ਦੀ ਤਿਆਰੀ ਦਾ ਅਰਥ ਨਿਰੇ ਦਿਮਾਗ ਦੀ ਯੋਗਤਾ, ਉਸਦੀ ਤਿਆਰੀ ਹੀ ਨਹੀਂ ਹੁੰਦਾ। ਨਾਲ ਦਿਲ ਦੀ ਤਿਆਰੀ ਵੀ ਲਾਜ਼ਮੀ ਹੁੰਦੀ ਹੈ। ਦਿਲ ਦੀ ਤਿਆਰੀ ਬਗੈਰ ਬੰਦਾ ਪੇਸ਼ ਕੰਮ ਨੂੰ, ਮਸਲੇ ਨੂੰ ਸਵਾਸ ਸਵਾਸ, ਰੋਮ ਰੋਮ ਅਰਪਣ ਹੁੰਦਾ ਹੀ ਨਹੀਂ। ਤਨੋਂ ਮਨੋਂ ਕੰਮ ਦੇ ਹੋਇਆਂ ਬਗੈਰ ਨਵੇਂ ਰਾਹ ਵਖਾਉਣੇ ਕੰਮ ਘਟ ਹੀ ਨੇਪਰੇ ਚੜ੍ਹਦੇ ਹਨ।

ਕੁਦਰਤ ਦੇ ਮੁਹਾਜ਼ ਦੇ ਨਾਲ, ਬੰਦੇ ਵਾਸਤੇ ਲਾਜ਼ਮੀ ਦੂਸਰਾ ਅਹਿਮ ਮੁਹਾਜ਼, ਬਾਹਰਲੀ ਅਸਲੀਅਤ ਦਾ ਦੂਸਰਾ ਪਹਿਲੂ ਹੁੰਦਾ ਹੈ ਸਮਾਜਕ ਅਸਲੀਅਤ ਦਾ। ਇਥੇ ਅਸਲੀਅਤ ਦੋ ਪੱਧਰਾਂ ਤੇ ਮੁਮਕਿਨ ਹੁੰਦੀ ਹੈ। ਸਾਇੰਸ ਤੋਂ, ਸਿਧਾਂਤ ਤੋਂ ਬਗੈਰ ਜ਼ੇਰੇ ਸਤ੍ਹਾ ਅਸਲੀਅਤ ਦੀ ਸਮਝ ਤਕ ਜਾਇਆ ਹੀ ਨਹੀਂ ਜਾ ਸਕਦਾ। ਅਮਲ ਤੋਂ ਸਿਧਾਂਤ ਦੀ ਸਿਰਜਣਾ, ਹੋ ਰਹੇ ਸਮਾਜਕ ਇਤਿਹਾਸਕ ਅਨੁਭਵ ਦੀ ਸਹੀ ਜਨਰਲਾਈਜ਼ੇਸ਼ਨ ਕਰਨੀ, ਨਾ ਹੀ ਹਾਰੀ-ਸਾਰੀ ਦਾ ਕੰਮ ਹੁੰਦਾ ਹੈ ਤੇ ਨਾ ਹੀ ਨਿਰੀ ਦਿਮਾਗਬਾਜ਼ੀ ਦਾ। ਇਹ ਗਹਿਰੀ ਸਮਝ ਦੀ ਗੱਲ ਤਾਂ ਹੈ ਹੀ। ਪਰ ਜਿਸ ਜਮਾਤੀ ਪੈਂਤੜੇ ਦੇ ਅਮਲ ਤੋਂ ਸਿਧਾਂਤ ਸਿਰਜਣਾ ਹੈ, ਜਿਸ ਜਮਾਤੀ ਪੈਂਤੜੇ ਦੇ ਅਨੁਭਵ ਦੀ ਜਨਰਲਾਈਜ਼ੇਸ਼ਨ ਕਰਨੀ ਹੈ, ਜਿੰਨਾਂ ਚਿਰ ਉਸ ਪੈਂਤੜੇ ਦੀ ਧੜਕਣ ਨਾਲ ਦਿਲ ਨਾ ਧੜਕੇ, ਜਿੰਨਾਂ ਚਿਰ ਦਿਲ ਉਸ ਪੈਂਤੜੇ ਦਾ ਬਿਨਾ ਦੰਮਾਂ ਗੁਲਾਮ ਨਾ ਬਣੇ, ਉਸ ਪੈਂਤੜੇ ਦਾ ਹੋ ਕੇ ਨਾ ਬੋਲੇ, ਸਿਧਾਂਤ ਦੀ ਸਿਰਜਣਾ ਦੇ ਰਾਹੇ ਪਿਆ ਹੀ ਕਦੋਂ ਜਾ ਸਕਦਾ ਹੈ ? ਸਿਧਾਂਤ ਦਾ ਬੀਜ ਹੀ ਦਿਮਾਗ ਵਿਚ ਕਦੋਂ ਪੈਂਦਾ ਹੈ ? ਬੰਦੇ ਦੇ ਅੰਦਰਲੇ ਦੀ ਪੁਸ਼ਟੀ ਬਗੈਰ, ਦਿਲ ਦੇ ਅਰਪਣ ਹੋਇਆਂ ਬਗੈਰ, ਦਿਮਾਗ ਦੀ ਅਕਲ ਦੇ ਨਾਲ ਦਿਲ ਦੀ ਅਕਲ ਦੇ ਰਲਿਆਂ ਬਗੈਰ, ਸਮਾਜਕ ਅਸਲੀਅਤ ਦੀ, ਬਾਤਨ ਦੀ ਪੱਧਰ ਤਕ ਪਹੁੰਚਿਆ ਹੀ ਕਦੋਂ ਜਾਂਦਾ ਹੈ ? ਚੇਤੰਨਤਾ ਦੇ ਦੋਵੇਂ ਪਹਿਲੂ-ਦੋਵੇਂ ਰੂਪ ਦਿਮਾਗ ਤੇ ਦਿਲ, ਖ਼ਿਆਲ ਤੇ ਜਜ਼ਬਾ ਆਪਸ ਵਿਚ ਤੀਲੇ ਤੋੜ ਹੋ ਹੀ ਨਹੀਂ ਸਕਦੇ। ਇਨ੍ਹਾਂ ਦਾ ਆਪਸ ਵਿਚ ਵਿਜੋਗ, ਆਪਸ ਵਿਚ ਦੂਰੀ, ਦੋਹਾਂ ਵਿਚੋਂ ਕਿਸੇ ਨੂੰ ਵੀ ਆਪਣੀ ਸਿਖਰ ਤੇ ਨਹੀਂ ਰਹਿਣ ਦੇਂਦੀ। ਮੁਹਾਜ਼ ਕੋਈ ਹੋਵੇ, ਬੰਦੇ ਦੇ ਸਮਾਜਕ ਮਨੁਖੀ ਅਮਲ ਵਿਚ ਉਸਦੇ ਅੰਦਰਲੇ ਦੀ ਅਹਿਮੀਅਤ ਇਸ ਗੱਲ ਤੋਂ ਜ਼ਾਹਿਰ ਹੈ ਕਿ ਕੋਈ ਨਿਜ਼ਾਮ ਚੱਲ ਹੀ ਨਹੀਂ ਸਕਦਾ, ਕੋਈ ਤਰਜ਼ੇ-ਜ਼ਿੰਦਗੀ ਬੰਦੇ ਨੂੰ ਆਪਣੇ ਜੂਲੇ ਜੋ ਹੀ ਨਹੀਂ ਸਕਦੀ ਜਿੰਨਾਂ ਚਿਰ ਉਹ ਆਪਣੀ ਤੋਰ ਦੀਆਂ ਲੋੜਾਂ ਨੂੰ ਆਪਣੇ ਆਰਥਕ, ਸਮਾਜਕ, ਸਿਆਸੀ ਆਦਿ ਹਾਲਾਤ ਦੀਆਂ ਲੋੜਾਂ ਨੂੰ ਬੰਦੇ ਦੇ ਅੰਦਰ ਨਹੀਂ ਪਾਉਂਦੀ। ਉਨ੍ਹਾਂ ਨੂੰ ਬੰਦੇ ਦੀ ਬਣਤਰ ਦੀ, ਉਸਦੇ ਆਚਰਨ ਦੀ ਉਸਦੇ ਆਚਰਨ ਦੀਆਂ ਖ਼ਾਸੀਅਤਾਂ ਦੀ, ਉਸਦੇ ਮਨ ਦੇ ਮਨੋਰਥਾਂ ਦੀ ਸ਼ਕਲ ਵਿਚ ਬੰਦੇ ਦਾ ਆਪਣਾ ਆਪ ਨਹੀਂ ਬਣਾਉਂਦੀ। ਇਹ ਲੋੜਾਂ ਸਹੀ ਅਰਥਾਂ ਵਿਚ ਬੰਦੇ ਦੇ ਅੰਦਰ ਪੈਂਦੀਆਂ ਹੀ ਹਨ ਉਸਦੇ ਮਨ ਦੇ ਮਨੋਰਥਾਂ ਦੀ ਸ਼ਕਲ ਵਿਚ, ਉਸਦੇ ਆਚਰਨ ਦੇ ਉਸਦੇ ਆਚਰਨ ਦੀਆਂ ਖਾਸੀਅਤਾਂ ਦੇ ਰੂਪ ਵਿਚ। ਇਨ੍ਹਾਂ ਦੀ ਸ਼ਕਲ ਅਖ਼ਤਿਆਰ ਕਰਨ ਤੋਂ ਬਗੈਰ, ਇਨ੍ਹਾਂ ਤੋਂ ਉਰੇ ਉਹ ਲੋੜਾਂ ਬੰਦੇ ਦਾ ਆਪਣਾ ਆਪ ਬਣਦੀਆਂ ਹੀ ਨਹੀਂ। ਦਿਮਾਗ ਦੇ ਨਿਰੇ ਤਰੰਗ ਹੀ ਰਹਿੰਦੀਆਂ ਹਨ। ਉਸਦੇ ਅਮਲ ਦੀਆਂ ਮਾਲਕ ਨਹੀਂ ਬਣਦੀਆਂ। ਇਨ੍ਹਾਂ ਲੋੜਾਂ ਨੂੰ ਬੰਦੇ ਦਾ ਅੰਦਰਲਾ ਉਸਦਾ ਆਪਣਾ

ਆਪ ਬਣਾਉਂਦੀ ਹੈ ਚੇਤੰਨਤਾ, ਪਦਾਰਥ ਤੇ ਚੇਤੰਨਤਾ ਦਾ ਆਪਸ ਵਿਚ ਡਾਇਲੈਕਟਿਕ ਰਿਸ਼ਤਾ। ਬੰਦੇ ਦਾ ਅੰਦਰਲਾ ਦੋ ਹੀ ਬੋਲੀਆਂ ਸਮਝਦਾ ਹੈ—ਖ਼ਿਆਲ ਦੀ ਬੋਲੀ ਤੇ ਜਜ਼ਬੇ ਦੀ ਬੋਲੀ। ਬਾਹਰਲੇ ਹਾਲਾਤ ਦੀਆਂ ਲੋੜਾਂ ਨੂੰ ਖ਼ਿਆਲ ਤੇ ਜਜ਼ਬੇ ਦੀ ਬੋਲੀ ਵਿਚ ਪਾਉਂਦੇ ਹਨ—ਨਜ਼ਰੀਆ ਤੇ ਕਲਚਰ—ਵਿਚਾਰਧਾਰਕ ਕਲਚਰਲ ਮੁਹਾਜ਼।

ਕੁਦਰਤ ਦੇ ਕਾਨੂੰਨ ਤੇ ਸਮਾਜਕ ਅਸਲੀਅਤ ਨੂੰ ਤਹਿ ਤਕ, ਬਾਤਨ ਤਕ ਸਮਝਿਆਂ ਬਗ਼ੈਰ ਪਦਾਰਥਕ, ਸਮਾਜਕ ਹਾਲਾਤ ਦੀ ਤਬਦੀਲੀ ਮੁਮਕਿਨ ਨਹੀਂ। ਦੂਸਰੇ ਪਾਸੇ ਬੰਦੇ ਦੇ ਜ਼ੋਰ ਦੇ ਥਾਂ ਸਿਰ ਲਗਣ ਤੋਂ ਬਗ਼ੈਰ ਕੁਛ ਵੀ ਮੁਮਕਿਨ ਨਹੀਂ। ਬੰਦੇ ਦੀ ਤਾਕਤ ਦੀਆਂ ਮਾਲਕ ਹਨ, ਉਸ ਦੀਆਂ ਬਾਇਆਲੋਜੀਕਲ ਰੁਚੀਆਂ,ਉਸ ਦੀ ਬਾਇਆਲੋਜੀਕਲ ਬਣਤਰ। ਸੋ ਬੰਦੇ ਦੀ ਤਾਕਤ ਦੇ ਥਾਂ ਸਿਰ ਲਗਣ ਦਾ ਅਰਥ ਹੈ ਉਸ ਦੀਆਂ ਬਾਇਆਲੋਜੀਕਲ ਰੁਚੀਆਂ ਦਾ ਖ਼ਾਸ ਲੋੜੀਂਦੇ ਰੂਪ ਵਿਚ ਸਮਾਜਕ ਹੋਣਾ—ਲੋੜੀਂਦੇ ਜਜ਼ਬਿਆਂ ਦੀ ਸ਼ਕਲ ਅਖ਼ਤਿਆਰ ਕਰਨਾ—ਖ਼ਾਸ ਕਲਚਰਲ ਸੱਚੇ ਵਿਚ ਢਲਣਾ, ਖ਼ਾਸ ਕਿਸਮ ਦੇ ਆਚਰਨ ਦਾ ਬਣਨਾ। ਮਿਸਾਲ ਦੇ ਤੌਰ ਤੇ ਜਿਸ ਤਰ੍ਹਾਂ ਮਾਇਆ ਦੀ ਤਰਜ਼ੇ-ਜ਼ਿੰਦਗੀ ਨੇ ਆਪਣੀ ਲੋੜ ਵਾਸਤੇ, ਆਪਣੀ ਤੋਰ ਨੂੰ ਤੋਰਨ ਵਾਸਤੇ ਬੰਦੇ ਨੂੰ ਜਾਇਦਾਦੀ ਆਚਰਣ ਵਾਲਾ ਬਣਾਇਆ ਹੋਇਆ ਹੈ। ਬੰਦੇ ਨੇ ਆਪਣੇ ਆਪ ਦੀ, ਉਸ ਦੇ ਅੰਦਰਲੇ ਦੀ ਤਬਦੀਲੀ ਚੂਲੀ ਕੜੀ ਹੈ ਅਤੇ ਇਹ ਅਮਲ ਤੇ ਸਮਝ ਦੇ ਆਪਸ ਵਿਚ ਡਾਇਲੈਕਟਿਕ ਰਿਸ਼ਤੇ ਰਾਹੀਂ ਹਾਲਾਤ ਦੇ ਪ੍ਰਸੰਗ ਵਿਚ, ਉਸ ਦੀ ਚੇਤੰਨਤਾ ਦੇ ਹਵਾਲੇ ਹੈ। ਇਸ ਨੁਕਤੇ ਤੋਂ, ਬੰਦੇ ਦੇ ਅਮਲ ਕਰਨ ਦੇ ਨੁਕਤੇ ਤੋਂ ਬੰਦੇ ਦਾ ਮੂਲ ਹੈ ਉਸ ਦੀ ਚੇਤੰਨਤਾ। ਇਸ ਪ੍ਰਸੰਗ ਵਿਚ ਬੰਦੇ ਦੀ ਚੇਤੰਨਤਾ ਦੀ ਵਸਤੂ, ਉਸ ਦਾ ਅਰਥ ਸਮਝਣ ਤੋਂ ਪਹਿਲਾਂ, ਲੰਘਦੇ ਲੰਘਦੇ ਇਕ ਦੋ ਨੁਕਤਿਆਂ ਦਾ ਜ਼ਿਕਰ ਵੀ ਬੇ-ਲੋੜਾ ਨਹੀਂ। ਪਹਿਲਾ ਇਹ ਕਿ ਬੰਦੇ ਦੀ ਚੇਤੰਨਤਾ ਦਾ ਜ਼ਿਕਰ ਕਰਦਿਆਂ ਇਹ ਕਦੇ ਨਹੀਂ ਭੁਲਣਾ ਚਾਹੀਦਾ ਕਿ ਚੇਤੰਨਤਾ ਅਮਲ ਤੋਂ ਪੈਦਾ ਹੁੰਦੀ ਹੈ ਅਤੇ ਬੰਦੇ ਦੀ ਚੇਤੰਨਤਾ ਤੇ ਉਸ ਦੇ ਅਮਲ ਦਾ ਆਪਸ ਵਿਚ ਰਿਸ਼ਤਾ ਡਾਇਲੈਕਟਿਕ ਹੈ। ਦੂਸਰੇ ਸਮਾਜਕ ਵੇਗ ਨੂੰ ਸਮਝਣ ਦੇ ਨੁਕਤੇ ਤੋਂ, ਪਦਾਰਥਕ ਸਮਾਜਕ ਅਸਲੀਅਤ ਨੂੰ ਬਦਲਣ ਵਾਸਤੇ, ਉਸ ਨੂੰ ਸਮਝਣ ਦੇ ਨੁਕਤੇ ਤੋਂ, ਚੀਜ਼ਾਂ ਦੇ ਰੋਲ ਦੇ ਮੁਕਾਬਲੇ ਤੇ, ਬੰਦੇ ਨੂੰ, ਉਸ ਦੀ ਚੇਤੰਨਤਾ ਦੇ ਰੋਲ ਨੂੰ ਪਿਛੇਂ ਪਾਉਣਾ-ਦੋਮ ਸੋਮ ਕਰਾਰ ਦੇਣਾ ਜੰਞ ਵਿਚੋਂ ਲਾੜੇ ਨੂੰ ਬੇ-ਦਖ਼ਲ ਕਰਨ ਵਾਲੀ ਗੱਲ ਹੈ।

ਸਮਾਜਕ ਵੇਗ ਵਿਚ, ਅੰਤਲੀ ਵਿਆਖਿਆ ਅਨੁਸਾਰ ਫ਼ੈਸਲਾਕੁਨ ਬੰਦਾ ਹੈ, ਮੁਲਖੱਈਆ ਹੈ। ਲੋਕੀਂ ਨੇ, ਚੀਜ਼ਾਂ ਨਹੀਂ। ਸਾਰੀ ਗੱਲ ਅੰਤ ਮੁਕਦੀ ਹੈ ਬੰਦੇ ਉਤੇ—ਉਸ ਦੀ ਬਣਤਰ ਉਤੇ। ਜਿਹੜਾ ਜਮਾਤੀ ਪੈਂਤੜਾ ਬੰਦੇ ਨੂੰ, ਮੁਲਖੱਈਏ ਨੂੰ, ਲੋਕਾਂ ਨੂੰ ਲੈ ਗਿਆ, ਜਿਹੜਾ ਵਿਚਾਰਧਾਰਕ ਕਲਚਰਲ ਮੁਹਾਜ਼ ਤੇ ਪੱਕੇ ਤੌਰ ਤੇ ਕਾਬਜ਼ ਹੋ ਗਿਆ, ਜਿਹੜਾ ਮੁਲਖੱਈਏ ਦੀ ਮਨੁੱਖੀ ਬਣਤਰ ਨੂੰ, ਉਸ ਦੇ ਆਚਰਣ ਨੂੰ, ਉਸ ਦੇ ਆਚਰਣ ਦੀਆਂ ਖਾਸੀਅਤਾਂ ਨੂੰ ਆਪਣੇ ਹੱਕੀ ਬਣਾ ਗਿਆ ਉਹ ਬਾਜ਼ੀ ਲੈ ਗਿਆ। ਜਿੱਤ ਗਿਆ। ਗੱਲ ਤਾਂ ਹੈ ਮੁਲਖੱਈਏ ਦੇ ਭੁਗਤਣ ਦੀ। ਜਿਹੜਾ ਆਪਣੇ ਤੇ ਭੁਗਤਾ ਗਿਆ, ਉਹ ਮਾਲੀ ਲੈ ਗਿਆ। ਖੱਟ ਗਿਆ। ਸਮਾਜਕ ਵੇਗ ਵਿਚ ਬੰਦੇ ਦੀ ਅਹਿਮੀਅਤ ਤੇ, ਉਸ ਦੀ ਬਣਤਰ

ਦੇ ਰੋਲ ਤੇ ਐਨਾ ਜ਼ੋਰ ਦੇਣਾ ਪ੍ਰਤੱਖ ਨੂੰ ਪ੍ਰਮਾਣ ਦੇਣ ਵਾਲੀ ਗੱਲ ਹੈ। ਪਰ ਸਾਡੇ ਅਖੌਤੀ ਮਾਰਕਸਵਾਦੀਆਂ ਦੇ ਇਕਾਨੋਮਿਜ਼ਮ ਨੇ ਐਸਾ ਹੀ ਗੁਲ ਖਿਲਾਇਆ ਹੋਇਆ ਹੈ ਕਿ ਪਰਤੱਖ ਨੂੰ ਪ੍ਰਗਟ ਦੇਣਾ ਵੀ ਬੇ-ਲੋੜਾ ਨਹੀਂ।

ਬੰਦੇ ਦੀ ਚੇਤੰਨਤਾ ਨਿਰੇ ਦਿਮਾਗੀ ਖ਼ਿਆਲਾਂ ਦੀ ਜਾਂ ਆਰਜ਼ੀ, ਬੇਤਰਤੀਬੇ, ਆਪਸ ਵਿਚ ਅਣ-ਸਬੰਧਤ ਜਜ਼ਬਿਆਂ ਦੀ ਸ਼ਕਲ ਵਿਚ ਹੀ ਨਹੀਂ ਰਹਿੰਦੀ। ਇਹ ਅਮਲ ਤੇ ਸਮਝ ਦੇ ਆਪਸ ਵਿਚਲੇ ਡਾਇਲੈਕਟਿਕ ਰਿਸ਼ਤੇ ਦੀ, ਲੰਮੇ ਸਮੇਂ ਤਕ ਕੁਠਾਲੀ ਵਿਚ ਪੈ ਕੇ ਬੰਦੇ ਦੀ ਬਣਤਰ ਦੀ, ਉਸਦੇ ਆਚਰਨ ਦੀ, ਆਚਰਨ ਦੀਆਂ ਖਾਸੀਅਤਾਂ ਦੀ ਸ਼ਕਲ ਅਖ਼ਤਿਆਰ ਕਰਦੀ ਹੈ। ਇਸ ਸ਼ਕਲ ਵਿਚ ਹੋ ਕੇ ਹੀ ਇਹ ਆਪਣੀ ਪੂਰੀ ਪੱਕਿਆਈ ਫੜਦੀ ਹੈ। ਸਮਾਜਕ ਵੇਗ ਵਿਚ ਬੰਦੇ ਦੇ ਰੋਲ ਦੀ ਅਹਿਮੀਅਤ ਤੇ ਜ਼ੋਰ ਦੇਂਦਿਆਂ ਇਤਿਹਾਸਕ ਅਨੁਭਵ ਦੇ ਇਸ ਤੱਥ ਨੂੰ ਅੱਖਾਂ ਖੋਲ੍ਹ ਕੇ ਵੇਖਣਾ ਲਾਜ਼ਮੀ ਹੈ ਕਿ ਬੰਦਾ ਤੋਰਿਆ ਤੁਰਦਾ ਹੈ ਇਤਿਹਾਸਕ ਤੌਰ ਤੇ ਬਣੀ ਆਪਣੀ ਬਣਤਰ ਦਾ। ਸਮਾਜਕ ਤੌਰ ਤੇ ਸਿਰਜੇ ਆਪਣੇ ਆਚਰਨ ਦਾ—ਉਸਦੀਆਂ ਖਾਸੀਅਤਾਂ ਦਾ—ਇਨ੍ਹਾਂ ਦੀ ਸ਼ਕਲ ਅਖ਼ਤਿਆਰ ਕਰੀ ਬੈਠੀ ਆਪਣੀ ਚੇਤੰਨਤਾ ਦਾ। ਜਦੋਂ ਇਹ ਕਿਹਾ ਜਾਂਦਾ ਹੈ ਕਿ ਬੰਦੇ ਦੀ, ਸਰਬੱਤ ਦੀ ਆਜ਼ਾਦੀ ਦਾ ਮਸਲਾ ਹੈ ਮੁਲਖੱਈਏ ਦੇ ਨਜ਼ਰੀਏ ਨੂੰ ਬਦਲਣ ਦਾ, ਤਾਂ ਉਸਦਾ ਅਰਥ ਹੁੰਦਾ ਹੈ ਮੁਲਖੱਈਏ ਦੀ ਮਨੁੱਖੀ ਬਣਤਰ ਨੂੰ ਆਜ਼ਾਦੀ ਦੇ ਪੈਂਤੜੇ ਦੀ ਬਣਾਉਣ ਦਾ, ਉਸਦੇ ਆਚਰਨ ਨੂੰ ਆਜ਼ਾਦੀ ਦੇ ਪੈਂਤੜੇ ਤੇ ਲਿਆਉਣ ਦਾ। ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਸਿਰਜੀ, ਗੁਲਾਮੀ ਦੇ ਪੈਂਤੜੇ ਦੀ ਬਣੀ ਮਨੁੱਖੀ ਬਣਤਰ ਨੂੰ, ਜਾਇਦਾਦੀ ਕਿਸਮ ਦੇ ਸਿਰਜੇ ਬੰਦੇ ਦੇ ਆਚਰਨ ਨੂੰ, ਉਸ ਪੈਂਤੜੇ ਤੋਂ ਚੁਕ ਕੇ ਉਸਦੇ ਵਿਰੋਧੀ, ਆਜ਼ਾਦੀ ਦੇ ਪੈਂਤੜੇ ਤੇ ਲਿਜਾਣਾ, ਉਸਦੇ ਸੱਚੇ ਵਿਚ ਪਾਉਣਾ, ਕੋਈ ਗੋਈ ਮਿੱਟੀ ਨੂੰ ਚੱਕ ਕੇ ਚੜ੍ਹਾਉਣ ਵਾਲਾ ਆਸਾਨ ਮਸਲਾ ਨਹੀਂ। ਬੰਦੇ ਦਾ ਸਮਾਜਕ ਆਚਰਨ ਛਪਾ ਛੱਪ ਬਣਨ, ਬਦਲਣ ਵਾਲੀ ਚੀਜ਼ ਹੀ ਨਹੀਂ। ਜ਼ਬਾਨੀ ਜਮ੍ਹਾਂ ਖ਼ਰਚ ਦਾ ਤਾਂ ਮਨੁੱਖੀ ਬਣਤਰ ਤੇ ਅਸਰ ਹੀ ਕੀ ਹੋਣਾ ਹੋਇਆ ? ਇਹ ਥੋੜੇ ਚਿਰ ਦੇ ਆਰਜ਼ੀ ਅਮਲ ਨੂੰ ਵੀ ਹੁੰਗਾਰਾ ਨਹੀਂ ਦੇਂਦੀ। ਮੁਲਖੱਈਏ ਦਾ ਇਕ ਵੇਰ ਦਾ ਬਣਿਆ, ਸਮਾਜਕ ਮਨੁੱਖੀ ਅਮਲ ਦਾ ਪਕਾਇਆ, ਸਮਾਜਕ ਆਚਰਨ ਬਦਲਦਾ ਵੀ ਹੈ ਕਿਸੇ ਗੱਲ ਨਾਲ ਹੀ। ਇਤਿਹਾਸਕ ਤੌਰ ਤੇ ਬਣਿਆ ਮਨੁੱਖੀ ਆਚਰਨ ਮੁਲਖੱਈਏ ਦਾ ਆਚਰਨ ਬਹੁਤ ਹੀ ਸਖ਼ਤ ਜਾਨ ਹੋਂਦ ਹੈ। ਇਸਦੀ ਤਾਕਤ ਦਾ ਸਹੀ ਅੰਦਾਜ਼ਾ ਲਾਉਣੋਂ, ਸੰਸਾਰ ਦੀ ਮਾਰਕਸਵਾਦੀ ਲਹਿਰ ਅਜੇ ਤਕ ਅਸਮਰੱਥ ਰਹੀ ਹੈ।

ਮਾਰਕਸ ਦਾ ਅੰਦਾਜ਼ਾ ਸੀ ਕਿ ਹਥਿਆਰਬੰਦ ਇਨਕਲਾਬ ਲਿਆਉਣ ਦੇ ਵੇਗ ਵਿਚ, ਇਨਕਲਾਬ ਲਿਆਉਂਦੀ ਜਮਾਤ ਦੀ, ਜਮਾਤੀ ਬਣਤਰ ਦੀ ਕਾਇਆਂ-ਪਲਟੀ ਹੋ ਜਾਵੇਗੀ। ਇਹ ਅੰਦਾਜ਼ਾ ਸਹੀ ਸਾਬਤ ਨਹੀਂ ਹੋਇਆ। ਹਥਿਆਰਬੰਦ ਇਨਕਲਾਬਾਂ ਦੇ ਬਾਵਜੂਦ, ਮਾਓ ਦੇ ਲਿਆਂਦੇ ਕਲਚਰਲ ਇਨਕਲਾਬ ਦੇ ਬਾਵਜੂਦ, ਮੁਲਖੱਈਏ ਵਿਚ ਮਾਰਕਸਵਾਦ, ਜਮਾਤੀ ਚੇਤੰਨਤਾ ਖੱਲੋਂ ਥੱਲੇ ਨਹੀਂ ਗਈ ਜਾਪਦੀ। ਜੇ ਧੁਰ ਸਿਰ ਪਹੁੰਚੀ ਹੋਈ ਹੁੰਦੀ, ਜੇ ਉਸਨੇ ਮੁਲਖੱਈਏ ਦੇ ਮਨਾਂ ਤੇ ਪੱਕੀ ਮੱਲ ਮਾਰੀ ਹੁੰਦੀ, ਜੇ ਲੋਕਾਂ ਦੀ

ਬਣਤਰ ਉਨ੍ਹਾਂ ਦਾ ਸਮਾਜਕ ਆਚਰਨ ਆਜ਼ਾਦੀ ਦੇ ਪੈਂਤੜੇ ਦਾ ਬਣ ਗਿਆ ਹੁੰਦਾ ਤਾਂ ਡੇਂਗ (Deng) ਵਰਗੇ ਪੋਲੀ ਪੈਰੀਂ ਹੀ ਸਮਾਜ ਨੂੰ ਪਿਛਲੇ ਖੁਰੀਂ ਨਾ ਮੋੜ ਸਕਦੇ। ਆਪਣੇ ਵੱਖ ਵੱਖ ਰੂਪਾਂ ਵਿਚ ਮਾਇਆ ਦੀ ਤਰਜ਼ੇ-ਜ਼ਿੰਦਗੀ ਹਜ਼ਾਰਹਾਂ ਸਾਲਾਂ ਤੋਂ ਕਾਬਜ਼ ਹੈ। ਬੰਦੇ ਦਾ, ਮੁਲਖੱਈਏ ਦਾ, ਆਪਣੀ ਬਣਤਰ ਨੂੰ, ਇਸਦੇ ਸ਼ਕੰਜੇ ਵਿਚੋਂ ਕੱਢਣਾ ਤੇ ਉਸਨੂੰ ਆਜ਼ਾਦੀ ਦੇ ਪੈਂਤੜੇ ਤੇ ਲਿਆਉਣਾ ਪਹਾੜਾਂ ਨੂੰ ਪਿਘਲਾਉਣ ਵਾਲੀ ਗੱਲ ਹੈ। ਸਦੀਆਂ ਬੱਧੀ ਲੱਕ ਬੰਨ੍ਹ ਕੇ, ਦਿਲ ਰਖ ਕੇ, ਵਿਚਾਰਧਾਰਕ ਕਲਚਰਲ ਜਮਾਤੀ ਜਦੋ-ਜਹਿਦ ਕਰੀ ਜਾਣ ਦੀ, ਕਲਚਰਲ ਇਨਕਲਾਬ ਵਿਢੀ ਰੱਖਣ ਦਾ ਸਵਾਲ ਹੈ। ਸਦੀਆਂ ਬੱਧੀ ਲਹੂ ਪਾਣੀ ਇਕ ਕਰਨ ਦਾ ਮਸਲਾ ਹੈ। ਮੁਸ਼ਕਲ ਤਾਂ ਅੱਤ ਭਾਰੀ ਹੈ ਪਰ ਇਤਿਹਾਸਕ ਤੌਰ ਤੇ ਯਕੀਨਨ ਸੰਭਵ ਹੀ ਨਹੀਂ, ਹੋ ਕੇ ਰਹੇਗੀ। ਹਜ਼ਾਰਾਂ ਸਾਲਾਂ ਦੀ ਖੁੱਸੀ ਹੋਈ ਆਜ਼ਾਦੀ ਦੀ ਮੁੜ ਪਰਾਪਤੀ ਪੋਲੀ ਪੈਰੀਂ, ਸਸਤੇ ਦਮੀਂ ਕਿਸ ਤਰ੍ਹਾਂ? ਪਰ ਇਸ ਨਾਲੋਂ ਹੋਰ ਵੱਡੀ ਨਿਆਮਤ, ਹੋਰ ਵੱਡੀ ਪ੍ਰਾਪਤੀ ਹੈ ਵੀ ਕਿਹੜੀ? ਮੁਲਖੱਈਏ ਵਾਸਤੇ ਆਪਣੀ ਇਹ ਕਾਇਆਂ-ਪਲਟੀ ਕਰਨੀ ਜਿੰਨੀ ਅੱਤ ਮੁਸ਼ਕਲ ਹੈ, ਉਸ ਤੋਂ ਵੀ ਜ਼ਿਆਦਾ ਇਹ ਲਾਜ਼ਮੀ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਨੇ ਬੰਦੇ ਨੂੰ ਇਕ ਵਿਕਦੀ ਵਸਤੂ ਬਣਾਇਆ ਹੋਇਆ ਹੈ। ਆਪਣੀ ਸਮਾਜਕਤਾ ਤੇ, ਆਪਣੇ ਨਸਲੀ ਅਸਲੇ ਤੇ ਆਇਆਂ ਬਗ਼ੈਰ ਬੰਦਾ, ਬੰਦਾ ਬਣ ਕਿਸ ਤਰ੍ਹਾਂ ਸਕਦਾ ਹੈ? ਆਪਣੀ ਬਣਤਰ ਦੇ, ਆਪਣੇ ਆਚਰਨ ਦੇ, ਆਪਣੇ ਮਨ ਦੇ ਮਨੋਰਥਾਂ ਦੇ, ਉਨ੍ਹਾਂ ਮਨੋਰਥਾਂ ਦੇ ਕਰਵਾਏ ਅਮਲ ਦੇ, ਆਜ਼ਾਦੀ ਦੇ ਪੈਂਤੜੇ ਤੇ ਲਿਆਇਆਂ ਬਗ਼ੈਰ ਉਹ ਚੀਜ਼ਾਂ ਦੀ ਚਾਕਰੀ ਦੀ, ਪੈਸੇ ਦੇ ਗੋਲਪੁਣੇ ਦੀ, ਮਰ ਗਿਆਂ (Dead labour) ਅੱਗੇ ਜੀਉਂਦਿਆਂ ਦੀ ਅਧੀਨਗੀ ਦੀ ਲਾਹਨਤ ਆਪਣੇ ਗਲੋਂ ਲਾਹ ਕਿਸ ਤਰ੍ਹਾਂ ਸਕਦਾ ਹੈ? ਉਹ ਆਪਣੀ ਨਸਲੀ ਤਕਰੀਰ ਦਾ ਆਪ ਮਾਲਕ ਬਣ ਕਿਸ ਤਰ੍ਹਾਂ ਸਕਦਾ ਹੈ? ਆਪਣੀਆਂ ਨਸਲੀ ਸੰਭਾਵਨਾਵਾਂ ਨੂੰ ਅਸਲੀਅਤ ਬਣਾਉਣ ਦੇ ਰਾਹੇ ਪੈ ਕਿਸ ਤਰ੍ਹਾਂ ਸਕਦਾ ਹੈ?

ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਜੜ੍ਹ-ਮੇਖ ਉਖੇੜਨ ਵਾਸਤੇ ਗੁਰਬਾਣੀ ਸਿੱਧੀ ਸੋਲਾਂ ਆਨੇ ਬੰਦੇ ਦੀ ਕਾਇਆਂ ਪਲਟੀ ਦੇ ਮਸਲੇ ਨੂੰ ਮੁਖ਼ਾਤਬ ਹੁੰਦੀ ਹੈ। ਮਨਮੁਖ ਦੀ ਬਣਤਰ ਜਾਇਦਾਦੀ ਹੈ। ਉਹ ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਸਿਰਜਿਆ, ਉਸਦੇ ਰਾਸ ਹੋਇਆ, ਉਸਨੂੰ ਚਲਾਉਂਦਾ ਬੰਦਾ ਹੈ। ਇਸ ਤਰਜ਼ੇ-ਜ਼ਿੰਦਗੀ ਦੇ ਸਿਰਜੇ ਬੰਦੇ ਦਾ ਬੁਨਿਆਦੀ ਖਾਸਾ ਹੈ-ਕਬਜ਼ਾ ਮਾਰਨਾ। ਇਹ ਮਾਇਆ ਦੇ ਮੋਹ ਦਾ ਮਨੁਖੀ ਸਰੂਪ ਹੈ। ਪਹਿਲੇ ਦਰਜੇ ਦਾ ਕੰਗਾਲ ਵੀ, ਹੋਰ ਨਹੀਂ ਤੇ ਆਪਣੇ ਲੀਰ ਪਰਾਂਦੇ ਨੂੰ ਹੀ ਹਿੱਕ ਨਾਲ ਲਾਈ ਫਿਰਦਾ ਹੈ। ਗੁਰਬਾਣੀ ਬੰਦੇ ਨੂੰ ਮਨਮੁਖੀ-ਜਾਇਦਾਦੀ ਬਣਤਰ ਵਿਚੋਂ ਕੱਢ ਕੇ, ਉਸਦੀ ਬਣਤਰ ਨੂੰ ਆਜ਼ਾਦੀ ਦੇ ਪੈਂਤੜੇ ਵਾਲੀ ਬਣਾਉਣ ਦਾ ਗੁਰਮੁਖ ਬਣਾਉਣ ਦਾ ਬੀੜਾ ਚੁਕਦੀ ਹੈ। ਬੰਦੇ ਦੀ ਬਣਤਰ ਨੂੰ ਚੀਜ਼ਾਂ ਦੇ ਬੰਧਨ ਵਿਚੋਂ ਕੱਢ ਕੇ ਆਜ਼ਾਦੀ ਦੇ ਪੈਂਤੜੇ ਤੇ ਲਿਆਉਣ ਵਾਸਤੇ ਗੁਰੂ ਸਾਹਿਬਾਨ ਦੀ ਅਗਵਾਈ ਹੇਠ ਸਿਖ ਲਹਿਰ ਨੇ ਪੀੜ੍ਹੀ ਦਰ ਪੀੜ੍ਹੀ ਕਲਚਰਲ ਇਨਕਲਾਬ ਵਿੱਢੀ ਰੱਖਿਆ।

ਆਜ਼ਾਦੀ ਦੇ ਪੈਂਤੜੇ ਵਾਸਤੇ ਪਹਿਲ-ਕਦਮੀ ਹਮੇਸ਼ਾਂ ਉਸਾਰ ਵਲੋਂ ਵਿਚਾਰਧਾਰਕ

ਕਲਚਰਲ ਮੁਹਾਜ਼ ਤੋਂ ਸ਼ੁਰੂ ਹੁੰਦੀ ਹੈ। ਨੀਂਹ ਵਲੋਂ ਹੋ ਹੀ ਨਹੀਂ ਸਕਦੀ। ਨਾਮ ਵਾਲਿਆਂ ਨੂੰ ਸਪਸ਼ਟ ਹੈ ਕਿ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਵਿਚਾਰਧਾਰਕ ਕਲਚਰਲ ਨੀਂਹ ਉਖੇੜਿਆਂ, ਖੁਰਦ-ਬੁਰਦ ਕੀਤਿਆਂ ਬਗੈਰ ਸਰਬੱਤ ਦੀ ਆਜ਼ਾਦੀ ਦੇ ਪੈਂਤੜੇ ਦੇ ਪੈਰ ਲੱਗ ਹੀ ਨਹੀਂ ਸਕਦੇ। ਕੋਈ ਜਮਾਤੀ ਪੈਂਤੜਾ ਉਖੜ ਹੀ ਨਹੀਂ ਸਕਦਾ, ਜਿੰਨਾਂ ਚਿਰ ਉਸਦੀ ਵਿਚਾਰਧਾਰਕ ਕਲਚਰਲ ਨੀਂਹ ਜੜ੍ਹਾਂ ਤੋਂ ਨਾ ਉਖੜੇ, ਅਤੇ ਕੋਈ ਪੈਂਤੜਾ ਕਾਬਜ਼ ਨਹੀਂ ਹੋ ਸਕਦਾ, ਜਿੰਨਾਂ ਚਿਰ ਕਾਬਜ਼ ਦੇ ਵਿਰੁਧ ਸਿਰ ਧੜ ਦੀ ਲਾ ਕੇ ਉਹ ਇਸ ਮੁਹਾਜ਼ ਤੇ ਜਿੱਤਦਾ ਨਹੀਂ। ਮੁਲਖੱਈਏ ਵਾਸਤੇ ਪਹਿਲਾ ਕਦਮ ਹੈ ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਨਜ਼ਰੀਏ ਤੇ ਉਸਦੀ ਕਲਚਰ ਦੀ ਫਾਹੀ ਵਿਚੋਂ ਆਪਣੇ ਆਪ ਨੂੰ ਜ਼ਿਹਨੀ ਤੌਰ ਤੇਂ ਰਿਹਾਅ ਕਰਵਾਉਣਾ ਅਤੇ ਉਹ ਆਪਣੇ ਆਪ ਨੂੰ ਜ਼ਿਹਨੀ ਤੌਰ ਤੇ ਰਿਹਾਅ ਕਰਵਾ ਸਕਦਾ ਹੈ ਆਜ਼ਾਦੀ ਦੇ ਪੈਂਤੜੇ ਦੇ ਨਜ਼ਰੀਏ ਤੇ ਕਲਚਰ ਦੇ ਆਧਾਰ ਤੇ। ਵਿਚਾਰਧਾਰਕ ਕਲਚਰਲ ਜਮਾਤੀ ਜਦੋ-ਜਹਿਦ ਵਿਢ ਕੇ। ਨਜ਼ਰੀਏ ਦੀ ਪੱਕਿਆਈ ਹੀ ਸਿਆਸੀ ਜਮਾਤੀ ਜਦੋ-ਜਹਿਦ ਦਾ ਆਧਾਰ ਹੁੰਦੀ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਨੂੰ ਉਸਾਰ ਤੇ ਭਾਂਜ ਦਿੱਤਿਆਂ ਬਗੈਰ ਆਜ਼ਾਦੀ ਪੈਂਤੜਾ ਜਿੱਤ ਹੀ ਨਹੀਂ ਸਕਦਾ। ਜਦੋਂ ਆਜ਼ਾਦੀ ਦੇ ਪੈਂਤੜੇ ਦਾ ਨਜ਼ਰੀਆ ਲੋਕਾਂ ਦੀ ਸਮਝ ਵਿਚ ਉਨ੍ਹਾਂ ਦੀ ਪਕੜ ਵਿਚ ਆ ਜਾਂਦਾ ਹੈ ਅਤੇ ਉਨ੍ਹਾਂ ਦੇ ਮਨਾਂ ਤੇ ਮੱਲ ਮਾਰ ਕੇ ਉਨ੍ਹਾਂ ਨੂੰ ਆਪਣੀ ਤੌਰੇ ਤੌਰ ਲੈਂਦਾ ਹੈ ਤਾਂ ਉਹ ਮਕਾਨ ਪਦਾਰਥਕ-ਇਨਕਲਾਬੀ ਤਾਕਤ ਬਣ ਜਾਂਦਾ ਹੈ। ਗੁਰਬਾਣੀ ਨਾਮ ਨਾਲ ਲੋਕਾਂ ਵਿਚੋਂ ਇਹ ਇਨਕਲਾਬੀ ਤਾਕਤ ਪੈਦਾ ਕਰਦੀ ਹੈ।

ਸੱਚੁ ਪੁਰਾਣਾ ਨਾ ਥੀਐ ॥

ਕਾਂਡ 4

# ਮਾਇਆ ਦੀ ਤਰਜ਼ੇ-ਜ਼ਿੰਦਗੀ

ਮਾਇਆ ਦੀ ਤਰਜ਼ੇ-ਜ਼ਿੰਦਗੀ 'ਸ਼ੈਤਾਨ' ਵੰਝਾਈ ਹੈ। ਸ਼ੈਤਾਨ ਦੀ ਬੇਟੀ ਹੈ। ਹਜ਼ਾਰਹਾਂ ਸਾਲਾਂ ਤੋਂ ਇਹ ਸਮਾਜਕ ਮਨੁਖੀ ਜ਼ਿੰਦਗੀ ਨੂੰ ਰਾਹੋਂ ਪੁੱਟ ਕੇ ਕੁਰਾਹੇ ਪਾਈ ਆਈ ਹੈ। ਮੁੱਢੋਂ ਲਗ ਕੇ ਅਖੀਰ ਤਕ, ਸਿਰੋਂ ਪੈਰਾਂ ਤਕ ਉਸਨੂੰ ਵਿਜੋਗੀ ਤੁਰੀ ਆ ਰਹੀ ਹੈ। ਉਸਦਾ ਹੁਲੀਆ ਹੀ ਵਿਗਾੜਦੀ ਤੁਰੀ ਆ ਰਹੀ ਹੈ। ਬੰਦੇ ਨਾਲ ਪਤਰਾਜੀ ਕਰਦੀ ਆਈ ਹੈ। ਕੂੜ ਨੂੰ ਜ਼ਿੰਦਗੀ ਦਾ ਸੱਚ ਬਣਾ ਕੇ ਉਸਦੇ ਅੰਦਰ, ਉਸਦੇ ਦਿਲ ਦਿਮਾਗ ਵਿਚ ਪਾਉਂਦੀ ਆਈ ਹੈ। ਬੰਦੇ ਦੀ, ਉਸ ਦੇ ਨਸਲੀ ਅਸਲੇ ਦੀ, ਉਸ ਦੀ ਸਮਾਜਕਤਾ ਦੀ, ਉਸ ਦੇ ਆਪਣੇ ਹੱਥੋਂ ਧੁਰੋਂ ਸਿਰੋਂ ਜੱਖਣਾਂ ਪੁਟਵਾਉਂਦੀ ਆਈ ਹੈ। ਉਸ ਦੀ ਜੂਨ ਹੀ ਖ਼ਰਾਬ ਕਰਦੀ ਆਈ ਹੈ। ਜਿਨ੍ਹਾਂ ਦੀ ਕੀਤੀ ਸਭਸ ਦੇ ਮੂੰਹ ਪੈਂਦੀ ਹੈ, ਉਨ੍ਹਾਂ ਨੂੰ ਭੁੱਖ ਦੇ ਦੋਖੇ ਮਾਰਦੀ ਆਈ ਹੈ। ਇਸ ਤਰਜ਼ੇ-ਜ਼ਿੰਦਗੀ ਦੇ ਹੱਥੋਂ ਬੰਦੇ ਦਾ ਭਲਾ ਮੁਮਕਿਨ ਹੀ ਨਹੀਂ ਹੈ। ਇਸ ਦਾ ਕਿੱਤਾ ਹੀ ਉਸ ਦੀ ਖੁਆਰੀ ਹੈ। ਇਸ ਦਾ ਜਾਲ ਬਹੁਤ ਲੰਮਾ ਚੌੜਾ ਹੈ। ਇਸ ਦਾ ਵਿਰੋਧੀ ਸਿਰਫ਼ ਆਜ਼ਾਦੀ ਦਾ ਪੈਂਤੜਾ ਹੈ। ਇਸ ਦੀ ਵਹਿਸ਼ਤ ਨੂੰ ਸਿਰਫ਼ ਉਹ ਹੀ ਨੰਗਿਆਂ ਕਰ ਸਕਦਾ ਹੈ ਤੇ ਕਰਦਾ ਹੈ।

ਗੁਰਬਾਣੀ ਨੇ ਚੂੰਕਿ ਮਾਇਆ ਵਾਲੀ ਤਰਜ਼ੇ-ਜ਼ਿੰਦਗੀ ਦੀ ਸਫ਼ ਵਲ੍ਹੇਟ ਕੇ ਨਾਮ ਦੀ ਤਰਜ਼ੇ-ਜ਼ਿੰਦਗੀ ਸਥਾਪਤ ਕਰਨੀ ਹੈ ਇਸ ਵਾਸਤੇ ਜੋ ਇਹ ਬੰਦੇ ਨਾਲ ਬਿਤਾਉਂਦੀ ਹੈ—ਜੋ ਉਸ ਦਾ ਹਾਲ ਕਰਦੀ ਹੈ, ਜਿਸ ਤਰ੍ਹਾਂ ਇਹ ਠੱਗਣੀ, ਉਸ ਦੀ ਜ਼ਿੰਦਗੀ ਦੇ ਅਸਲਿਉਂ ਹੀ ਉਸ ਨੂੰ ਠੱਗ ਕੇ, ਮਹਿਰੂਮ ਕਰ ਕੇ ਤੋਰਦੀ ਹੈ, ਇਸ ਸਭ ਕਾਸੇ ਦੀ ਅਸਲੀਅਤ ਨੂੰ ਉਹ ਬੇਨਿਕਾਬ ਕਰਦੀ ਹੈ। ਇਤਿਹਾਸਕ ਤੌਰ ਤੇ ਸਮਾਜਕ ਰਿਸ਼ਤੇ, ਸੰਸਥਾਵਾਂ, ਸਮਾਜਕ ਚੇਤੰਨਤਾ-ਨਜ਼ਰੀਆ-ਕਲਚਰ ਤੇ ਇਨ੍ਹਾਂ ਦਾ ਕਰਵਾਇਆ ਸਮਾਜਕ ਮਨੁਖੀ ਅਮਲ—ਸਭ ਬੰਦੇ ਦੇ ਨਸਲੀ ਅਸਲੇ—ਉਸਦੀ ਸਮਾਜਕਤਾ ਦੇ, ਉਸ ਦੀ ਆਜ਼ਾਦੀ ਦੇ, ਉਸ ਦੀ ਜ਼ਿੰਦਗੀ ਦੀ ਸਫਲਤਾ ਦੇ, ਉਸ ਦੇ ਸੁਖ ਦੇ, ਉਸ ਦੀ ਸੰਤੁਸ਼ਟਤਾ ਦੇ ਸੰਦ-ਉਸਰਈਏ ਹਨ। ਪਰ ਇਸ ਦੇ ਹੱਥ ਆਏ ਇਹ ਸਭ ਉਸਦੀ ਗੁਲਾਮੀ ਦੇ, ਉਸ ਦੀ ਹਵਸ ਦੇ, ਲਾਲਚ ਦੇ, ਜ਼ੇਹਾਲਤ ਦੇ, ਗਿਰਾਵਟ ਦੇ, ਵਹਿਸ਼ਤ ਦੇ ਸਿਰਜਣਹਾਰ ਹੋ ਤੁਰਦੇ ਹਨ। ਉਸ ਦੀ ਜ਼ਿੰਦਗੀ

ਨੂੰ ਧੁਰੋਂ ਸਿਰੋਂ ਵਿਜੋਗ ਕੇ ਭ੍ਰਿਸ਼ਟ ਦੇਂਦੇ ਹਨ। ਉਸ ਨੂੰ ਨਿਆਮਤੋਂ ਜ਼ਹਿਮਤ ਬਣਾ ਧਰਦੇ ਹਨ। ਦੁਖ ਦਾ ਖੇਤ ਬਣਾ ਤੋਰਦੇ ਹਨ। ਲੋਕਾਂ ਦੀ ਲਹੂ-ਚੂਸੀ ਦਾ ਸੰਦ ਬਣ ਕੇ ਵਗਦੇ ਹਨ। ਗੁਰਬਾਣੀ ਦੀ ਕੀਤੀ, ਇਸ ਦੀ ਸਟੇਟ ਦੀ ਇਸ ਦੇ ਸਿਆਸੀ ਰਿਸ਼ਤਿਆਂ ਦੀ ਅਸਲੀਅਤ ਪਿੱਛੇ ਬੇਨਿਕਾਬ ਹੋ ਚੁਕੀ ਹੈ। ਇਹ ਸਪਸ਼ਟ ਹੋ ਚੁਕਾ ਹੈ ਕਿ ਇਸ ਦੀ ਸਟੇਟ ਲੋਕਾਂ ਦੀ ਸਕੀ ਹੋਣ ਦੇ ਲੱਖ ਫਫੜੇ ਕਰੇ, ਇਹ ਉਨ੍ਹਾਂ ਦੀ ਮਿੱਤ ਕਦੇ ਹੋ ਹੀ ਨਹੀਂ ਸਕਦੀ। ਇਹ ਉਨ੍ਹਾਂ ਦੀ ਉਸਾਰੀ ਦਾ, ਉਨ੍ਹਾਂ ਦੀ ਸਫਲਤਾ ਦਾ, ਉਨ੍ਹਾਂ ਦੀ ਸੇਵਾ ਦਾ ਸੰਦ ਨਹੀਂ। ਇਸ ਦੇ ਉਲਟ ਫ਼ਿਤਰਤੋਂ ਹੀ ਇਹ ਉਨ੍ਹਾਂ ਦਾ ਲਹੂ ਪੀਣੀ ਸਰਾਲ ਹੈ। ਜਿਸ ਦਾ ਭਰਤ ਭਰਦਾ ਹੀ ਨਹੀਂ। ਇਹ ਹੀ ਤਾਸੀਹ-ਅਸਲਾ ਹੈ, ਇਸ ਤਰਜ਼ੇ-ਜ਼ਿੰਦਗੀ ਦੇ ਬਾਕੀ ਸਮਾਜਕ ਰਿਸ਼ਤਿਆਂ ਦਾ, ਬਾਕੀ ਸੰਸਥਾਵਾਂ ਦਾ ਤੇ ਉਨ੍ਹਾਂ ਦੇ ਕਰਵਾਏ ਸਮਾਜਕ ਮਨੁੱਖੀ ਅਮਲ ਦਾ।

ਇਹ ਤਾਂ ਸਪਸ਼ਟ ਹੀ ਹੈ ਕਿ ਸਿਆਸੀ ਰਿਸ਼ਤੇ ਤੇ ਇਨ੍ਹਾਂ ਦਾ ਮਜਮੂਆ-ਸਟੇਟ ਸਮਾਜਕ ਵੇਗ ਦਾ, ਉਸਾਰ ਦਾ ਤਨੀ, ਜਿਗਰੀ ਸਦੀਵੀ ਅੰਗ ਨਹੀਂ। ਇਹ ਸਮਾਜ ਦੇ ਜਮਾਤੀ ਅੰਗ ਦੀ ਲੋੜ, ਉਸੇ ਦੀ ਪੈਦਾਵਾਰ ਹੈ। ਸਮਾਜ ਵਿਚੋਂ ਉਸਦੇ ਖ਼ਤਮ ਹੋਣ ਨਾਲ, ਇਹ ਵੀ ਮੁਰਝਾ ਕੇ ਅਲੋਪ ਹੋ ਜਾਵੇਗੀ। ਇਸ ਦੇ ਮੁਕਾਬਲੇ ਤੇ, ਜਿਨ੍ਹਾਂ ਅਰਥਾਂ ਵਿਚ ਉਸਾਰ ਸਮਾਜਕ ਵੇਗ ਦਾ ਸਦੀਵੀ ਅੰਗ ਹੈ, ਉਨ੍ਹਾਂ ਅਰਥਾਂ ਵਿਚ ਹੀ ਉਸਾਰ ਦੀ ਸਦੀਵੀ ਵਸਤੂ ਹੈ ਵਿਚਾਰਧਾਰਕ ਕਲਚਰਲ ਮੁਹਾਜ਼, ਵਿਚਾਰਧਾਰਕ ਕਲਚਰਲ ਅਡੰਬਰ, ਵਿਚਾਰਧਾਰਕ ਕਲਚਰਲ ਰਿਸ਼ਤੇ। ਇਹ ਮੁਹਾਜ਼ ਮੂਲ ਰੂਪ ਵਿਚ ਬੰਦੇ ਦਾ, ਉਸਦੇ ਨਜ਼ਰੀਏ ਦਾ, ਉਸਦੀ ਕਲਚਰਲ ਬਣਤਰ ਦਾ ਮੁਹਾਜ਼ ਹੈ। ਇਸਦੇ ਨਾਤੇ, ਇਸ ਤੋਂ ਬਗ਼ੈਰ ਬੰਦਾ ਕਾਬਜ਼ ਤਰਜ਼ੇ-ਜ਼ਿੰਦਗੀ ਦੇ ਰਾਸ ਹੋ ਹੀ ਨਹੀਂ ਸਕਦਾ। ਉਸਦੇ ਜੂਲੇ ਜੁਪ ਹੀ ਨਹੀਂ ਸਕਦਾ। ਇਸ ਮੁਹਾਜ਼ ਤੋਂ ਬਗ਼ੈਰ ਨੀਂਹ ਖੜੋ ਨਹੀਂ ਸਕਦੀ, ਸਮਾਜਕ ਵੇਗ ਚਲ ਨਹੀਂ ਸਕਦਾ। ਇਸ ਮੁਹਾਜ਼ ਦਾ ਰੋਲ ਸਿਰਫ਼ ਆਪਣੇ ਦਾਇਰੇ ਤਕ ਹੀ ਮਹਿਦੂਦ ਨਹੀਂ। ਇਹ ਮੁਹਾਜ਼ ਚੂੰਕਿ ਜ਼ਿੰਦਗੀ ਦਾ ਨਜ਼ਰੀਆ ਪੇਸ਼ ਕਰਦਾ ਹੈ, ਉਸਦਾ ਅਰਥ, ਉਸਦਾ ਮਨੋਰਥ ਦੱਸਦਾ ਹੈ, ਇਸ ਵਾਸਤੇ ਇਹ ਮੁਹਾਜ਼—ਇਸਦਾ ਬੁਲਾਰਾ, ਤਰਜ਼ੇ-ਜ਼ਿੰਦਗੀ ਦਾ ਰਹਿਬਰ, ਮਜ਼ਬੀ ਬੋਲੀ ਵਿਚ ਉਸਦੀ ਵਸੋਂ ਦਾ ਗੁਰੂ ਹੁੰਦਾ ਹੈ। ਲੋਕਾਂ ਦੀ ਮੁਲਖੱਈਏ ਦੀ ਵਫ਼ਾਦਾਰੀ ਇਸ ਮੁਹਾਜ਼ ਦੀ, ਇਸਦੇ ਬੁਲਾਰੇ ਦੀ ਭੁਗਤਾਈ ਭੁਗਤਦੀ ਹੈ। ਇਹ ਮੁਹਾਜ਼ ਤਰਜ਼ੇ-ਜ਼ਿੰਦਗੀ ਦੀਆਂ ਹੋਰ ਸਭ ਸੰਸਥਾਵਾਂ ਦੇ, ਉਨ੍ਹਾਂ ਦੇ ਅਮਲ ਸਦਾਚਾਰਕ ਹੋਣ ਦੀ ਮੋਹਰ ਲਾਉਂਦਾ ਹੈ। ਇਸਦੀ ਲੱਗੀ ਮੋਹਰ ਦੇ ਆਧਾਰ ਤੇ ਉਨ੍ਹਾਂ ਰਿਸ਼ਤਿਆਂ-ਸੰਸਥਾਵਾਂ ਦੀ ਕਰਨੀ ਦੀ ਪਵਿੱਤਰਤਾ ਲੋਕਾਂ ਦੇ ਮਨਾਂ ਵਿਚ ਸਥਾਪਤ ਹੁੰਦੀ ਹੈ। ਜਿਹੜਾ ਪੈਂਤੜਾ ਇਸ ਮੁਹਾਜ਼ ਤੇ ਸਿਰ ਵੱਢਵੀਂ ਮਾਰਦਾ ਹੈ ਉਹ ਕਾਬਜ਼ ਤਰਜ਼ੇ-ਜ਼ਿੰਦਗੀ ਨੂੰ ਸਿਰੋਂ ਲੈਣ ਦੇ ਰਾਹੇ ਹੁੰਦਾ ਹੈ। ਨਾਮ ਵਾਲੇ, ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਇਸ ਮੁਹਾਜ਼ ਨੂੰ ਸਭ ਨਾਲੋਂ ਜ਼ਿਆਦਾ ਘੁਟੇ ਵੱਟੀ ਲੈਂਦੇ ਹਨ। ਹਿੰਦੂ ਦਾਇਰੇ ਵਿਚ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀਆਂ ਕਦਰਾਂ-ਕੀਮਤਾਂ ਦਾ ਬੁਲਾਰਾ, ਉਸਦੀ ਵਸੋਂ ਦਾ ਗੁਰੂ ਬ੍ਰਾਹਮਣ ਹੈ। ਜਿਸ ਤਰ੍ਹਾਂ ਆਜ਼ਾਦੀ ਦੇ ਪੈਂਤੜੇ ਦਾ, ਨਾਮ ਵਾਲੀ ਤਰਜ਼ੇ-ਜ਼ਿੰਦਗੀ ਦਾ ਹੈ ਸਤਿਗੁਰੂ। ਨਾਮ ਵਾਲੇ ਉਸਨੂੰ ਇੱਕੋ ਟੱਕੇ ਲੈਂਦੇ ਹਨ।

ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੂ ਨਾਹਿ।

ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ। (1377)

ਕਬੀਰ ਸਾਹਿਬ ਕਹਿੰਦੇ ਹਨ ਬ੍ਰਾਹਮਣ ਦੁਨੀਆਂਦਾਰਾਂ ਦਾ, ਮਾਇਆ ਦੀ ਤਰਜ਼ੇ-ਜ਼ਿੰਦਗੀ ਵਿਚ ਗ੍ਰਸਿਆਂ ਦਾ ਗੁਰੂ ਹੈ। ਭਗਤਾਂ ਦਾ, ਨਾਮ ਵਾਲਿਆਂ ਦਾ ਲਿਆਂਦਾ ਗੁਰੂ ਨਹੀਂ। ਇਹ ਤਾਂ ਚਹੁੰਆਂ ਵੇਦਾਂ ਵਿਚ ਹੀ ਫਸ ਕੇ ਉਲਝ ਕੇ, ਖੁਆਰ ਹੋ ਕੇ ਖ਼ਤਮ ਹੋ ਗਿਆ ਹੈ। ਜ਼ਿੰਦਗੀ ਦਾ ਸੱਚ ਇਸਦੇ ਪੱਲੇ ਨਹੀਂ ਪਿਆ। ਜੇ ਤਰਜ਼ੇ-ਜ਼ਿੰਦਗੀ ਦਾ ਗੁਰੂ ਹੀ ਕੂੜ ਦੇ ਹਨੇਰੇ ਵਿਚ ਉਲਝਿਆ ਹੋਇਆ ਹੈ ਤਾਂ ਤਰਜ਼ੇ-ਜ਼ਿੰਦਗੀ ਲਾਜ਼ਮੀ ਕੁਰਾਹੇ ਹੈ।

ਕਬੀਰ ਕੋਠੀ ਕਾਠ ਕੀ, ਦਹ ਦਿਸਿ ਲਾਗੀ ਆਗਿ।
ਪੰਡਿਤ ਪੰਡਿਤ ਜਲਿ ਮੂਏ, ਮੂਰਖ ਉਬਰੇ ਭਾਗਿ। (1373)

ਕਾਠ ਦੀ ਕੋਠੀ ਦਾ ਅਰਥ ਹੈ ਮਾਇਆ ਵਾਲੀ ਤਰਜ਼ੇ-ਜ਼ਿੰਦਗੀ। ਇਸ ਨੂੰ ਹਰ ਪਾਸਿਉਂ ਅੱਗ ਲੱਗੀ ਹੋਈ ਹੈ। 'ਘਰਿ ਘਰਿ ਏਹਾ ਆਗਿ।' ਇਸ ਨੂੰ ਅੱਗ ਲਾ ਕੌਣ ਰਿਹਾ ਹੈ? ਸਪਸ਼ਟ ਹੀ ਇਸ ਤਰਜ਼ੇ-ਜ਼ਿੰਦਗੀ ਦਾ ਬੰਦੇ ਦੇ ਮਨ ਵਿਚ ਪਾਇਆ ਮੂਲ ਮਨੋਰਥ-ਦੌਲਤ ਦਾ ਲਾਲਚ, ਕਬਜ਼ੇ ਦੀ, ਮਲਕੀਅਤ ਦੀ ਹਵਸ। ਜੋ ਇਸ ਤਰਜ਼ੇ-ਜ਼ਿੰਦਗੀ ਦੇ ਨਜ਼ਰੀਏ ਦੇ ਗਿਆਨਵਾਨ ਹਨ, ਇਸਦੇ ਹਿਤੀ ਚੇਤੰਨਤਾ ਦੇ, ਇਸਦੀ ਸੋਚ ਪ੍ਰਣਾਲੀ ਦੇ ਮਾਹਿਰ ਹਨ, ਇਸਦੇ ਕਾਨੂੰਨ ਸਾਜ਼ ਹਨ, ਇਸਦੀ ਵਸੋਂ ਦੇ ਵਿਚਾਰਧਾਰਕ ਕਲਚਰਲ ਆਗੂ ਹਨ ਅਤੇ ਹਿੰਦੂ ਦਾਇਰੇ ਵਿਚ ਉਹ ਹਨ ਬ੍ਰਾਹਮਣ, ਉਹ ਇਸ ਲੱਗੀ ਅੱਗ ਵਿਚ ਭਸਮ ਹੋ ਗਏ। ਕਬੀਰ ਸਾਹਿਬ ਦਾ ਮਤਲਬ ਹੈ ਕਿ ਬ੍ਰਾਹਮਣ ਮਾਇਆ ਦੇ, ਕੂੜ ਦੇ ਪਸਾਰੇ ਦੇ ਆਗੂ ਹਨ। ਅਤੇ ਮਾਇਆ ਦੀ ਤਰਜ਼ੇ-ਜ਼ਿੰਦਗੀ ਨੂੰ ਅੱਗ ਲੱਗੀ ਹੋਈ ਹੈ। ਇਸ ਨੇ ਤਾਂ ਸੜ ਕੇ ਹੀ ਰਹਿਣਾ ਹੈ। ਬ੍ਰਾਹਮਣ ਇਸ ਦਾ ਜਿਗਰੀ ਅੰਗ ਹਨ। ਇਸਦੇ ਨਾਲ ਹੀ ਖ਼ਤਮ ਹੋ ਜਾਣਗੇ। ਉਨ੍ਹਾਂ ਦੇ ਪੱਲੇ ਜ਼ਿੰਦਗੀ ਦਾ ਸਦਾ ਰਹਿਣ ਵਾਲਾ ਸੱਚ ਨਹੀਂ ਹੈ, ਜਿਸ ਦੇ ਆਸਰੇ ਉਹ ਬਚ ਨਿਕਲਦੇ। ਇਸ ਅੱਗ ਤੋਂ ਬਚੇ ਕੌਣ? ਸਿਰਫ਼ ਉਹ ਜੋ ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਨਜ਼ਰੀਏ, ਤੇ ਉਸ ਦੀ ਕਲਚਰ ਤੋਂ ਬਾਹਰ ਹਨ, ਦੂਰ ਹਨ, ਜੋ ਇਸਦੇ ਅਨੁਸਾਰ ਗਿਆਨਹੀਣ ਹਨ, ਮੂਰਖ ਹਨ। ਮਤਲਬ ਹੈ ਭਗਤ ਜਨ—ਨਾਮ ਵਾਲੇ। ਆਜ਼ਾਦੀ ਦੇ ਪੈਂਤੜੇ ਵਾਲੇ।

ਕਬੀਰ ਸੰਸਾ ਦੂਰਿ ਕਰੁ ਕਾਗਦ ਦੇਹ ਬਿਹਾਇ।
ਬਾਵਨ ਅਖਰ ਸੋਧਿ ਕੈ, ਹਰਿ ਚਰਨੀ ਚਿਤੁ ਲਾਇ। (1373)

ਕਬੀਰ ਸਾਹਿਬ ਕਹਿੰਦੇ ਹਨ ਇਸ ਜਗਤ ਦੀ, ਇਸ ਤਰਜ਼ੇ-ਜ਼ਿੰਦਗੀ ਦੀ ਪਾਈ ਚਿੰਤਾ ਮਨ ਵਿਚੋਂ ਖ਼ਤਮ ਕਰ, ਉਸ ਤੋਂ ਪਾਕ ਹੋ। ਬ੍ਰਾਹਮਣਾਂ ਵਾਲੀ ਵਿਦਿਆ ਪ੍ਰਣਾਲੀ ਨੂੰ ਰੋੜ੍ਹ ਦੇਹ। ਇਹ 'ਹਰਿ ਚਰਨੀਂ ਚਿਤੁ' ਲਾਉਣ ਦੇ ਵਿਰੋਧੀ ਹੈ। ਵਿਦਿਆ ਪ੍ਰਣਾਲੀ, ਸੋਚ ਪ੍ਰਣਾਲੀ ਸੋਧ ਅਤੇ ਰੱਬ ਦੀ ਚਰਨੀਂ ਲੱਗ। ਜਿਸ ਰੱਬ ਦੇ ਚਰਨੀਂ ਕਬੀਰ ਸਾਹਿਬ ਲਾਉਂਦੇ ਹਨ ਉਹ ਹਰ ਇਕ ਵਿਚ ਵੱਸਦਾ ਹੈ। ਮਤਲਬ ਹੈ ਬ੍ਰਾਹਮਣਾਂ ਦੀ ਦਿੱਤੀ ਜਾ ਰਹੀ ਵਿਦਿਆ ਨੂੰ ਫੂਕ ਦੇ। ਉਨ੍ਹਾਂ ਦੇ ਦੱਸੇ ਰਾਹ ਤੋਂ ਦੂਰ ਹੋ। ਬ੍ਰਾਹਮਣ ਜ਼ਿੰਦਗੀ ਦੀ ਅਸਲੀਅਤ ਦਾ; ਉਸਦੇ ਸੱਚ ਦਾ ਰਹਿਬਰ ਨਹੀਂ ਹੈ। ਉਸਦੇ ਵਿਰੋਧੀ ਹੈ। ਜ਼ਿੰਦਗੀ ਦੇ

ਸੱਚ ਵਲੋਂ ਪੰਡਿਤ ਬਿਲਕੁਲ ਅੰਨ੍ਹਾ ਹੈ। ਉਸ ਸੱਚ ਦਾ ਇਸ ਨੂੰ ਪ੍ਰਛਾਵਾਂ ਵੀ ਨਹੀਂ ਪਿਆ।

ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ।
ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ।
ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ।
ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ।

—ਗੁਰੂ ਅੰਗਦ (1288)

ਵੇਤਗਾ ਆਪੇ ਵਤੈ, ਵਟਿ ਧਾਗੇ ਅਵਰਾ ਘਤੈ।
ਲੈ ਭਾੜਿ ਕਰੇ ਵੀਆਹੁ। ਕਢਿ ਕਾਗਲੁ ਦਸੇ ਰਾਹੁ।
ਸੁਣਿ ਵੇਖਹੁ ਲੋਕਾ ਏਹੁ ਵਿਡਾਣੁ, ਮਨਿ ਅੰਧਾ ਨਾਉ ਸੁਜਾਣੁ।

—ਗੁਰੂ ਨਾਨਕ (471)

ਹਿੰਦੂ ਦਾਇਰੇ ਵਿਚ 'ਜਗਤ' ਦਾ ਗੁਰੂ ਹੈ ਪੰਡਿਤ। ਇਹ ਕਾਬਜ਼ ਤਰਜ਼ੇ-ਜ਼ਿੰਦਗੀ ਦਾ, ਮਾਇਆ ਵਾਲੀ ਤਰਜ਼ੇ-ਜ਼ਿੰਦਗੀ ਦਾ ਵਿਚਾਰਧਾਰਕ ਕਲਚਰਲ ਆਗੂ ਹੈ। ਆਗੂ ਹੋਣ ਦੇ ਨਾਤੇ ਇਹ ਲੋਕਾਂ ਨੂੰ ਜ਼ਿੰਦਗੀ ਦਾ ਰਾਹ ਦਸਦਾ ਹੈ। ਇਸਦੀ ਅਸਲੀਅਤ ਇਹ ਹੈ ਕਿ ਜ਼ਿੰਦਗੀ ਦੇ ਸੱਚ ਵਲੋਂ, ਉਸਦੀ ਅਸਲੀਅਤ ਵਲੋਂ ਇਹ ਨਦੀਨ ਅੰਨ੍ਹਾ ਹੈ। ਇਹ ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਚੂਲੀ ਅੰਗ ਹੈ। ਹੈ ਕੂੜ ਦਾ, ਪਾਪ ਦਾ, ਵਿਜੋਗ ਦਾ ਬਪਾਰੀ। ਇਹ ਸੱਚ ਦਾ ਵਣਜਾਰਾ ਨਹੀਂ। ਕੂੜ ਦਾ, ਵਿਜੋਗ ਦਾ ਸੰਦ ਬਣਿਆ ਇਹ ਸਭ ਲੋਕਾਈ ਨੂੰ ਕੂੜ ਦੇ ਖੂਹ ਵਿਚ ਡੋਬ ਰਿਹਾ ਹੈ। ਸਪਸ਼ਟ ਹੈ ਕਿ ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਵਿਚਾਰਧਾਰਕ ਕਲਚਰਲ ਮੁਹਾਜ਼ ਦੇ ਬੁਲਾਰੇ ਦੀ ਅਸਲੀਅਤ ਨੰਗਿਆਂ ਕਰ ਕੇ ਗੁਰਬਾਣੀ ਮਾਇਆ ਵਾਲੀ ਤਰਜ਼ੇ-ਜ਼ਿੰਦਗੀ ਦੀਆਂ ਜੜ੍ਹਾਂ ਉਖੇੜ ਰਹੀ ਹੈ। ਜਿਸ ਬੇੜੀ ਦਾ ਮਲਾਹ ਹੀ ਅੰਨ੍ਹਾਂ ਹੈ ਉਹ ਬੇੜੀ ਤਾਂ ਲਾਜ਼ਮੀ ਡੁਬਣੀ ਹੀ ਹੋਈ। ਲੋਕਾਂ ਦੀ ਵਫ਼ਾਦਾਰੀ ਕਿੰਨਾਂ ਕੁ ਚਿਰ ਕਾਇਮ ਰਹਿ ਸਕਦੀ ਹੈ, ਐਸੀ ਤਰਜ਼ੇ-ਜ਼ਿੰਦਗੀ 'ਤੇ, ਉਸ ਦੀਆਂ ਸੰਸਥਾਵਾਂ ਵਾਸਤੇ

ਕਾਦੀ ਕੂੜੁ ਬੋਲਿ ਮਲੁ ਖਾਇ।
ਬ੍ਰਾਹਮਣੁ ਨਾਵੈ ਜੀਆ ਘਾਇ।
ਜੋਗੀ ਜੁਗਤਿ ਨ ਜਾਣੈ ਅੰਧੁ।
ਤੀਨੇ ਓਜਾੜੇ ਕਾ ਬੰਧੁ।

—ਗੁਰੂ ਨਾਨਕ (662)

ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਸਿਆਸੀ ਰਿਸ਼ਤਿਆਂ—ਉਨ੍ਹਾਂ ਦੇ ਮਜਮੂਏ-ਸਟੇਟ ਵਾਂਗ ਇਸਦਾ ਵਿਚਾਰਧਾਰਕ ਮੁਹਾਜ਼ ਵੀ, ਲੋਕਾਂ ਦੇ ਉਜਾੜੇ ਦਾ ਹੀ ਸੰਦ-ਪਸਾਰਾ ਹੈ। ਕਾਜ਼ੀ ਹਰਾਮ ਖਾਂਦਾ ਹੈ। ਬ੍ਰਾਹਮਣ ਸਮਾਜ ਦੇ ਕਰੋੜਾਂ ਬੰਦਿਆਂ ਨੂੰ ਸੂਦਰ ਬਣਾ ਕੇ ਉਨ੍ਹਾਂ ਦੀ ਜੂਨ ਹੀ ਨਸ਼ਟ ਕਰਦਾ ਹੈ। ਇਸ ਮੁਹਾਜ਼ ਦੇ ਅਡੰਬਰ ਕੋਲੋਂ ਲੋਕਾਂ ਦਾ ਭਲਾ, ਉਨ੍ਹਾਂ ਦੀ ਸਫਲਤਾ ਕਿਥੋਂ ?

ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ ।
ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ ।੧।
ਕਲ ਮਹਿ ਰਾਮ ਨਾਮੁ ਸਾਰੁ ।
ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ ।੧।ਰਹਾਉ ।
ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ ।
ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ ।੨।
ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ।
ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ ।
ਅਸਟ ਸਾਜ ਸਾਜਿ ਪੁਰਾਣ ਸੋਧਹਿ ਕਰਹਿ ਬੇਦ ਅਭਿਆਸੁ ।
ਬਿਨੁ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕੁ ਦਾਸੁ ।

—ਗੁਰੁ ਨਾਨਕ (662-63)

ਇਨ੍ਹਾਂ ਵਿਚਾਰਧਾਰਕ ਕਲਚਰਲ ਆਗੂਆਂ ਦਾ ਅਸਲਾ ਕੀ ਹੈ ? 'ਠਗਣ ਕਉ ਸੰਸਾਰੁ' । ਇਹ ਦਾਹਵਾ ਕੀ ਕਰਦੇ ਹਨ ? 'ਸੂਝਤੇ ਤਿਨਿ ਲੋਅ' । ਇਸ ਦਾਹਵੇ ਵਿਚ ਸੱਚ ਕਿਨਾ ਕੁ ਹੈ । 'ਮਗਰ ਪਾਛੈ ਕਛੁ ਨ ਸੂਝੈ ।' ਇਨ੍ਹਾਂ ਠੱਗਾਂ ਦੀ ਅਗਵਾਈ ਦਾ ਸਿੱਟਾ ਕੀ ਹੈ ? ਸਾਰੀ ਲੋਕਾਈ ਹੀ ਇਕ ਜਾਤ ਬਰਾਦਰੀ ਦੀ ਹੋ ਗਈ ਹੈ । ਮਤਲਬ ਹੈ ਸਭਸ ਹੀ ਕੂੜ ਦੇ ਗਾਡੀ ਰਾਹ ਪੈ ਤੁਰੇ ਹਨ ।

ਪੜਿ ਪੁਸਤਕ ਸੰਧਿਆ ਬਾਦੰ ।
ਸਿਲ ਪੂਜਸਿ ਬਗੁਲ ਸਮਾਧੰ ।
ਮੁਖਿ ਝੂਠ ਬਿਭੂਖਣ ਸਾਰੰ ।
ਤ੍ਰੈਪਾਲ ਤਿਹਾਲ ਬਿਚਾਰੰ ।
ਗਲਿ ਮਾਲਾ ਤਿਲਕੁ ਲਿਲਾਟੰ ।
ਦੁਇ ਧੋਤੀ ਬਸਤ੍ਰ ਕਪਾਟੰ ।
ਜੇ ਜਾਣਸਿ ਬ੍ਰਹਮੰ ਕਰਮੰ ।
ਸਭਿ ਫੋਕਟ ਨਿਸਚਉ ਕਰਮੰ ।
ਕਹੁ ਨਾਨਕ ਨਿਹਚਉ ਧਿਆਵੈ ।
ਵਿਣੁ ਸਤਿਗੁਰ ਵਾਟ ਨ ਪਾਵੈ ।

—ਗੁਰੂ ਨਾਨਕ (470)

ਇਸ ਆਗੂ ਦੀ, 'ਜਗਤ ਦੇ ਗੁਰੂ' ਦੀ ਅਸਲੀਅਤ ਕੀ ਹੈ ? ਇਹ ਬਗਲਾ ਭਗਤ ਹੈ । 'ਮੁਖਿ ਝੂਠ' ਹੈ । ਪਰ ਚਤਰ ਹੈ । ਆਪਣੇ ਝੂਠ ਨੂੰ ਸ਼ਿੰਗਾਰ ਕੇ ਰਖਦਾ, ਪੇਸ਼ ਕਰਦਾ ਹੈ । ਬਹੁਤਾ ਕੀ ਤੇ ਥੋੜ੍ਹਾ ਕੀ ? ਵਿਖਾਵਾ ਧਰਮੀ ਹੋਣ ਦਾ ਕਰਦਾ ਹੈ । ਵਿਚੋਂ ਫੋਕਟ ਹੈ । ਪਤਰਾਜੀ ਦਾ ਸਰੂਪ ਹੈ ।

ਮਾਣਸ ਖਾਣੇ ਕਰਹਿ ਨਿਵਾਜ ।
ਛੁਰੀ ਵਗਾਇਨਿ ਤਿਨ ਗਲਿ ਤਾਗ ।

ਤਿਨ ਘਰਿ ਬ੍ਰਹਮਣ ਪੂਰਹਿ ਨਾਦ।
ਉਨਾ ਭਿ ਆਵਹਿ ਓਈ ਸਾਦ।
ਕੂੜੀ ਰਾਸਿ ਕੂੜਾ ਵਾਪਾਰੁ।
ਕੂੜੁ ਬੋਲਿ ਕਰਹਿ ਆਹਾਰੁ।
ਸਰਮ ਧਰਮ ਕਾ ਡੇਰਾ ਦੂਰਿ।
ਨਾਨਕ ਕੂੜੁ ਰਹਿਆ ਭਰਪੂਰਿ।
ਮਥੈ ਟਿਕਾ ਤੇੜਿ ਧੋਤੀ ਕਖਾਈ।
ਹਥਿ ਛੁਰੀ ਜਗਤ ਕਾਸਾਈ।
ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ।
ਮਲੇਛ ਧਾਨੁ ਲੇ ਪੂਜਹਿ ਪੁਰਾਣੁ।
ਅਭਾਖਿਆ ਕਾ ਕੁਠਾ ਬਕਰਾ ਖਾਣਾ।
ਚਉਕੇ ਉਪਰਿ ਕਿਸੈ ਨ ਜਾਣਾ।
ਦੇ ਕੈ ਚਉਕਾ ਕਢੀ ਕਾਰ।
ਉਪਰਿ ਆਇ ਬੈਠੇ ਕੂੜਿਆਰ।
ਮਤੁ ਭਿਟੈ ਵੇ ਮਤੁ ਭਿਟੈ।
ਇਹੁ ਅੰਨੁ ਅਸਾਡਾ ਫਿਟੈ।
ਤਨਿ ਫਿਟੈ ਫੇੜ ਕਰੇਨਿ।
ਮਨਿ ਜੂਠੈ ਚੁਲੀ ਭਰੇਨਿ।
ਕਹੁ ਨਾਨਕ ਸਚੁ ਧਿਆਈਐ।
ਸੁਚਿ ਹੋਵੈ ਤਾ ਸਚੁ ਪਾਈਐ।

—ਗੁਰੂ ਨਾਨਕ (471)

ਹਾਕਮ ਜਮਾਤ ਦਾ ਨਕਸ਼ਾ ਪੇਸ਼ ਹੈ। ਅਸਲਾ ਸਪਸ਼ਟ ਹੈ। ਬ੍ਰਾਹਮਣ ਹਮਨਵਾਲਾ ਕਿਨ੍ਹਾਂ ਦਾ ਹੈ? ਮਾਣਸ ਖਾਣਿਆਂ ਦਾ, ਛੁਰੀ ਵਗਾਇਨ ਵਾਲਿਆਂ ਦਾ। ਉਨ੍ਹਾਂ ਦਾ ਜੋ (ਹਥਿ ਛੁਰੀ) ਜਗਤ ਕਾਸਾਈ ਹਨ। ਜਦੋਂ ਲੋਕਾਂ ਨੂੰ ਮੁਲਖੱਈਏ ਨੂੰ, ਹਾਕਮ ਜਮਾਤ ਦੀ ਤੇ ਉਸਦੇ ਵਿਚਾਰਧਾਰਕਾਂ ਪੰਡਿਤਾਂ ਆਦਿ ਦੀ ਅਸਲੀਅਤ ਧੁਰ ਸਿਰ ਪੱਲੇ ਪੈ ਜਾਵੇ, ਇਨ੍ਹਾਂ ਵੱਲ ਉਨ੍ਹਾਂ ਦੀ ਵਫ਼ਾਦਾਰੀ ਕਾਇਮ ਰਹਿ ਸਕਦੀ ਹੈ? ਇਸ ਤਰਜ਼ੇ-ਜ਼ਿੰਦਗੀ ਦਾ ਵਿਚਾਰਧਾਰਕ ਕਲਚਰਲ ਮੁਹਾਜ਼ ਉਨ੍ਹਾਂ ਦੇ ਮਨਾਂ ਦਾ ਮਾਲਕ ਰਹਿ ਸਕਦਾ ਹੈ? ਇਸ ਤਰਜ਼ੇ-ਜ਼ਿੰਦਗੀ ਦੇ ਸਿਆਸੀ ਮੁਹਾਜ਼ ਵਾਂਗ ਇਸ ਦਾ ਵਿਚਾਰਧਾਰਕ ਕਲਚਰਲ ਮੁਹਾਜ਼ ਵੀ ਹਰਾਮ ਖਾਣਾ ਹੈ। ਉਸ ਨਾਲ ਇਸ ਦੀਆਂ ਵੀ ਬੁਰਕੀਆਂ ਸਾਂਝੀਆਂ ਹਨ। ਮਾਇਆ ਵਾਲੀ ਤਰਜ਼ੇ-ਜ਼ਿੰਦਗੀ ਦਾ ਕੋਈ ਸਕਾ-ਸੋਦਰਾ ਇਸ ਦੀ ਇਹ ਅਸਲੀਅਤ ਬੇਨਿਕਾਬ ਕਰ ਸਕਦਾ ਹੈ?

ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ।
ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ।

ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ ।
ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ । —ਗੁਰੂ ਨਾਨਕ (472)

ਇਥੇ ਵੀ ਹਾਕਮ ਜਮਾਤ ਦੀ ਖੋਹ ਖਾਣੀ, ਹਰਾਮ ਖਾਣੀ ਅਸਲੀਅਤ ਪੇਸ਼ ਹੈ। ਗੁਰਬਾਣੀ ਤਾਂ ਸਾਫ਼ ਕਹਿੰਦੀ ਹੈ 'ਬਿਨੁ ਨਾਵੈ ਸਭਿ ਚੋਰ'। ਹਾਕਮ ਜਮਾਤਾਂ ਮਿਹਨਤਕਸ਼ਾਂ ਦੀ ਕੀਤੀ ਕਮਾਈ ਦੀ ਚੋਰੀ ਕਰਦੀਆਂ ਹਨ। ਡਾਕਾ ਮਾਰਦੀਆਂ ਹਨ। ਗੁਰੂ ਸਾਹਿਬ ਕਹਿੰਦੇ ਹਨ ਕਿ ਚੋਰੀ ਦਾ ਮਾਲ ਹੀ ਉਹ ਆਪਣੇ ਪਿਤਰਾਂ ਨੂੰ ਭੇਜਦੀਆਂ ਹਨ। ਰੱਬ ਦੀ ਕਚਹਿਰੀ ਵਿਚ ਉਹ ਚੋਰੀ ਦਾ ਮਾਲ ਪਛਾਣਿਆ ਜਾਂਦਾ ਹੈ। ਇਸ ਤਰ੍ਹਾਂ ਉਹ ਆਪਣੇ ਪਿਤਰਾਂ ਨੂੰ ਵੀ ਚੋਰ ਬਣਾਉਂਦੀਆਂ ਹਨ। ਪਰ ਗੱਲ ਇਥੇ ਮੁਕਦੀ ਨਹੀਂ। ਪਿਤਰਾਂ ਨੂੰ ਚੋਰੀ ਦਾ ਮਾਲ ਉਪੜਾਉਂਦਾ ਹੈ ਪੰਡਿਤ। ਰੱਬ ਨਿਆਂ ਕਰਦਾ ਹੈ। ਦਲਾਲ ਦੇ ਵੀ ਹੱਥ ਵੱਢਦਾ ਹੈ। ਮਤਲਬ ਹੈ ਕਿ ਪੰਡਿਤ ਦਾ ਕਸਬ ਹੈ ਹਰਾਮ ਦੇ ਮਾਲ ਦੀ, ਚੋਰੀ ਦੇ ਮਾਲ ਦੀ ਦਲਾਲੀ। ਤੇ ਉਸ ਤੇ ਆਪ ਐਸ਼ ਕਰਨੀ। ਪੰਡਿਤ ਦੀ ਪਵਿੱਤਰਤਾ ਪਰਤਖ ਹੈ। ਜਿਸ ਤਰ੍ਹਾਂ ਗੁਰਬਾਣੀ ਪੰਡਿਤ ਦੀ ਕਰਤੂਤ ਪੇਸ਼ ਕਰਦੀ ਹੈ, ਇਸ ਤੋਂ ਹੋਰ ਕਾਰਗਰ ਤਰੀਕੇ ਨਾਲ ਹਿੰਦੂ ਦਾਇਰੇ ਵਿਚ ਮਾਇਆ ਦੀ ਤਰਜ਼-ਜ਼ਿੰਦਗੀ ਦੀ ਵਿਚਾਰਧਾਰਕ ਕਲਚਰਲ ਜੜ੍ਹੀਂ ਤੇਲ ਦਿੱਤਾ ਜਾ ਸਕਦਾ ਹੈ ?

ਤ੍ਰੈ ਗੁਣ ਮਾਇਆ ਵੇਖਿ ਭੁਲੇ ਜਿਉ ਦੇਖਿ ਦੀਪਕਿ ਪਤੰਗ ਪਚਾਇਆ ।
ਪੰਡਿਤ ਭੁਲਿ ਭੁਲਿ ਮਾਇਆ ਵੇਖਹਿ ਦਿਖਾ ਕਿਨੈ ਕਿਹੁ ਆਣਿ ਚੜਾਇਆ ।
ਦੂਜੈ ਭਾਇ ਪੜਹਿ ਨਿਤ ਬਿਖਿਆ ਨਾਵਹੁ ਦਯਿ ਖੁਆਇਆ ।
ਜੋਗੀ ਜੰਗਮ ਸੰਨਿਆਸੀ ਭੁਲੇ ਓਨਾ ਅਹੰਕਾਰੁ ਬਹੁ ਗਰਬੁ ਵਧਾਇਆ ।
(513)

ਪੰਡਿਤ ਮਾਇਆ ਦੇ ਮੋਹ ਦਾ ਸ਼ਿਕਾਰ, ਉਸਦਾ ਸਰੂਪ ਹੈ। ਗੁਰਬਾਣੀ ਦੇ ਅਨੁਸਾਰ ਮਾਇਆ ਦਾ ਮੋਹ ਕੀ ਹੈ ? 'ਮਾਇਆ ਮੋਹੁ ਪਰੇਤੁ ਹੈ ਕਾਮ ਕ੍ਰੋਧੁ ਅਹੰਕਾਰਾ'।
—ਗੁਰੂ ਅਮਰਦਾਸ (513)

ਪਡੀਆ ਕਵਨ ਕੁਮਤਿ ਤੁਮ ਲਾਗੇ ।
ਬੂਡਹੁਗੇ ਪਰਵਾਰ ਸਕਲ ਸਿਉ ਰਾਮੁ ਨ ਜਪਹੁ ਅਭਾਗੇ ।੧। ਰਹਾਉ ।
ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ ।
ਰਾਮਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ ।੧।
ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ ।
ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ ।੨।
ਮਨ ਕੇ ਅੰਧੇ ਆਪਿ ਨ ਬੂਝਹੁ ਕਾਹਿ ਬੁਝਾਵਹੁ ਭਾਈ ।
ਮਾਇਆ ਕਾਰਨ ਬਿਦਿਆ ਬੇਚਹੁ ਜਨਮੁ ਅਬਿਰਥਾ ਜਾਈ ।੩।
ਨਾਰਦ ਬਚਨ ਬਿਆਸੁ ਕਹਤ ਹੈ ਸੁਕ ਕਉ ਪੂਛਹੁ ਜਾਈ ।
ਕਹਿ ਕਬੀਰ ਰਾਮੈ ਰਮਿ ਛੂਟਹੁ ਨਾਹਿ ਤ ਬੂਡੇ ਭਾਈ ।
—ਕਬੀਰ (1103)

ਪੰਡਿਤ ਪਿਆ ਲੱਖ ਦਾਹਵੇ ਕਰੇ ਕਿ ਉਹ ਜ਼ਿੰਦਗੀ ਦਾ ਸੱਚ ਜਾਣਦਾ ਹੈ, ਤੇ ਲੋਕਾਂ ਨੂੰ ਸਹੀ ਰਸਤੇ ਲਾਉਂਦਾ ਹੈ। ਪਰ ਕਬੀਰ ਸਾਹਿਬ ਉਸਦੀ ਅਸਲੀਅਤ ਬਿਆਨ ਕਰਦੇ ਹਨ ਤੇ ਉਸਦੇ ਪੱਲੇ ਕੱਖ ਨਹੀਂ ਛੱਡਦੇ। ਜੋ ਹੈ ਹੀ ਮਨ ਦਾ ਅੰਨ੍ਹਾ ਉਸਨੇ ਆਪ ਕੀ ਬੁੱਝਿਆ ਹੈ ਤੇ ਹੋਰਨਾਂ ਨੂੰ ਕੀ ਬੁਝਾਉਣਾ ਹੈ? ਉਹ ਤਾਂ ਆਪ 'ਕੁਮਤਿ ਤੁਮ ਲਾਗੈ' ਹੈ ਤੇ ਉਸਨੇ ਹੋਰਨਾਂ ਨੂੰ ਸਿੱਧੇ ਰਸਤੇ ਦੀ ਮਤ ਕੀ ਦੇਣੀ ਹੈ। ਵਿਚਾਰਧਾਰਕ ਕਲਚਰਲ ਮੁਹਾਜ਼ ਦੀ ਇਸ ਤੋਂ ਵੱਧ ਨਿਖੇਧੀ ਹੋਰ ਕੀ ਹੋ ਸਕਦੀ ਹੈ। ਜਿਸ ਤਰਜ਼ੇ-ਜ਼ਿੰਦਗੀ ਦਾ ਵਿਚਾਰਧਾਰਕ ਕਲਚਰਲ ਮੁਹਾਜ਼ ਇਸ ਤਰ੍ਹਾਂ ਘੱਟੇ ਕੌਡੀਆਂ ਰਲਾਇਆ ਜਾ ਰਿਹਾ ਹੈ ਉਸਦਾ ਫਸਤਾ ਤਾਂ ਵੱਢਿਆ ਹੀ ਜਾ ਰਿਹਾ ਹੈ। ਆਜ਼ਾਦੀ ਦੇ ਪੈਂਤੜੇ ਤੋਂ ਬਗ਼ੈਰ ਮਾਇਆ ਦੀ ਤਰਜ਼ੇ-ਜ਼ਿੰਦਗੀ ਨੂੰ ਇਸ ਰਾਹੇ ਹੋਰ ਕੋਈ ਪਾ ਸਕਦਾ ਹੈ?

ਦਾਨੁ ਦੇਇ ਕਰਿ ਪੂਜਾ ਕਰਨਾ। ਲੈਤ ਦੇਤ ਉਨ ਮੂਕਰਿ ਪਰਨਾ।
ਜਿਤੁ ਦਰਿ ਤੁਮ ਹੈ ਬ੍ਰਾਹਮਣ ਜਾਣਾ। ਤਿਤੁ ਦਰਿ ਤੂੰ ਹੀ ਹੈ ਪਛੁਤਾਣਾ।੧।
ਐਸੇ ਬ੍ਰਾਹਮਣ ਡੂਬੇ ਭਾਈ। ਨਿਰਾਪਰਾਧ ਚਿਤਵਹਿ ਬੁਰਿਆਈ। ਰਹਾਉ।
ਅੰਤਰਿ ਲੋਭੁ ਫਿਰਹਿ ਹਲਕਾਏ। ਨਿੰਦਾ ਕਰਹਿ ਸਿਰਿ ਭਾਰੁ ਉਠਾਏ।
ਮਾਇਆ ਮੂਖ ਚੇਤੈ ਨਾਹੀ। ਭਰਮੋ ਭੂਲਾ ਬਹੁਤੀ ਰਾਹੀ।੨।
ਬਾਹਰਿ ਭੇਖ ਕਰਹਿ ਘਨੇਰੇ। ਅੰਤਰਿ ਬਿਖਿਆ ਉਤਰੀ ਘੇਰੇ।
ਅਵਰੁ ਉਪਦੇਸੈ ਆਪਿ ਨ ਬੂਝੈ। ਐਸਾ ਬ੍ਰਾਹਮਣੁ ਕਹੀ ਨ ਸੀਝੈ।੩।

ਜੋ ਅਸਲੀਅਤ ਬ੍ਰਾਹਮਣ ਦੀ ਇਥੇ ਪੇਸ਼ ਹੈ ਉਸ ਨਾਲੋਂ ਮਾਇਆ ਦੇ ਮੋਹ ਵਿਚ ਜ਼ਿਆਦਾ ਡੁੱਬਿਆ ਹੋਇਆ, ਲੋਭ ਵਿਚ ਜ਼ਿਆਦਾ ਗ੍ਰਸਿਆ ਹੋਇਆ ਹੋਰ ਕੋਈ ਕਿੰਨਾ ਕੁ ਹੋ ਸਕਦਾ ਹੈ? ਗਿਰਾਵਟ ਦੀ ਹੱਦ ਇਸਦੀ ਅਸਲੀਅਤ ਹੈ। ਦਾਨ ਲੈ ਕੇ ਮੁੱਕਰ ਜਾਣਾ ਇਸਦਾ ਨਿੱਤ ਦਾ ਕਰਤੱਵ ਹੈ। ਲੋਭ ਨੇ ਇਸ ਨੂੰ ਹਲਕਿਆਂ ਕੀਤਾ ਹੋਇਆ ਹੈ। ਨਿਦੋਸਿਆਂ ਦੀ ਬੁਰਿਆਈ ਚਿਤਵਣਾ ਇਸਦੀ ਬਣੀ ਹੋਈ ਫ਼ਿਤਰਤ ਹੈ। ਪਹਿਲੇ ਦਰਜੇ ਦਾ ਪਤਰਾਜ ਹੈ। ਅੰਦਰ ਤਾਂ ਇਸਦੇ ਮਾਇਆ ਨੇ ਘੇਰਾ ਘੱਤਿਆ ਹੋਇਆ ਹੈ। ਪਰ ਬਾਹਰ ਲੋਕਾਂ ਦਾ ਧਾਰਮਕ ਆਗੂ ਬਣਦਾ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਆਰਥਕ ਨੀਂਹ ਪਰਾਈਵੇਟ ਜਾਇਦਾਦ ਹੈ। ਪੰਡਿਤ ਦੀ ਲੋਭੀ ਬਣਤਰ, ਜਾਇਦਾਦੀ ਬਣਤਰ ਪਰਤੱਖ ਹੈ। ਜਦੋਂ ਇਸਦੀ ਇਹ ਅਸਲੀਅਤ ਮੁਲਖੱਈਏ ਦੀਆਂ ਅੱਖਾਂ ਸਾਹਮਣੇ ਲਿਆਂਦੀ ਜਾਵੇਗੀ ਤਾਂ ਇਸ ਦੇ ਵਾਸਤੇ ਨਫ਼ਰਤ-ਹਕਾਰਤ ਹੋਣੀ ਲਾਜ਼ਮੀ ਹੈ। ਜਦੋਂ ਕਾਬਜ਼ ਤਰਜ਼ੇ-ਜ਼ਿੰਦਗੀ ਦੇ ਵਿਚਾਰਧਾਰਕ ਕਲਚਰਲ ਮੁਹਾਜ਼—ਉਸਦੇ ਅਡੰਬਰ ਵਾਸਤੇ ਲੋਕਾਂ ਦੇ ਦਿਲਾਂ ਵਿਚ ਇੱਜ਼ਤ ਦੇ ਥਾਂ ਹਕਾਰਤ ਪੈਦਾ ਹੋ ਜਾਵੇ ਤਾਂ ਉਸਦੀ ਜਾਨ ਨੂੰ ਤਾਂ ਬਣਨੀ ਹੀ ਹੋਈ। ਜਦੋਂ ਕਾਬਜ਼ ਤਰਜ਼ੇ-ਜ਼ਿੰਦਗੀ ਮਨਾਂ ਦੀ ਲੜਾਈ ਹਾਰ ਰਹੀ ਹੋਵੇ ਉਸਨੂੰ ਆਪਣੀ ਮੌਤ ਤਾਂ ਦਿਸਣ ਲੱਗ ਹੀ ਪੈਂਦੀ ਹੈ।

ਮਾਨਸ ਖਾਣੇ ਪੈਦਾ ਕਰਨਾ ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਬੁਨਿਆਦੀ ਅਸਲਾ ਹੈ। ਇਨ੍ਹਾਂ ਦੇ ਪੈਦਾ ਕੀਤਿਆਂ ਬਗ਼ੈਰ ਉਹ ਚੱਲ ਹੀ ਨਹੀਂ ਸਕਦੀ। ਐਸਿਆਂ ਦਾ ਨਕਸ਼ਾ

ਕਬੀਰ ਸਾਹਿਬ ਪੇਸ਼ ਕਰਦੇ ਹਨ। ਵਖਾਵੇ ਦੇ ਸੰਤ ਹਨ ਤੇ ਅਸਲਿਓਂ ਮਾਣਸ ਖਾਣੇ।

ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ ॥
ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ ॥
ਓਇ ਹਰਿ ਕੇ ਸੰਤ ਨ ਆਖੀਅਹਿ ਬਨਾਰਸਿ ਕੇ ਠਗ ॥੧॥
ਐਸੇ ਸੰਤ ਨ ਮੋ ਕਉ ਭਾਵਹਿ ॥
ਡਾਲਾ ਸਿਉ ਪੇਡਾ ਗਟਕਾਵਹਿ ॥ ੧ ॥ ਰਹਾਉ ॥
ਬਾਸਨ ਮਾਂਜਿ ਚਰਾਵਹਿ ਊਪਰਿ ਕਾਠੀ ਧੋਇ ਜਲਾਵਹਿ ॥
ਬਸੁਧਾ ਖੋਦਿ ਕਰਹਿ ਦੁਇ ਚੂਲੇ ਸਾਰੇ ਮਾਣਸ ਖਾਵਹਿ ॥ ੨ ॥
ਓਇ ਪਾਪੀ ਸਦਾ ਫਿਰਹਿ ਅਪਰਾਧੀ ਮੁਖਹੁ ਅਪਰਸ ਕਹਾਵਹਿ ॥
ਸਦਾ ਸਦਾ ਫਿਰਹਿ ਅਭਿਮਾਨੀ ਸਗਲ ਕੁਟੰਬ ਡੁਬਾਵਹਿ ॥ ੩ ॥

—ਕਬੀਰ (476)

ਕੂੜੁ ਬੋਲਿ ਮੁਰਦਾਰੁ ਖਾਇ ॥
ਅਵਰੀ ਨੋ ਸਮਝਾਵਣਿ ਜਾਇ ॥
ਮੁਠਾ ਆਪਿ ਮੁਹਾਏ ਸਾਥੈ ॥ ਨਾਨਕ ਐਸਾ ਆਗੂ ਜਾਪੈ ॥

—ਗੁਰੂ ਨਾਨਕ (140)

ਪੰਡਤ ਮਾਇਆ ਦਾ ਹੀ ਕੀੜਾ ਹੈ, ਉਹ ਮਾਇਆ ਦੇ ਮੋਹ ਦਾ ਹੀ ਸਰੂਪ ਹੈ, ਉਸਦੇ ਹੀ ਬੰਧਨ ਵਿਚ ਹੈ :

ਪੰਡਿਤੁ ਪੜਿ ਪੜਿ ਉਚਾ ਕੂਕਦਾ ਮਾਇਆ ਮੋਹੁ ਪਿਆਰੁ ॥
ਅੰਤਰਿ ਬ੍ਰਹਮੁ ਨ ਚੀਨਈ ਮਨਿ ਮੂਰਖੁ ਗਾਵਾਰੁ ॥
ਦੂਜੈ ਭਾਇ ਜਗਤੁ ਪਰਬੋਧਦਾ ਨਾ ਬੂਝੈ ਬੀਚਾਰੁ ॥
ਬਿਰਥਾ ਜਨਮੁ ਗਵਾਇਆ ਮਰਿ ਜੰਮੈ ਵਾਰੋ ਵਾਰ ॥

—ਗੁਰੂ ਅਮਰਦਾਸ (86)

ਪੜਿ ਪੜਿ ਪੰਡਿਤ ਬੇਦ ਵਖਾਣਹਿ ਮਾਇਆ ਮੋਹ ਸੁਆਇ ॥
ਦੂਜੈ ਭਾਇ ਹਰਿਨਾਮੁ ਵਿਸਾਰਿਆ ਮਨ ਮੂਰਖ ਮਿਲੈ ਸਜਾਇ ॥

—ਗੁਰੂ ਅਮਰਦਾਸ (85)

ਪੰਡਿਤ ਪੜਹਿ ਵਖਾਣਹਿ ਵੇਦੁ ॥
ਅੰਤਰਿ ਵਸਤੁ ਨ ਜਾਣਹਿ ਭੇਦੁ ॥
ਗੁਰ ਬਿਨੁ ਸੋਝੀ ਬੂਝ ਨ ਹੋਇ ॥
ਸਾਚਾ ਰਵਿ ਰਹਿਆ ਪ੍ਰਭੁ ਸੋਇ ॥

—ਗੁਰੂ ਨਾਨਕ (355)

ਪੰਡਿਤ ਵੇਦ ਪੜ੍ਹਦੇ ਹਨ। ਹੋਰਨਾਂ ਨੂੰ ਵਖਿਆਣ ਕਰਦੇ ਹਨ। ਪਰ ਬੰਦੇ ਦੇ

ਅਸਲੇ ਦਾ, ਉਸਦੀ ਜ਼ਿੰਦਗੀ ਦੀ ਅਸਲੀਅਤ ਦਾ ਭੇਦ ਉਹ ਨਹੀਂ ਪਾਉਂਦੇ। ਉਹ ਅੰਦਰ ਵਸਦੇ ਰੱਬ ਨੂੰ ਨਹੀਂ ਪਛਾਣਦੇ। 'ਸਾਚਾ ਰਵਿ ਰਹਿਆ ਪ੍ਰਭੁ ਸੋਇ' ਨੂੰ ਨਹੀਂ ਵੇਖਦੇ। ਉਹ ਨਹੀਂ ਸਮਝਦੇ ਕਿ ਰਬ ਸਰਬ-ਵਿਆਪਕ ਹੈਂ। ਹਰ ਇਕ ਦੇ ਅੰਦਰ ਵਸ ਰਿਹਾ ਹੈ। ਮਤਲਬ ਹੈ ਰੱਬ ਦੇ ਬੰਦਿਆਂ ਦੀ ਏਕਤਾ ਦਾ, ਸਰਬੱਤ ਦੀ ਸਾਂਝ ਦਾ ਭੇਦ ਨਹੀਂ ਪਾਉਂਦੇ। ਸਰਬੱਤ ਦੀ ਸਾਂਝ ਦੀ ਸੋਝੀ ਸਤਿਗੁਰੂ ਤੋਂ ਹੀ ਮਿਲਦੀ ਹੈ। ਪੰਡਿਤ ਆਦਿ ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਬੁਲਾਰੇ, ਉਸ ਦੇ ਵਿਚਾਰਧਾਰਕ, ਬੰਦਿਆਂ ਵਿਚ ਵਿਤਕਰੇ ਪਾਉਣ ਦੇ ਮਾਹਿਰ ਹਨ।

ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ ॥
ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ ॥
ਕਥਨੀ ਝੂਠੀ ਜਗੁ ਭਵੈ ਰਹਨੀ ਸਬਦੁ ਸੁ ਸਾਰੁ ॥

—ਗੁਰੂ ਨਾਨਕ (56)

ਪੰਡਿਤ ਪੋਥੀਆਂ ਵਾਚਦੇ ਹਨ। ਜ਼ਿੰਦਗੀ ਦੀ ਅਸਲੀਅਤ ਦੀ ਸਮਝ ਵਲੋਂ ਕੋਰੇ ਹਨ। ਪਰ ਹੋਰਨਾਂ ਨੂੰ ਮੱਤਾਂ ਦੇਈ ਜਾਂਦੇ ਹਨ। ਇਹ ਲੋਕ ਮਾਇਆ ਵਾਲੀ ਤਰਜ਼ੇ-ਜ਼ਿੰਦਗੀ ਦੇ ਵਣਜਾਰੇ-ਵਿਚਾਰਧਾਰਕ ਹਨ। ਏਨ੍ਹਾਂ ਦੇ, ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਨਜ਼ਰੀਏ ਦੇ ਮਗਰ ਲੱਗਾ ਜੱਗ ਭਟਕ ਰਿਹਾ ਹੈ। ਅਸਲ 'ਰਹਣੀ ਸਬਦੁ ਸੁ ਸਾਰੁ' ਹੈ। ਅਤੇ ਉਹ ਹੈ ਸਰਬੱਤ ਵਿਚ ਰੱਬ ਨੂੰ ਵੇਖਣਾ।

ਪੰਡਿਤ ਪੜਹਿ ਸਾਦੁ ਨ ਪਾਵਹਿ।
ਦੂਜੈ ਭਾਇ ਮਾਇਆ ਮਨੁ ਭਰਮਾਵਹਿ।
ਮਾਇਆ ਮੋਹਿ ਸਭ ਸੁਧਿ ਗਵਾਈ।
ਕਰਿ ਅਵਗਣ ਪਛੋਤਾਵਣਿਆ।

—ਗੁਰੂ ਅਮਰਦਾਸ (116)

ਪੰਡਿਤ ਪੜ੍ਹਦੇ ਹਨ। ਪਰ ਉਹ 'ਸਾਦੁ ਨ ਪਾਵਹਿ।' ਕਿਉਂ ? ਜ਼ਿੰਦਗੀ ਦਾ, ਸਮਾਜਕ ਅਸਲੀਅਤ ਦਾ, ਸਮਾਜਕ ਵੇਗ ਦਾ ਗਿਆਨ, ਬੰਦੇ ਦੀ ਆਜ਼ਾਦੀ ਦਾ, ਉਸ ਦੀ ਸਫਲਤਾ ਦਾ ਸੰਦ ਹੈ। ਸਹੀ ਗਿਆਨ ਦੀ ਪ੍ਰਾਪਤੀ ਆਜ਼ਾਦੀ ਵੱਲ ਨੂੰ ਕਦਮ ਹੈ। ਉਸਦੀ ਪਰਾਪਤੀ ਤੋਂ ਬੰਦੇ ਨੂੰ ਆਪਣੀ ਬੰਦ ਖਲਾਸੀ ਦਾ, ਆਜ਼ਾਦੀ ਦਾ ਸਵਾਦ ਆਉਂਦਾ ਹੈ। ਬੰਦੇ ਨੂੰ ਅੰਨ੍ਹਿਆਂ ਕਰਨ ਵਾਲੀ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਦਿੱਤੀ ਮਸਤੀ ਨਹੀਂ। ਜੋ ਸਹੀ ਅਰਥਾਂ ਵਿਚ ਖੁਸ਼ੀ ਹੈ ਉਹ ਆਉਂਦੀ ਹੈ। ਪੰਡਿਤਾਂ ਨੂੰ ਉਹ ਖੁਸ਼ੀ ਆ ਹੀ ਨਹੀਂ ਸਕਦੀ। ਕਿਉਂਕਿ ਉਹ ਬੰਦੇ ਦੀ ਬੰਦ ਖਲਾਸੀ ਦੀ ਪੜ੍ਹਾਈ ਨਹੀਂ ਪੜ੍ਹ ਪੜ੍ਹਾ ਰਹੇ ਹੁੰਦੇ। ਉਹ ਤਾਂ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਵਿਦਿਆ ਵਾਚ ਰਹੇ ਹੁੰਦੇ ਹਨ। ਬੰਦੇ ਦੀ ਗੁਲਾਮੀ ਦੀ ਵਿਦਿਆ ਪੜ੍ਹ ਪੜ੍ਹਾ ਰਹੇ ਹੁੰਦੇ ਹਨ। ਉਹ ਤਾਂ ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਭਰਮਾਏ ਹੁੰਦੇ ਹਨ। ਉਸ ਨੇ ਉਨ੍ਹਾਂ ਦੀ ਸੁੱਧ-ਬੁੱਧ ਗਵਾਈ ਹੋਈ ਹੁੰਦੀ ਹੈ। ਜਿਸ ਤਰ੍ਹਾਂ ਤਰਜ਼ੇ-ਜ਼ਿੰਦਗੀਆਂ ਇਕ ਦੂਸਰੇ ਦੇ ਵਿਰੋਧੀ ਦੋ ਹਨ, ਇਸ ਤਰ੍ਹਾਂ ਹੀ ਉਨ੍ਹਾਂ

ਦੀਆਂ ਪੜ੍ਹਾਈਆਂ, ਵਿਦਿਆ ਵੀ ਇਕ ਦੂਸਰੇ ਦੇ ਵਿਰੋਧੀ ਦੋ ਹਨ। ਪੰਡਿਤ ਕਾਜ਼ੀ ਆਦਿ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਵਿਦਿਆ ਦੇ ਵਿਦਵਾਨ, ਪਰਚਾਰਕ, ਆਗੂ ਹਨ। ਨਾਮ ਦੀ ਤਰਜ਼ੇ-ਜ਼ਿੰਦਗੀ ਦੀ, ਆਜ਼ਾਦੀ ਦੀ, ਤਰਜ਼ੇ-ਜ਼ਿੰਦਗੀ ਦੀ, ਵਿਦਿਆ ਦੀ, ਉਸ ਦੇ ਗਿਆਨ ਦੀ ਉਨ੍ਹਾਂ ਨੂੰ ਲੋਅ ਲਗਣ ਦਾ ਸਵਾਲ ਹੀ ਨਹੀਂ। ਇਸ ਵਾਸਤੇ ਹੀ ਗੁਰਬਾਣੀ ਉਨ੍ਹਾਂ ਨੂੰ ਮੂਰਖ, 'ਮਨ ਅੰਧਾ ਨਾਉ ਸੁਜਾਨ' ਕਹਿੰਦੀ ਹੈ। ਅਤੇ ਸਹੀ ਕਹਿੰਦੀ ਹੈ। ਬੰਦੇ ਦੀ ਸਮਾਜਕਤਾ ਦਾ, ਸਰਬੱਤ ਦੀ ਸਾਂਝ ਦਾ ਗਿਆਨ ਹੀ ਸਹੀ ਗਿਆਨ ਹੈ। ਹਉਮੈ-ਖ਼ੁਦਗਰਜ਼ੀ, ਮਾਇਆ ਦਾ ਮੋਹ, ਦੌਲਤ ਦਾ ਲਾਲਚ ਜੋ ਬੰਦੇ ਦੇ ਮਨ ਵਿਚ ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਆਧਾਰ ਹਨ, ਜਿਨ੍ਹਾਂ ਤੋਂ ਬਗ਼ੈਰ ਉਹ ਚੱਲ ਹੀ ਨਹੀਂ ਸਕਦੀ, ਉਹ ਬੰਦੇ ਦੇ ਨਸਲੀ ਅਸਲੇ ਦੇ, ਉਸ ਦੀ ਸਮਾਜਕਤਾ ਦੇ, ਸਰਬੱਤ ਦੀ ਸਾਂਝ ਦੇ, ਉਸ ਦੀ ਆਜ਼ਾਦੀ ਦੇ ਵੈਰੀ ਹਨ। ਮਾਇਆ ਦੇ ਬੰਧਨ ਦੇ ਸੰਦ ਹਨ।

ਪੰਡਿਤ ਜੋਤਕੀ ਸਭਿ ਪੜਿ ਪੜਿ ਕੂਕਦੇ ਕਿਸੁ ਪਹਿ ਕਰਹਿ ਪੁਕਾਰਾ ਰਾਮ।
ਮਾਇਆ ਮੋਹੁ ਅੰਤਰਿ ਮਲੁ ਲਾਗੈ ਮਾਇਆ ਕੇ ਵਾਪਾਰਾ ਰਾਮ।
ਮਾਇਆ ਕੇ ਵਾਪਾਰਾ ਜਗਤਿ ਪਿਆਰਾ ਆਵਣਿ ਜਾਣਿ ਦੁਖੁ ਪਾਈ।
ਬਿਖੁ ਕਾ ਕੀੜਾ ਬਿਖੁ ਸਿਉ ਲਾਗਾ ਬਿਸਟਾ ਮਾਂਹਿ ਸਮਾਈ।

—ਗੁਰੂ ਅਮਰਦਾਸ ਜੀ (571)

ਇਹ ਪੰਡਿਤ ਤੇ ਜੋਤਸ਼ੀ ਬਹੁਤ ਉਚੀ ਉਚੀ ਕੂਕਦੇ ਨੇ। ਪਰ ਕਾਹਦੇ ਲਈ? ਪੱਲੇ ਤਾਂ ਇਨ੍ਹਾਂ ਦੇ ਜ਼ਿੰਦਗੀ ਦੇ ਸੱਚ ਦੀ ਰਿਜਮ ਵੀ ਨਹੀਂ। ਇਨ੍ਹਾਂ ਦੇ ਅੰਦਰਲੇ ਤਾਂ ਮਾਇਆ ਦੇ ਮੋਹ ਦੀ ਮੈਲ ਨਾਲ, ਗੰਦ ਨਾਲ ਅੱਟੇ ਪਏ ਨੇ। ਮਾਇਆ ਦੇ ਹੀ ਇਹ ਵਪਾਰੀ ਨੇ, ਇਨ੍ਹਾਂ ਨੂੰ ਪਿਆਰੀ ਵੀ ਮਾਇਆ ਦੀ ਤਰਜ਼ੇ-ਜ਼ਿੰਦਗੀ ਹੈ। ਉਹ ਹੀ ਇਨ੍ਹਾਂ ਨੂੰ ਮੋਹੀ ਬੈਠੀ ਹੈ। ਆਪ ਤਾਂ ਇਹ ਵਿਸ਼ਟਾ ਦੇ ਕੀੜੇ ਨੇ, ਇਸਦੇ ਵਿਚ ਹੀ ਗ਼ਲਤਾਨ ਨੇ। ਹੋਰਨਾਂ ਨੂੰ ਦੇਣ ਵਾਸਤੇ ਇਨ੍ਹਾਂ ਕੋਲ ਹੈ ਕੀ? ਇਹ ਹੋਕਾ ਕਾਹਦਾ ਦੇਂਦੇ ਨੇ? ਇਕ ਪਾਸੇ ਸਮਾਜਕਤਾ ਦਾ, ਸਰਬੱਤ ਦੀ ਸਾਂਝ ਦਾ, ਆਜ਼ਾਦੀ ਦਾ ਅੰਮ੍ਰਿਤ ਹੈ। ਆਬੇ-ਹਯਾਤ ਹੈ। 'ਸਚਾ ਸਉਦਾ ਹਰਿ ਨਾਮੁ ਹੈ'। ਦੂਸਰੇ ਪਾਸੇ ਹਉਮੈ, ਖ਼ੁਦਗਰਜ਼ੀ, ਲਾਲਚ ਦਾ, ਗੁਲਾਮੀ ਦਾ ਵਿਸ਼ਟਾ ਹੈ।

ਮਾਇਆ ਮੋਹੁ ਸਭੁ ਬਰਲੁ ਹੈ ਦੂਜੇ ਭਾਇ ਖੁਆਈ ਰਾਮ ॥

—ਗੁਰੂ ਅਮਰਦਾਸ (571)

ਗੁਰਬਾਣੀ ਦੀ ਚੋਣ, ਉਸਦਾ ਪੈਂਤੜਾ ਸਪਸ਼ਟ ਹੈ। ਤੇ ਪੰਡਿਤ ਦਾ ਸਥਾਨ, ਰੋਲ ਵੀ ਸਪਸ਼ਟ ਹੈ।

ਪੰਡਿਤ ਮੈਲੁ ਨ ਚੁਕਈ ਜੇ ਵੇਦ ਪੜੈ ਜੁਗ ਚਾਰਿ ॥
ਤ੍ਰੈ ਗੁਣ ਮਾਇਆ ਮੂਲੁ ਹੈ ਵਿਚਿ ਹਉਮੈ ਨਾਮੁ ਵਿਸਾਰਿ ॥
ਪੰਡਿਤ ਭੂਲੇ ਦੂਜੈ ਲਾਗੇ ਮਾਇਆ ਕੈ ਵਾਪਾਰਿ ॥
ਅੰਤਰਿ ਤ੍ਰਿਸਨਾ ਭੁਖ ਹੈ ਮੂਰਖ ਭੁਖਿਆ ਮੁਏ ਗਵਾਰ ॥

—ਗੁਰੂ ਅਮਰਦਾਸ (647)

ਪੰਡਿਤਾਂ ਦੀ ਮਨੁੱਖੀ ਬਣਤਰ, ਉਨ੍ਹਾਂ ਦੇ ਅੰਦਰਲੇ ਦਾ ਅਸਲਾ ਬਿਆਨ ਹੈ "ਅੰਤਰਿ ਤ੍ਰਿਸ਼ਨਾ ਭੁੱਖ ਹੈ'। ਉਨ੍ਹਾਂ ਦੇ ਅੰਦਰ ਲਾਲਚ ਦਾ ਪ੍ਰਵੇਸ਼, ਹਉਮੈ ਦੀ ਸਰਦਾਰੀ ਹੈ। ਮਾਇਆ ਦੇ ਮੋਹ ਦਾ ਸ਼ਿਕਾਰ ਹਨ। ਮਾਇਆ ਦੇ ਹੀ ਵਪਾਰੀ ਹਨ। ਉਹ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਹੀ ਸਿਰਜਣਾ ਹਨ। ਨਾਮ ਉਨ੍ਹਾਂ ਵਿਸਾਰਿਆ ਹੋਇਆ ਹੈ। ਵੇਦ ਭਾਵੇਂ ਚਾਰ ਜੁਗ ਪੜ੍ਹੀ ਜਾਣ, ਮਾਇਆ ਦੇ ਮੋਹ ਦੀ ਮੈਲ ਅੰਦਰੋਂ ਕਿਸ ਤਰ੍ਹਾਂ ਨਿਕਲ ਜਾਵੇਗੀ।

ਪੜਣਾ ਗੁੜਣਾ ਸੰਸਾਰ ਕੀ ਕਾਰ ਹੈ, ਅੰਦਰਿ ਤ੍ਰਿਸਨਾ ਵਿਕਾਰੁ।
ਹਉਮੈ ਵਿਚਿ ਸਭਿ ਪੜਿ ਥਕੇ ਦੂਜੈ ਭਾਇ ਖੁਆਰੁ।

—ਗੁਰੂ ਅਮਰਦਾਸ (650)

ਪੜ੍ਹਾਈ ਪੜ੍ਹਾਈ ਵਿਚ ਵੀ ਫ਼ਰਕ ਹੈ। ਵਿਰੋਧ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਪੜ੍ਹਾਈ ਨਾਲ ਮਾਇਆ ਦਾ ਬੰਧਨ ਪੱਕਾ ਹੁੰਦਾ ਹੈ। ਮੈਲ ਛੁੱਟਦੀ ਹੈ ਨਾਮ ਦੀ ਪੜ੍ਹਾਈ ਨਾਲ ਹੀ।

ਪੜਿ ਪੜਿ ਪੰਡਿਤ ਵਾਦ ਵਖਾਣਦੇ ਮਾਇਆ ਮੋਹ ਸੁਆਇ।
ਦੂਜੇ ਭਾਇ ਨਾਮੁ ਵਿਸਾਰਿਆ ਮਨ ਮੂਰਖ ਮਿਲੈ ਸਜਾਇ।

—ਗੁਰੂ ਅਮਰਦਾਸ (1249)

ਮਾਇਆ ਦੇ ਮੋਹ ਨੇ ਲਲਚਾਇਆ ਹੋਇਆ ਹੈ। ਨਾਮ ਨੂੰ ਵਿਸਾਰਿਆ ਹੋਇਆ ਹੈ। ਖੂਬ ਝਗੜਦੇ ਹਨ। ਮੂਰਖ ਹਨ "ਮਿਲੈ ਸਜਾਇ"।

ਤ੍ਰੈ ਗੁਣ ਸਭਾ ਧਾਤੁ ਹੈ ਦੂਜਾ ਭਾਉ ਵਿਕਾਰੁ।
ਪੰਡਿਤੁ ਪੜੈ ਬੰਧਨ ਮੋਹ ਬਾਧਾ ਨਹ ਬੂਝੈ ਬਿਖਿਆ ਪਿਆਰਿ।
ਸਤਗੁਰਿ ਮਿਲਿਐ ਤ੍ਰਿਕੁਟੀ ਛੂਟੈ ਚਉਥੈ ਪਦਿ ਮੁਕਤਿ ਦੁਆਰੁ।

—ਗੁਰੂ ਅਮਰਦਾਸ (33)

ਗੁਰਬਾਣੀ ਦੀ ਬੋਲੀ ਵਿਚ, ਸਤੋ ਰਜੋ ਤਮੋ ਗੁਣਾਂ ਵਾਲੇ ਸਾਰੇ ਕੰਮ ਮਾਇਆ ਦੇ ਦਾਇਰੇ ਦੇ ਹਨ। ਮਾਇਆ ਦੇ ਪਿਆਰ ਦਾ ਇਜ਼ਹਾਰ ਹਨ। ਵਿਕਾਰ ਹੀ ਪੈਦਾ ਕਰਦੇ ਹਨ। ਪੰਡਿਤ ਮਾਇਆ ਦੇ ਮੋਹ ਵਿਚ ਬੱਝਾ ਹੋਇਆ ਹੈ। ਜੋ ਉਹ ਪੜ੍ਹਦਾ ਹੈ ਇਸ ਬੰਧਨ ਦੇ ਹਿਤੀ ਹੀ ਪੜ੍ਹਾਈ ਹੈ। ਉਹ ਨਹੀਂ ਸਮਝਦਾ ਕਿ ਉਸਦਾ ਇਹ ਮੋਹ ਜ਼ਹਿਰ ਹੈ। ਇਸ ਮੋਹ ਵਿਚ ਬੱਝਾ ਉਹ ਜੀਵਨ ਦਾ ਸਹੀ ਰਸਤਾ ਨਹੀਂ ਸਮਝਦਾ। ਉਹ ਕੁਰਾਹੇ ਹੈ।

ਪੰਡਿਤ ਪੜਿ ਪੜਿ ਵਾਦੁ ਵਖਾਣਹਿ ਬਿਨੁ ਗੁਰਿ ਭਰਮਿ ਭੁਲਾਏ।
ਲਖ ਚਉਰਾਸੀਹ ਫੇਰੁ ਪਇਆ ਬਿਨੁ ਸਬਦੈ ਮੁਕਤਿ ਨ ਪਾਏ।

—ਗੁਰੂ ਅਮਰਦਾਸ (67)

ਪੰਡਿਤ ਤਾਂ ਪੜ੍ਹ ਪੜ੍ਹ ਕੇ ਝਗੜੇ ਹੀ ਖੜੇ ਕਰਦਾ ਹੈ। ਮਤਲਬ ਹੈ ਉਹ ਆਪਣੀ, ਬੰਦੇ ਦੀ ਨਿਜਾਤ ਦੇ ਰਾਹੇ ਨਹੀਂ ਹੈ।

ਤੀਰਥਿ ਜਾਉ ਤ ਹਉ ਹਉ ਕਰਤੇ।
ਪੰਡਿਤ ਪੂਛਉ ਤ ਮਾਇਆ ਰਾਤੇ।

—ਗੁਰੂ ਅਰਜਨ ਦੇਵ (385)

ਤੀਰਥ ਤੇ ਜਾਉ ਤਾਂ ਉਥੇ ਵੀ ਮੈਂ ਮੈਂ ਹੀ ਹੁੰਦੀ ਹੈ। ਪੰਡਿਤਾਂ ਨੂੰ ਪੂਛੋ ਤਾਂ ਉਹ ਵੀ ਮਾਇਆ ਵਿਚ ਹੀ ਰੱਤੇ ਹੋਏ ਹਨ। ਮਤਲਬ ਹੈ ਉਹ ਵੀ ਹਉਮੈ-ਖ਼ੁਦਗਰਜ਼ੀ ਦੇ ਹੀ ਸਰੂਪ ਹਨ। ਲਾਲਚ ਆਦਿ ਦੇ ਚਲਾਏ ਹੀ ਚਲਦੇ ਹਨ। ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਸਿਰਜੇ ਹੋਏ, ਉਸਦੇ ਹੀ ਪੁਰਜ਼ੇ ਹਨ।

ਇਸੁ ਭਗਤੀ ਨੋ ਸੁਰਿਨਰ ਮੁਨਿਜਨ ਲੋਚਦੇ
ਵਿਣੁ ਸਤਿਗੁਰ ਪਾਈ ਨ ਜਾਇ ॥
ਪੰਡਿਤ ਪੜਦੇ ਜੋਤਿਕੀ ਤਿਨ ਬੂਝ ਨ ਪਾਇ ॥

—ਗੁਰੂ ਅਮਰਦਾਸ (425)

ਝੂਠੁ ਨ ਬੋਲਿ ਪਾਂਡੇ ਸਚੁ ਕਹੀਐ ॥
ਹਉਮੈ ਜਾਇ ਸਬਦਿ ਘਰੁ ਲਹੀਐ ॥੮॥ ਰਹਾਉ ॥
ਮਣਿ ਮਣਿ ਜੋਤਕੀ ਜੋਤਕੁ ਕਾਂਡੀ ਕੀਨੀ ॥
ਪੜੈ ਸੁਣਾਵੈ ਤਤੁ ਨ ਚੀਨੀ ॥

—ਗੁਰੂ ਨਾਨਕ (904)

ਪੰਡਿਤ ਪੜਹਿ ਪੜਿ ਵਾਦੁ ਵਖਾਣਹਿ ਤਿੰਨਾ ਬੂਝ ਨ ਪਾਈ ॥
ਬਿਖਿਆ ਮਾਤੇ ਭਰਮ ਭੁਲਾਏ ਉਪਦੇਸੁ ਕਹਹਿ ਕਿਸੁ ਭਾਈ ॥

—ਗੁਰੂ ਅਮਰਦਾਸ (909)

ਪੰਡਿਤੁ ਆਖਾਏ ਬਹੁਤੀ ਰਾਹੀ ਕੋਰੜ ਮੋਠ ਜਿਨੇਹਾ ॥
ਅੰਦਰਿ ਮੋਹੁ ਨਿਤ ਭਰਮਿ ਵਿਆਪਿਆ ਤਿਸਟਸਿ ਨਾਹੀ ਦੇਹਾ ॥
ਕੂੜੀ ਆਵੈ, ਕੂੜੀ ਜਾਵੈ ਮਾਇਆ ਦੀ ਨਿਤ ਜੋਹਾ ॥
ਸਚੁ ਕਹੈ ਤਾ ਛੋਹੋ ਆਵੈ ਅੰਤਰਿ ਬਹੁਤਾ ਰੋਹਾ ॥
ਵਿਆਪਿਆ ਦੁਰਮਤਿ ਕੁਬੁਧਿ ਕਮੂੜਾ ਮਨਿ ਲਾਗਾ ਤਿਸੁ ਮੋਹਾ ॥
ਠਗੈ ਸੇਤੀ ਠਗੁ ਰਲਿ ਆਇਆ ਸਾਥੁ ਭਿ ਇਕੋ ਜੇਹਾ ॥
ਸਤਿਗੁਰੁ ਸਰਾਫੁ ਨਦਰੀ ਵਿਚਦੋ ਕਢੈ ਤਾ ਉਘੜਿ ਆਇਆ ਲੋਹਾ ॥
ਬਹੁਤੇਰੀ ਥਾਈ ਰਲਾਇ ਰਲਾਇ ਦਿਤਾ
ਉਘੜਿਆ ਪੜਦਾ ਅਗੈ ਆਇ ਖਲੋਹਾ ॥
ਸਤਿਗੁਰ ਕੀ ਜੇ ਸਰਣੀ ਆਵੈ ਫਿਹਿ ਮਨੂਰਹੁ ਕੰਚਨੁ ਹੋਹਾ ॥

—ਗੁਰੂ ਅਰਜਨ (960)

ਪੰਡਿਤੁ ਪੜਿ ਨ ਪਹੁਚਈ ਬਹੁ ਆਲ ਜੰਜਾਲਾ ॥
ਪਾਪ ਪੁੰਨ ਦੁਇ ਸੰਗਮੇ ਖੁਧਿਆ ਜਮਕਾਲਾ ॥

—ਗੁਰੂ ਨਾਨਕ (1012)

ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਭੁਲੇ ਹਉਮੈ ਮੋਹੁ ਵਧਾਇਆ ॥
ਪੰਡਿਤ ਪੜਿ ਪੜਿ ਮੋਨੀ ਭੁਲੇ ਦੂਜੈ ਭਾਇ ਚਿਤੁ ਲਾਇਆ ॥
ਜੋਗੀ ਜੰਗਮ ਸੰਨਿਆਸੀ ਭੁਲੇ ਵਿਣੁ ਗੁਰ ਤਤੁ ਨ ਪਾਇਆ ॥
ਮਨਮੁਖ ਦੁਖੀਏ ਸਦਾ ਭ੍ਰਮਿ ਭੂਲੇ ਤਿਨ੍ਹੀ ਬਿਰਥਾ ਜਨਮੁ ਗਵਾਇਆ ॥
ਨਾਨਕ ਨਾਮਿ ਰਤੇ ਸੇਈ ਜਨ ਸਮਧੇ ਜਿ ਆਪੇ ਬਖਸਿ ਮਿਲਾਇਆ ॥

—ਗੁਰੂ ਅਮਰਦਾਸ (852)

ਵਾਚੈ ਵਾਦੁ ਨ ਬੇਦੁ ਬੀਚਾਰੈ ॥
ਆਪਿ ਡੁਬੈ ਕਿਉ ਪਿਤਰਾ ਤਾਰੈ ॥

—ਗੁਰੂ ਨਾਨਕ (904)

ਇਕਿ ਪਾਧੇ ਪੰਡਿਤ ਮਿਸਰ ਕਹਾਵਹਿ ॥
ਦੁਬਿਧਾ ਰਾਤੇ ਮਹਲੁ ਨ ਪਾਵਹਿ ॥

—ਗੁਰੂ ਨਾਨਕ (904)

ਉਲਟਿ ਜਾਤਿ ਕੁਲ ਦੋਊ ਬਿਸਾਰੀ ॥
ਸੁੰਨ ਸਹਜ ਮਹਿ ਬੁਨਤ ਹਮਾਰੀ ॥
ਹਮਰਾ ਝਗਰਾ ਰਹਾ ਨ ਕੋਊ ॥
ਪੰਡਿਤ ਮੁਲਾਂ ਛਾਡੇ ਦੋਊ ॥

—ਕਬੀਰ (1158)

ਪੰਡਤਿ ਮੁਲਾਂ ਜੋ ਲਿਖਿ ਦੀਆ ॥
ਛਾਡਿ ਚਲੇ ਹਮ ਕਛੂ ਨ ਲੀਆ ॥

—ਕਬੀਰ (1159)

ਗੁਰਬਾਣੀ ਕੋਈ ਖੋਜ ਪੱਤਰ ਨਹੀਂ ਹੈ। ਉਹ ਕਿਸੇ ਖੋਜ ਦਾ ਸਿੱਟਾ ਨਹੀਂ ਦੱਸ ਰਹੀ। ਨਾਮ ਵਾਲਿਆਂ ਨੂੰ ਤਾਂ ਬੰਦੇ ਦੀ ਜ਼ਿੰਦਗੀ ਦਾ ਅਸਲ ਮਨੋਰਥ, ਉਸਦੀ ਆਜ਼ਾਦੀ ਦਾ, ਸਫਲਤਾ ਦਾ ਸੱਚ ਚੜ੍ਹੇ ਲਿਸ਼ਕਦੇ ਸੂਰਜ ਵਾਂਗ ਪਰਤੱਖ ਹੈ। ਗੁਰਬਾਣੀ ਗੁਰਮੁਖ ਦੀ, ਆਜ਼ਾਦ ਬੰਦੇ ਦੀ ਸਿਰਜਣਾ ਕਰਦੀ ਹੈ। ਆਜ਼ਾਦੀ ਦੇ ਸੱਚ ਦੀ ਮੁਹਾਰਨੀ ਬੁਲਾਉਂਦੀ ਹੈ। ਬੰਦੇ ਨੂੰ, ਲੋਕਾਂ ਨੂੰ, ਮੁਲਖੱਈਏ ਨੂੰ ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਨਜ਼ਰੀਏ, ਉਸਦੀ ਕਲਚਰ ਦੀ ਫਾਹੀ ਵਿਚੋਂ ਕੱਢ ਕੇ, ਆਜ਼ਾਦੀ ਦੇ ਸੱਚ ਦਾ ਸਰੂਪ ਬਣਾਉਂਦੀ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਹਿੰਦੂ ਦਾਇਰੇ ਵਿਚ ਵਿਚਾਰਧਾਰਕ ਕਲਚਰਲ ਮੁਹਾਜ਼ ਦੀ ਸੰਸਥਾ ਸੀ ਬ੍ਰਾਹਮਣ ਦੀ ਸੰਸਥਾ। ਇਹ ਹਰ ਨੁਕਤੇ ਤੋਂ ਜਿਵੇਂ ਦੇਉ (Awesome) ਸੰਸਥਾ ਸੀ। ਮੁਲਖੱਈਏ ਦੀ ਤਾਂ ਕੀ, ਇਸ ਤਰਜ਼ੇ-ਜ਼ਿੰਦਗੀ ਦੇ ਆਪਣੇ ਕਿਸੇ ਹੋਰ ਮੁਹਾਜ਼ ਦੀ, ਕਿਸੇ ਸੰਸਥਾ ਦੀ, ਇਸਦੇ ਸਾਹਮਣੇ ਹੁੱਤ ਕਰਨ ਦੀ ਪਾਇਆਂ ਹੀ ਨਹੀਂ ਸੀ। ਕਿਸੇ ਹੋਰ ਮੁਹਾਜ਼ ਦਾ ਅਡੰਬਰ ਵੀ ਇਸ ਵੱਲ ਗਹਿਰੀ ਅੱਖੇ ਨਹੀਂ ਸੀ ਦੇਖ ਸਕਦਾ। ਹਾਕਮ ਜਮਾਤ ਦੀਆਂ ਹੋਰ ਸੰਸਥਾਵਾਂ ਵਾਸਤੇ ਵੀ ਜਿਵੇਂ ਇਹ ਹਊਆ ਸੀ। ਬ੍ਰਾਹਮਣ ਮਾਇਆ

ਦੀ ਤਰਜ਼ੇ-ਜ਼ਿੰਦਗੀ ਦੇ ਹਿੰਦੂ-ਦਾਇਰੇ ਦਾ ਗੁਰੂ ਸੀ—ਵਾਹਿਦ ਰਹਿਬਰ। ਵੱਸੋਂ ਵਾਸਤੇ ਜਿਵੇਂ ਰੱਬ ਦੀ ਬੋਲਦੀ ਆਪਣੀ ਜ਼ਬਾਨ—ਉਸਦੀ ਰਜ਼ਾਅ ਦਾ ਮਨੁਖੀ, ਸਮਾਜਕ ਬੋਲੀ ਵਿਚ ਉਸਦਾ ਸਥਾਪਤ ਤਰਜਮਾਨ। ਬ੍ਰਾਹਮਣ ਦੀ ਸੰਸਥਾ ਆਪਣੇ ਰੋਲ ਵਿਚ ਐਨੀ ਕਾਮਯਾਬ ਸੀ, ਜਿੰਨਾ ਝੂਠ ਮਾਰੀਏ। ਜਿੰਨੀ ਕਿਸੇ ਹੋਰ ਹਾਕਮ ਜਮਾਤ ਦੀ ਵਿਚਾਰਧਾਰਕ ਕਲਚਰਲ ਸੰਸਥਾ ਮਨੁਖ ਜਾਤੀ ਦੇ ਲੰਮੇ ਇਤਿਹਾਸ ਵਿਚ, ਨਾ ਕਦੀ ਹੋਈ ਹੈ, ਨਾ ਹੋ ਹੀ ਸਕਦੀ ਹੈ। ਇਸਨੇ ਆਪਣਾ ਨਜ਼ਰੀਆ, ਆਪਣੀ ਕਲਚਰ ਵਸੋਂ ਦੇ ਮਨਾਂ ਵਿਚ ਸਿਰਫ ਰੋਮ ਰੋਮ ਪੁੜੀ ਹੀ ਨਹੀਂ ਸੀ ਹੋਈ, ਉਸਦਾ ਰੋਮ ਰੋਮ ਅੱਟਿਆ ਹੋਇਆ ਸੀ, ਰਈਅਤ ਨੂੰ ਨਧਾਨ ਅੰਨ੍ਹਿਆਂ ਕੀਤਾ ਹੋਇਆ ਸੀ।

ਆਪਣੇ ਕਰਮਾਂ ਦੇ ਸਿਧਾਂਤ ਰਾਹੀਂ ਇਸਨੇ ਆਪਣੀ ਤਰਜ਼ੇ-ਜ਼ਿੰਦਗੀ ਦੇ ਗੁਲਾਮ-ਸ਼ੂਦਰ-ਮਿਹਨਤਕਸ਼ ਤਬਕੇ ਦੇ ਮਨੋਂ-ਮੂੰਹੋਂ ਆਪਣੇ ਆਪ ਨੂੰ ਤੇ ਆਪਣੀ ਜਾਬਰ ਹਾਕਮ ਜਮਾਤ ਨੂੰ ਬਰੀ ਕਰਵਾਇਆ ਹੋਇਆ ਸੀ। ਜਬਰ ਜ਼ੁਲਮ ਸਹਿੰਦਿਆਂ ਨੂੰ ਆਪਣੇ ਮੂੰਹੋਂ ਬੁਲਵਾਇਆ ਹੋਇਆ ਸੀ ਕਿ ਜੋ ਦੁਖ ਵੀ ਉਹ ਭੋਗ ਰਹੇ ਹਨ, ਜੋ ਤਸੀਹੇ ਵੀ ਉਹ ਸਹਿ ਰਹੇ ਹਨ, ਉਹ ਪਿਛਲੇ ਜਨਮਾਂ ਵਿਚ ਆਪਣੇ ਕੀਤੇ ਦਾ ਫਲ ਹੀ ਪਾ ਰਹੇ ਹਨ, ਕਿਸੇ ਦਾ ਉਸ ਵਿਚ ਕੋਈ ਦੋਸ਼ ਨਹੀਂ। ਨਿਜਾਤ ਦੇ ਰਾਹ ਦੀ ਲੋਅ ਲੱਗਣ ਦੀ ਤਾਂ ਗੱਲ ਹੀ ਛੱਡੋ, ਸ਼ੂਦਰ ਆਦਿ ਨੂੰ, ਰਈਅਤ ਨੂੰ ਇਹ ਔੜਨ ਤਕ ਵੀ ਨਹੀਂ ਦਿੱਤਾ ਕਿ ਉਸਦੇ ਦੁਖ ਦਾ ਕਾਰਨ ਮਨੁਖੀ ਹੈ—ਸਮਾਜਕ ਹੈ—ਕਾਬਜ਼ ਤਰਜ਼ੇ-ਜ਼ਿੰਦਗੀ ਦੀ ਤੋਰ ਹੈ। ਇਹ ਬ੍ਰਾਹਮਣੀ ਸੰਸਥਾ ਦੀ, ਉਸਦੇ ਨਜ਼ਰੀਏ, ਕਲਚਰ ਦੀ ਕਰਨੀ ਹੈ ਕਿ ਸਾਡੇ ਹਜ਼ਾਰਾਂ ਸਾਲਾਂ ਦੇ ਲੰਮੇ ਇਤਿਹਾਸ ਵਿਚ, ਮੁਲਕ ਭਰ ਵਿਚ ਇਨਕਲਾਬ ਕਦੇ ਆਇਆ ਹੀ ਨਹੀਂ। ਮੁਲਕ ਵਿਚ ਸਮਾਜਕ ਰਿਸ਼ਤੇ ਬਦਲ ਗਏ ਹਨ। ਫ਼ਿਊਡਲ ਦੇ ਥਾਂ ਬੁਰਜੁਆ ਰਾਇਜ ਹੋ ਗਏ ਹਨ। ਪਰ ਵਿਚਾਰਧਾਰਕ ਕਲਚਰਲ ਮੁਹਾਜ਼ ਤੇ ਕਾਬਜ਼ ਬ੍ਰਾਹਮਣ ਸੰਸਥਾ ਹੀ ਹੈ। ਇਸਨੇ ਫ਼ਿਊਡਲ ਤੋਂ ਬੁਰਜੁਆ ਨੂੰ ਕਰਵਟ ਬਦਲ ਲਈ ਹੈ। ਬੁਰਜੁਆਜ਼ੀ ਦੇ ਇਹ ਖ਼ੂਬ ਵਰ ਆ ਰਹੀ ਹੈ। ਮੁਲਕ ਦੀ ਆਰਥਕ ਦਸ਼ਾ ਇਨਕਲਾਬੀ ਮਾਰਕਸਵਾਦ ਨੂੰ ਵਾਜਾਂ ਮਾਰ ਰਹੀ ਹੈ। ਪਰ ਇਹ ਉਸਦੇ ਪੈਰ ਹੀ ਨਹੀਂ ਲੱਗਣ ਦੇ ਰਹੀ। ਜਿਸ ਹੁਸ਼ਿਆਰੀ ਨਾਲ ਇਸਨੇ ਮੁਲਖੱਈਏ ਤੇ ਆਪਣੀਆਂ ਤੰਦਵੇ ਦੀਆਂ ਤਾਰਾਂ ਪਾਈਆਂ ਹੋਈਆਂ ਸਨ, ਜਿਸ ਮਜ਼ਬੂਤੀ ਨਾਲ ਇਸਦਾ ਨਜ਼ਰੀਆ ਤੇ ਕਲਚਰ ਉਸਦੇ ਮਨਾਂ ਤੇ ਕਾਬਜ਼ ਸੀ, ਗੁਰਬਾਣੀ ਉਸ ਤੋਂ ਭਲੀ ਭਾਂਤ ਜਾਣੂ ਹੈ। ਇਸ ਵਾਸਤੇ ਹੀ ਗੁਰਬਾਣੀ ਇਕ ਪਾਸੇ ਇਸ ਸੰਸਥਾ ਤੇ ਵਦਾਣ ਵਾਂਗ ਵਰ੍ਹਦੀ ਹੈ। ਅਤੇ ਦੂਸਰੇ ਪਾਸੇ ਪੂਰੇ ਜ਼ੋਰ ਨਾਲ ਆਜ਼ਾਦੀ ਦੇ ਪੈਂਤੜੇ ਦੇ ਸੱਚ ਦੇ ਸਰੂਪ—ਸਤਿਗੁਰੂ ਦੀ ਮਹਿਮਾ ਕਰਦੀ ਹੈ।

ਜਗਤ ਦਾ ਗੁਰੂ ਬਣੇ ਪੰਡਿਤ ਉਤੇ ਗੁਰਬਾਣੀ ਮੁੜ ਮੁੜ ਵਰ੍ਹਦੀ ਹੈ। ਉਸਨੂੰ ਢਾਹੁੰਦੀ ਹੈ। ਬਤੌਰ ਵਿਚਾਰਧਾਰਕ ਦੇ, ਸੱਚ ਦੇ ਬੁਲਾਰੇ ਦੇ, ਕਲਚਰਲ ਲੀਡਰ ਦੇ, ਉਸਨੂੰ ਮਲੀਆਮੇਟ ਕਰਦੀ ਹੈ। ਉਸਨੂੰ ਖੇਹ ਵਿਚ ਰਲਾਉਂਦੀ ਹੈ। ਉਸਦੇ ਪੱਲੇ ਕੱਖ ਨਹੀਂ ਛੱਡਦੀ। ਆਜ਼ਾਦੀ ਦੇ ਪੈਂਤੜੇ ਵਾਸਤੇ ਹੋਰ ਕੋਈ ਚਾਰਾ ਹੀ ਨਹੀਂ ਸੀ। ਪੰਡਿਤ ਦੀ, ਉਸਦੇ ਰੋਲ ਦੀ ਅਸਲੀਅਤ ਨੰਗੀ ਕੀਤਿਆਂ ਬਗੈਰ ਹਿੰਦੂ ਦਾਇਰੇ ਦਾ ਮੁਲਖੱਈਆ

ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਨਜ਼ਰੀਏ ਤੇ ਉਸਦੀ ਕਲਚਰ ਦੀ ਫਾਹੀ ਵਿਚੋਂ ਨਿਕਲ ਹੀ ਨਹੀਂ ਸੀ ਸਕਦਾ। ਵਿਚਾਰਧਾਰਕ ਕਲਚਰਲ ਜਮਾਤੀ ਜਦੋ-ਜਹਿਦ ਲਾਜ਼ਮੀ ਸੀ। ਗੁਰਬਾਣੀ ਰੱਜ ਕੇ ਕਰਦੀ ਹੈ। ਪੰਡਿਤ ਤੇ ਬਾਰ ਬਾਰ ਜਿਵੇਂ ਹਥੌੜੇ ਦੀਆਂ ਸੱਟਾਂ ਮਾਰੀ ਤੁਰੀ ਜਾਂਦੀ ਹੈ। ਸੱਚ ਇਹ ਪਰਤੱਖ ਕਰਦੀ ਹੈ ਕਿ ਇਹ ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਮਨ ਵਿਚ ਪਾਏ, ਹਉਮੈ-ਖ਼ੁਦਗਰਜ਼ੀ-ਲਾਲਚ ਆਦਿ ਮਨੋਰਥਾਂ ਦਾ ਹੀ ਪੁਤਲਾ ਹੈ। ਉਸਦੀ ਹੀ ਇਹ ਸਿਰਜਣਾ ਹੈ। ਅਤੇ ਉਸਦਾ ਹੀ ਹੈ ਵਿਚਾਰਧਾਰਕ ਕਲਚਰਲ ਲੀਡਰ। ਇਸਨੂੰ ਜ਼ਿੰਦਗੀ ਦੇ ਅਸਲ ਸੱਚ ਦੀ, ਆਜ਼ਾਦੀ ਦੇ ਸਮਾਜਕਤਾ ਦੇ ਸੱਚ ਦੀ, ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਫਾਹੀ ਵਿਚੋਂ, ਉਸਦੀ ਵਹਿਸ਼ਤ ਵਿਚੋਂ ਨਿਜਾਤ ਦੇ ਰਾਹ ਦੀ ਸੂਝ ਹੀ ਨਹੀਂ। 'ਤਤੁ ਨ ਚੀਨੀ ਬੂਝ ਨ ਪਾਇ'। ਇਹ ਆਜ਼ਾਦੀ ਦੇ ਸੱਚ ਦੇ ਰਾਹ ਦਾ ਪਾਂਧੀ ਹੀ ਨਹੀਂ। ਹੋ ਹੀ ਨਹੀਂ ਸਕਦਾ। ਇਹ ਮਾਇਆ ਦੇ ਕੂੜ ਦਾ ਹੀ ਵਣਜਾਰਾ ਹੈ। 'ਵਾਚੇ ਵਾਦ ਵਾਦੁ ਵਖਾਣਹਿ', 'ਬਿਖਿਆ ਮਾਤੇ ਭਰਮ ਭੁਲਾਏ' ਮਾਇਆ ਦੀ ਨਿਤ ਜੋਰਾ ਇਹ ਦਾਹਵਾ ਕਰਦਾ ਹੈ—ਵਖਾਵਾ ਕਰਦਾ ਹੈ ਲਿਸ਼ਕਦਾ ਸੋਨਾ ਹੋਣ ਦਾ, ਹੈ ਨਿਰਾ ਮਨੂਰ। ਇਹ ਹੈ 'ਠਗੈ ਸੇਤੀ ਠਗੁ ਰਲਿ ਆਇਆ ਸਾਥੁ ਭਿ ਇਕੋ ਜੇਹਾ'। ਪੰਡਿਤ ਦੀ ਮਾਇਆ ਹਿਤੀ ਅਸਲੀਅਤ ਨੂੰ ਤਹਿ ਤਕ ਨੰਗਿਆਂ ਕਰ ਕੇ, ਉਸਨੂੰ ਘੱਟੇ ਕੌਡੀਆਂ ਰੂਲਾ ਕੇ, ਉਸਨੂੰ ਲੋਕਾਂ ਦੇ ਮਨੋਂ ਲਾਹੁੰਦੀ ਹੈ। ਉਨ੍ਹਾਂ ਦੇ ਮਨਾਂ ਵਿਚ ਉਸਦੇ ਵਾਸਤੇ ਹਕਾਰਤ ਪੈਦਾ ਕਰਦੀ ਹੈ ਅਤੇ ਉਨ੍ਹਾਂ ਨੂੰ ਸਤਿਗੁਰੂ ਦੇ ਲੜ ਲਾਉਂਦੀ ਹੈ। ਗੁਰਬਾਣੀ ਖ਼ੂਬ ਛਾਨਣਾ ਫੇਰਦੀ ਹੈ ਕਿ ਕੌਣ ਤੇ ਕੀ ਮਾਇਆ ਦਾ ਸੰਗੀ ਸਾਥੀ ਹੈ ਤੇ ਕੌਣ ਨਾਮ ਦਾ ਅੰਗ।

ਹਠੁ ਨਿਗ੍ਰਹੁ ਕਰਿ ਕਾਇਆ ਛੀਜੈ।
ਵਰਤੁ ਤਪਨੁ ਕਰਿ ਮਨੁ ਨਹੀ ਭੀਜੈ।
ਰਾਮਨਾਮ ਸਰਿ ਅਵਰੁ ਨ ਪੂਜੈ ।੧।
ਗੁਰੁ ਸੇਵਿ ਮਨਾ ਹਰਿ ਜਨ ਸੰਗੁ ਕੀਜੈ।
ਜਮੁ ਜੰਦਾਰੁ ਜੋਹਿ ਨਹੀ ਸਾਕੈ
ਸਰਪਨਿ ਡਸਿ ਨ ਸਕੈ ਹਰਿ ਕਾ ਰਸੁ ਪੀਜੈ ।੧।ਰਹਾਉ।
ਵਾਦੁ ਪੜੈ ਰਾਗੀ ਜਗੁ ਭੀਜੈ।
ਤ੍ਰੈ ਗੁਣ ਬਿਖਿਆ ਜਨਮਿ ਮਰੀਜੈ।
ਰਾਮਨਾਮ ਬਿਨੁ ਦੂਖੁ ਸਹੀਜੈ ।੨।
ਚਾੜਸਿ ਪਵਨੁ ਸਿੰਘਾਸਨੁ ਭੀਜੈ।
ਨਿਉਲੀ ਕਰਮ ਖਟੁ ਕਰਮ ਕਰੀਜੈ।
ਰਾਮਨਾਮ ਬਿਨੁ ਬਿਰਥਾ ਸਾਸੁ ਲੀਜੈ ।।੩।।
ਅੰਤਰਿ ਪੰਚ ਅਗਨਿ ਕਿਉ ਧੀਰਜੁ ਧੀਜੈ।
ਅੰਤਰਿ ਚੋਰੁ ਕਿਉ ਸਾਦੁ ਲਹੀਜੈ।
ਗੁਰਮੁਖਿ ਹੋਇ ਕਾਇਆ ਗੜੁ ਲੀਜੈ ।।੪।।

ਅੰਤਰਿ ਮੈਲੁ ਤੀਰਥ ਭਰਮੀਜੈ ।
ਮਨੁ ਨਹੀ ਸੂਚਾ ਕਿਆ ਸੋਚ ਕਰੀਜੈ ।
ਕਿਰਤੁ ਪਇਆ ਦੋਸੁ ਕਾ ਕਉ ਦੀਜੈ ।੫।
ਅੰਨੁ ਨ ਖਾਹਿ ਦੇਹੀ ਦੁਖ ਦੀਜੈ ।
ਬਿਨੁ ਗੁਰ ਗਿਆਨ ਤ੍ਰਿਪਤਿ ਨਹੀ ਥੀਜੈ ।
ਮਨਮੁਖਿ ਜਨਮੈ ਜਨਮਿ ਮਰੀਜੈ ।੬।
ਸਤਿਗੁਰ ਪੂਛਿ ਸੰਗਤਿ ਜਨ ਕੀਜੈ ।
ਮਨੁ ਹਰਿ ਰਾਚੈ ਨਹੀ ਜਨਮਿ ਮਰੀਜੈ ।
ਰਾਮਨਾਮ ਬਿਨੁ ਕਿਆ ਕਰਮੁ ਕੀਜੈ ।੭।
ਊਂਦਰ ਦੂੰਦਰ ਪਾਸਿ ਧਰੀਜੈ ।
ਧੁਰ ਕੀ ਸੇਵਾ ਰਾਮੁ ਰਵੀਜੈ ।
ਨਾਨਕ ਨਾਮੁ ਮਿਲੈ ਕਿਰਪਾ ਪ੍ਰਭ ਕੀਜੈ ।

—ਗੁਰੂ ਨਾਨਕ **(905)**

ਮਾਇਆ ਸਪਣੀ ਕਰਕੇ ਪੇਸ਼ ਹੈ। ਉਸਦੇ ਡੱਸਣ ਦਾ ਨਤੀਜਾ ਹੈ 'ਤ੍ਰੈ ਗੁਣ ਬਿਖਿਆ ਜਨਮਿ ਮਰੀਜੈ'। ਮਸਲਾ ਹੈ ਤਰਜ਼ੇ-ਜ਼ਿੰਦਗੀ ਬਦਲਣ ਦਾ, ਬੰਦੇ ਦੀ ਕਿਸਮ ਤਬਦੀਲ ਕਰਨ ਦਾ, ਉਸਦੇ ਮਨ ਦੀ, ਮਨ ਦੇ ਮਨੋਰਥਾਂ ਦੀ ਕਾਇਆਂ-ਪਲਟੀ ਕਰਨ ਦਾ, ਹਠ ਨਾਲ ਦੇਹੀ ਨੂੰ ਦੁਖ ਦਿੱਤਿਆਂ ਮਨ ਦਾ ਵੇਗ ਨਹੀਂ ਬਦਲਦਾ, ਮਨ ਸਮਾਜਕਤਾ ਵਿਚ ਨਹੀਂ ਭਿਜਦਾ। ਜਿੰਨਾ ਚਿਰ ਮਨ ਮਾਇਆ ਦੇ ਮੋਹ ਦਾ ਸਰੂਪ ਹੈ ਅਤੇ ਬੰਦਾ ਕਾਮ ਕ੍ਰੋਧ ਲੋਭ ਮੋਹ ਹੰਕਾਰ-ਮਾਰੂ ਮਨੋਰਥਾਂ ਦਾ ਤੋਰਿਆ ਤੁਰਦਾ ਹੈ ਉਹ ਆਜ਼ਾਦੀ ਦੇ, ਸਮਾਜਕਤਾ ਦੇ ਪੈਂਤੜੇ ਤੇ ਆ ਕਿਸ ਤਰ੍ਹਾਂ ਸਕਦਾ ਹੈ। ਇਹ ਗੱਲ ਨਾਮ ਦੇ ਹੋਇਆਂ ਹੀ ਬਣਦੀ ਹੈ, ਜਦੋਂ ਰੱਬ ਹਰ ਇਕ ਵਿਚ ਦਿੱਸੇ। ਸਰਬੱਤ ਹੀ ਆਪਣੇ ਲੱਗਣ। ਹਠ ਕੀ ਸਵਾਰ ਸਕਦਾ ਹੈ ?

ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ ।
ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ ।
ਦਿਸੰਤਰੁ ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ ।
ਕਾਚੀ ਪਿੰਡੀ ਸਬਦੁ ਨ ਚੀਨੈ ਉਦਰੁ ਭਰੈ ਜੈਸੇ ਢੋਰੈ ।੧।
ਬਾਬਾ ਐਸੀ ਰਵਤ ਰਵੈ ਸੰਨਿਆਸੀ ।
ਗੁਰ ਕੈ ਸਬਦਿ ਏਕ ਲਿਵ ਲਾਗੀ ਤੇਰੈ ਨਾਮਿ ਰਤੇ ਤ੍ਰਿਪਤਾਸੀ ।੧।ਰਹਾਉ।
ਘੋਲੀ ਗੇਰੂ ਰੰਗੁ ਚੜਾਇਆ ਵਸਤ੍ਰ ਭੇਖ ਭੇਖਾਰੀ ।
ਕਾਪੜ ਫਾਰਿ ਬਨਾਈ ਖਿੰਥਾ ਝੋਲੀ ਮਾਇਆਧਾਰੀ ।
ਘਰਿ ਘਰਿ ਮਾਗੈ ਜਗੁ ਪਰਬੋਧੈ ਮਨਿ ਅੰਧੈ ਪਤਿ ਹਾਰੀ ।
ਭਰਮਿ ਭੁਲਾਣਾ ਸਬਦੁ ਨ ਚੀਨੈ ਜੂਐ ਬਾਜੀ ਹਾਰੀ ।੨।

ਅੰਤਰਿ ਅਗਨਿ ਨ ਗੁਰ ਬਿਨੁ ਬੂਝੈ ਬਾਹਰਿ ਪੂਅਰ ਤਾਪੈ ।
ਗੁਰ ਸੇਵਾ ਬਿਨੁ ਭਗਤਿ ਨ ਹੋਵੀ ਕਿਉਕਰਿ ਚੀਨਸਿ ਆਪੈ ।
ਨਿੰਦਾ ਕਰਿ ਕਰਿ ਨਰਕ ਨਿਵਾਸੀ ਅੰਤਰਿ ਆਤਮ ਜਾਪੈ ।
ਅਠਸਠਿ ਤੀਰਥ ਭਰਮਿ ਵਿਗੂਚਹਿ ਕਿਉ ਮਲੁ ਧੋਪੈ ਪਾਪੈ ।੩।
ਛਾਣੀ ਖਾਕੁ ਬਿਭੂਤ ਚੜਾਈ ਮਾਇਆ ਕਾ ਮਗੁ ਜੋਹੈ ।
ਅੰਤਰਿ ਬਾਹਰਿ ਏਕੁ ਨ ਜਾਣੈ ਸਾਚੁ ਕਹੇ ਤੇ ਛੋਹੈ ।
ਪਾਠੁ ਪੜੈ ਮੁਖਿ ਝੂਠੋ ਬੋਲੈ ਨਿਗੁਰੇ ਕੀ ਮਤਿ ਓਹੈ ।
ਨਾਮੁ ਨ ਜਪਈ ਕਿਉ ਸੁਖੁ ਪਾਵੈ ਬਿਨੁ ਨਾਵੈ ਕਿਉ ਸੋਹੈ ।੪।
ਮੂੰਡੁ ਮੁਡਾਇ ਜਟਾ ਸਿਖ ਬਾਧੀ ਮੋਨਿ ਰਹੈ ਅਭਿਮਾਨਾ ।
ਮਨੂਆ ਡੋਲੈ ਦਹ ਦਿਸ ਧਾਵੈ ਬਿਨੁ ਰਤ ਆਤਮ ਗਿਆਨਾ ।
ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ ਮਾਇਆ ਕਾ ਦੇਵਾਨਾ ।
ਕਿਰਤੁ ਨ ਮਿਟਈ ਹੁਕਮੁ ਨ ਬੂਝੈ ਪਸੂਆ ਮਾਹਿ ਸਮਾਨਾ ।੫।
ਹਾਥਿ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ ।
ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ ।
ਸਿਖ ਕਰੇ ਕਰਿ ਸਬਦੁ ਨ ਚੀਨੈ ਲੰਪਟੁ ਹੈ ਬਾਜਾਰੀ ।
ਅੰਤਰਿ ਬਿਖੁ ਬਾਹਰਿ ਨਿਭਰਾਤੀ ਤਾ ਜਮੁ ਕਰੇ ਖੁਆਰੀ ।੬।
ਸੋ ਸੰਨਿਆਸੀ, ਜੋ ਸਤਿਗੁਰ ਸੇਵੈ ਵਿਚਹੁ ਆਪੁ ਗਵਾਏ ।
ਛਾਦਨ ਭੋਜਨ ਕੀ ਆਸ ਨ ਕਰਈ ਅਚਿੰਤੁ ਮਿਲੈ ਸੋ ਪਾਏ ।
ਬਕੈ ਨ ਬੋਲੈ ਖਿਮਾ ਧਨੁ ਸੰਗ੍ਰਹੈ ਤਾਮਸੁ ਨਾਮਿ ਜਲਾਏ ।
ਧਨੁ ਗਿਰਹੀ ਸੰਨਿਆਸੀ ਜੋਗੀ ਜਿ ਹਰਿ ਚਰਣੀ ਚਿਤੁ ਲਾਏ ।੭।

—ਗੁਰੂ ਨਾਨਕ (1012-13)

ਬਾਰਹ ਮਹਿ ਰਾਵਲ ਖਪਿ ਜਾਵਹਿ ਚਹੁ ਛਿਅ ਮਹਿ ਸੰਨਿਆਸੀ ।
ਜੋਗੀ ਕਾਪੜੀਆ ਸਿਰ ਖੂਥੇ ਬਿਨੁ ਸਬਦੈ ਗਲਿ ਫਾਸੀ ।

—ਗੁਰੂ ਨਾਨਕ (1332)

ਜੋਗੀ ਗ੍ਰਿਹੀ ਪੰਡਿਤ ਭੇਖਧਾਰੀ । ਏ ਸੂਤੇ ਅਪਣੈ ਅਹੰਕਾਰੀ ।
ਮਾਇਆ ਮਦਿ ਮਾਤਾ ਰਹਿਆ ਸੋਇ । ਜਾਗਤੁ ਰਹੈ ਨ ਮੂਸੈ ਕੋਇ । ਰਹਾਉ ।
ਸੋ ਜਾਗੈ ਜਿਸੁ ਸਤਿਗੁਰੁ ਮਿਲੈ । ਪੰਚ ਦੂਤ ਓਹੁ ਵਸਗਤਿ ਕਰੈ ।
ਸੋ ਜਾਗੈ ਜੋ ਤਤੁ ਬੀਚਾਰੈ । ਆਪਿ ਮਰੈ ਅਵਰਾ ਨਹ ਮਾਰੈ ।
ਸੋ ਜਾਗੈ ਜੋ ਏਕੋ ਜਾਣੈ । ਪਰਕਿਰਤਿ ਛੋਡੈ ਤਤੁ ਪਛਾਣੈ ।

—ਗੁਰੂ ਅਮਰਦਾਸ (1128)

ਪਾਪੀ ਹੀਅ ਮਹਿ ਕਾਮੁ ਬਸਾਇ । ਮਨੁ ਚੰਚਲੁ ਯਾ ਤੇ ਗਹਿਓ ਨ ਜਾਇ ।ਰਹਾਉ ।
ਜੋਗੀ ਜੰਗਮ ਅਰੁ ਸੰਨਿਆਸ । ਸਭ ਹੀ ਪਰਿ ਡਾਰੀ ਇਹ ਫਾਸ ।

—ਗੁਰੂ ਤੇਗ ਬਹਾਦਰ (1186)

ਕਾਜੀ ਮੁਲਾਂ ਹੋਵਹਿ ਸੇਖ । ਜੋਗੀ ਜੰਗਮ ਭਗਵੇ ਭੇਖ ।
ਕੋ ਗਿਰਹੀ ਕਰਮਾ ਕੀ ਸੰਧਿ । ਬਿਨੁ ਬੂਝੇ ਸਭ ਖੜੀਅਸਿ ਬੰਧਿ ।

—ਗੁਰੂ ਨਾਨਕ (1169)

ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਭੁਲੇ ਹਉਮੈ ਮੋਹੁ ਵਧਾਇਆ ।
ਪੰਡਿਤ ਪੜਿ ਪੜਿ ਮੋਨੀ ਭੁਲੇ ਦੂਜੈ ਭਾਇ ਚਿਤੁ ਲਾਇਆ ।
ਜੋਗੀ ਜੰਗਮ ਸੰਨਿਆਸੀ ਭੁਲੇ ਵਿਣੁ ਗੁਰ ਤਤੁ ਨ ਪਾਇਆ ।

—ਗੁਰੂ ਅਮਰਦਾਸ (852)

ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ ।
ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ ।
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ।
ਗਲੀ ਜੋਗੁ ਨ ਹੋਈ । ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ ।

—ਗੁਰੂ ਨਾਨਕ (730)

ਜੋਗੀ ਭੋਗੀ ਕਾਪੜੀ ਕਿਆ ਭਵਹਿ ਦਿਸੰਤਰ ।
ਗੁਰ ਕਾ ਸਬਦੁ ਨ ਚੀਨ੍ਹੀ ਤਤੁ ਸਾਰੁ ਨਿਰੰਤਰ ।
ਪੰਡਿਤ ਪਾਧੇ ਜੋਇਸੀ ਨਿਤ ਪੜ੍ਹਹਿ ਪੁਰਾਣਾ ।
ਅੰਤਰਿ ਵਸਤੁ ਨ ਜਾਣਨੀ ਘਟਿ ਬ੍ਰਹਮੁ ਲੁਕਾਣਾ ।

—ਗੁਰੂ ਨਾਨਕ (419)

ਜੋਗੀ ਜੰਗਮ ਸੰਨਿਆਸੀ ਭੁਲੇ ਓਨ੍ਹਾ ਅਹੰਕਾਰੁ ਬਹੁ ਗਰਬੁ ਵਧਾਇਆ ।

—ਗੁਰੂ ਅਮਰਦਾਸ (513)

ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ ।
ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ ।
ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ ।
ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ ।
ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ ।
ਅਠਸਠਿ ਤੀਰਥ ਦੇਨਿ ਨ ਢੋਈ ਬ੍ਰਹਮਣ ਅੰਨੁ ਨ ਖਾਹੀ ।
ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੇ ਨਾਹੀ ।
ਝੁੰਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ ।
ਲਕੀ ਕਾਸੇ ਹਥੀ ਫੁੰਮਣ ਅਗੋ ਪਿਛੀ ਜਾਹੀ ।
ਨਾ ਓਇ ਜੋਗੀ ਨਾ ਓਇ ਜੰਗਮ ਨਾ ਓਇ ਕਾਜੀ ਮੁੰਲਾ ।
ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ ।
ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ ।
ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ ।

—ਗੁਰੂ ਨਾਨਕ (149)

ਇਕਿ ਜੈਨੀ ਉਝੜ ਪਾਇ ਧੁਰਹੁ ਖੁਆਇਆ ।
ਤਿਨ ਮੁਖਿ ਨਾਹੀ ਨਾਮੁ ਨ ਤੀਰਥਿ ਨਾਇਆ ।
ਹਥੀ ਸਿਰ ਖੋਹਾਇ ਨ ਭਦੁ ਕਰਾਇਆ ।
ਕੁਚਿਲ ਰਹਹਿ ਦਿਨੁ ਰਾਤਿ ਸਬਦੁ ਨ ਭਾਇਆ ।
ਤਿਨ ਜਾਤਿ ਨ ਪਤਿ ਨ ਕਰਮੁ ਜਨਮੁ ਗਵਾਇਆ ।
ਮਨਿ ਜੂਠੈ ਵੇਜਾਤਿ ਜੂਠਾ ਖਾਇਆ ।
ਬਿਨੁ ਸਬਦੈ ਆਚਾਰੁ ਨ ਕਿਨਹੀ ਪਾਇਆ ।
ਗੁਰਮੁਖਿ ਓਅੰਕਾਰਿ ਸਚਿ ਸਮਾਇਆ ।

—ਗੁਰੂ ਨਾਨਕ (1285)

ਧੂੰਅਰ ਤਾਪ ਗੇਰੀ ਕੇ ਬਸਤ੍ਰਾ । ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ ।
ਦੇਸੁ ਛੋਡਿ ਪਰਦੇਸਹਿ ਧਾਇਆ । ਪੰਚ ਚੰਡਾਲ ਨਾਲੇ ਲੈ ਆਇਆ ।
ਕਾਨ ਫਰਾਇ ਹਿਰਾਏ ਟੂਕਾ । ਘਰਿ ਘਰਿ ਮਾਂਗੈ ਤ੍ਰਿਪਤਾਵਨ ਤੇ ਚੂਕਾ ।
ਬਨਿਤਾ ਛੋਡਿ ਬਦ ਨਦਰਿ ਪਰਨਾਰੀ । ਵੇਸਿ ਨ ਪਾਈਐ ਮਹਾ ਦੁਖਿਆਰੀ ।

—ਗੁਰੂ ਅਰਜਨ (1348)

ਜੋਗੀ ਸੰਨਿਆਸੀ ਆਦਿ ਆਪਣੀ ਮੁਕਤੀ ਵਾਸਤੇ—ਮਾਇਆ ਦੇ ਬੰਧਨ ਤੋਂ ਰਿਹਾਈ ਵਾਸਤੇ ਤਿਆਗ ਦਾ ਰਾਹ ਲੈਂਦੇ ਹਨ। ਪਰ ਅਸਲ ਰਾਹੋਂ ਘੁੱਸ ਮੁੱਢੋਂ ਹੀ ਜਾਂਦੇ ਹਨ। ਦੁਰਮਤ ਦੇ ਟੋਟੇ ਚੜ੍ਹ ਜਾਂਦੇ ਹਨ। ਤਿਆਗ ਗਲਤ ਦਾ ਕਰਨ ਦੀ ਕਰਦੇ ਹਨ। ਤਿਆਗ ਲਾਜ਼ਮੀ ਹੈ। ਪਰ ਤਿਆਗ ਕਿਸ ਦਾ ? ਬੰਦੇ ਦੀ ਬੰਦ ਖਲਾਸ, ਉਸਦੀ ਨਿਜਾਤ, ਉਸਦੀ ਆਜ਼ਾਦੀ ਮਾਇਆ ਦੇ ਤਿਆਗ ਵਿਚ ਹੈ। ਸੰਸਾਰ ਦੇ, ਸਮਾਜ ਦੇ ਤਿਆਗ ਵਿਚ ਨਹੀਂ। ਇਕ ਤਾਂ ਉਨ੍ਹਾਂ ਨੂੰ ਸਮਝ ਹੀ ਨਹੀਂ ਕਿ ਮਾਇਆ, ਜਿਸਦੇ ਬੰਧਨ ਤੋਂ ਉਹ ਰਿਹਾਈ ਚਾਹੁੰਦੇ ਹਨ, ਉਹ ਹੈ ਕੀ ?ਅਤੇ ਦੂਸਰੇ ਉਨ੍ਹਾਂ ਨੂੰ ਇਹ ਵੀ ਸੂਝ ਨਹੀਂ ਕਿ ਮਾਇਆ ਦੇ ਬੰਧਨ ਤੋਂ ਰਿਹਾਈ ਦਾ ਰਾਹ ਕੀ ਹੈ ? ਉਹ ਆਪਣੀ ਮੁਕਤੀ ਵਾਸਤੇ, ਆਪਣੇ ਵਲੋਂ ਤਿਆਗਦੇ ਹਨ ਸੰਸਾਰ ਨੂੰ, ਸਮਾਜ ਨੂੰ। ਪਰ ਜੀਉਂਦੇ ਜੀ, ਸੰਸਾਰ ਦਾ, ਸਮਾਜ ਦਾ ਤਿਆਗ ਮੁਮਕਿਨ ਹੀ ਨਹੀਂ ਹੈ। ਇਸਨੂੰ ਤਿਆਗਣ ਦਾ ਰਾਹ ਖੁਆਰ ਹੋਣ ਦਾ ਰਾਹ ਹੈ। ਜਿੰਨਾਂ ਚਿਰ ਸਰੀਰ ਵਿਚ ਜਾਨ ਹੈ ਢਿੱਡ ਆਪਣਾ ਹੱਧੀਆ ਮੰਗਦਾ ਹੈ। ਰੋਟੀ ਮੰਗਦਾ ਹੈ। ਸੋ ਜੋਗੀ ਲਾਜ਼ਮੀ ਬਿਗਾਨਿਆਂ ਬਲਦਿਆਂ ਚੁਲ੍ਹਿਆਂ ਵੱਲ ਵੇਖਦਾ, ਝਾਕਦਾ ਹੈ। 'ਮਨਮੁਖੁ ਲਹਰਿ ਘਰੁ ਤਜਿ ਵਿਗੂਚੇ ਅਵਰਾ ਕੇ ਘਰ ਹੇਰੈ।' 'ਘਰਿ ਘਰਿ ਮਾਗੈ'। ਜਦੋਂ ਢਿਡ ਦੇ ਝੁਲਕੇ ਦੀ ਬੇਯਕੀਨੀ ਹੁੰਦੀ ਹੈ ਤਾਂ ਤ੍ਰਿਸ਼ਨਾ ਹੋਰ ਵਧਦੀ ਹੈ। 'ਉਦਰੁ ਭਰੈ ਜੈਸੇ ਢੋਹੈ'। 'ਮਾਇਆ ਕਾ ਮਗੁ ਜੋਹੈ'। ਇਸ ਤਿਆਗ ਦਾ ਰਾਹ ਉਸਨੂੰ ਲਿਆ ਕਿਥੇ ਮਾਰਦਾ ਹੈ ? 'ਮਾਇਆ ਕਾ ਦੇਵਾਨਾ'। 'ਪਸੂਆ ਮਾਹਿ ਸਮਾਨਾ'। ਲੰਪਟੁ ਹੈ ਬਾਜਾਰੀ' —ਵਿਚ। ਢਿੱਡ ਦੀ ਭੁਖ ਹੀ ਅਮੋੜ ਨਹੀਂ। ਇਸਦੇ ਨਾਲ ਬੰਦੇ ਦੀ ਬਾਇਆਲੋਜੀਕਲ ਬਣਤਰ ਵਿਚ ਜਿਨਸੀ ਰੁਚੀ ਵੀ ਹੈ ਜੋ ਉਸਦੀ ਬਣਤਰ ਵਿਚੋਂ ਪੁਟ ਕੇ ਕੱਢੀ ਜਾ ਹੀ ਨਹੀਂ

ਸਕਦੀ। ਜੋਗੀ ਦੀ ਮਨੁਖੀ ਬਣਤਰ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਸਿਰਜਣਾ ਹੈ—ਮਨਮੁਖੀ ਹੈ। ਇਸਦੀ ਕਾਇਆਂ-ਪਲਟੀ ਕਰਨ ਦੇ ਰਾਹੇ ਉਹ ਪਿਆ ਹੀ ਨਹੀਂ। ਸੋ ਉਸਦੀ ਜਿਨਸੀ ਰੁਚੀ ਕਾਮ ਦੀ ਸ਼ਕਲ ਵਿਚ ਹੈ। ਆਪਣੀ ਔਰਤ ਉਹ ਛੱਡ ਆਇਆ ਹੈ। ਪਰ ਉਸਦੇ ਅੰਦਰਲੇ ਕਾਮ ਨੇ ਉਸਦੇ ਅੱਗੇ ਹਥਿਆਰ ਤਾਂ ਨਹੀਂ ਸੁਟ ਦਿੱਤੇ। ਸੋ ਜੋਗੀ ਕਾਮ ਦਾ ਤੱਰਿਆ ਪਰਾਈਆਂ ਔਰਤਾਂ ਨੂੰ ਮੈਲੀ ਨਜ਼ਰ ਨਾਲ ਵੇਖਦਾ ਹੈ। 'ਬਨਿਤਾ ਛੋਡਿ ਬਦ ਨਦਰਿ ਪਰ ਨਾਰੀ'। 'ਪਾਪੀ ਹੀਐ ਮੈ ਕਾਮੁ ਬਸਾਇ। ਮਨੁ ਚੰਚਲੁ ਯਾ ਤੇ ਗਹਿਓ ਨ ਜਾਇ।੧। ਰਹਾਉ। ਜੋਗੀ ਜੰਗਮ ਅਰੁ ਸੰਨਿਆਸ। ਸਭ ਹੀ ਪਰਿ ਡਾਰੀ ਇਹ ਫਾਸ'। 'ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ'। ਆਪਣੀ ਔਰਤ ਨੂੰ ਤਿਆਗਣ ਨਾਲ ਕਾਮਿ ਉਨ੍ਹਾਂ ਦੇ ਵਸ ਨਹੀਂ ਹੋ ਜਾਂਦਾ। ਸਗੋਂ ਬੇਲਗਾਮ ਹੋ ਜਾਂਦਾ ਹੈ। ਉਹ ਆਪਣੇ ਬਲਦੇ ਚੁਲ੍ਹੇ ਨੂੰ, ਆਪਣੀ ਔਰਤ ਨੂੰ ਹੀ ਨਹੀਂ ਤਿਆਗਦੇ, ਆਪਣੇ ਮਨ ਨੂੰ ਵਸ ਕਰਨ ਵਾਸਤੇ ਆਪਣੇ ਸਰੀਰ ਨੂੰ ਸਾਧਣ ਦੇ ਰਾਹੇ ਪੈਂਦੇ ਹਨ। ਜਿਵੇਂ ਦੇਹੀ ਵੀ ਰੁਕਾਵਟ ਹੁੰਦੀ ਹੈ। ਅੰਦਰਲੀ ਅੱਗ ਨੂੰ ਬੁਝਾਉਣ ਵਾਸਤੇ—ਮਨ ਨੂੰ ਸਾਧਣ ਵਾਸਤੇ ਦੇਹੀ ਨੂੰ ਹਰ ਕਿਸਮ ਦੇ ਦੁਖ ਦੇਂਦੇ ਹਨ। 'ਬਾਹਿਰ ਪੂਅਰ ਤਾਪੈ' 'ਛਾਣੀ ਖਾਕੁ ਬਿਭੂਤ ਚੜਾਈ'। 'ਜੋਗੀ ਕਾਪੜੀਆ ਸਿਰ ਖੂਥੇ'। 'ਭਵਹਿ ਦਿਸੰਤਰ'। ਆਪਣੇ ਵਲੋਂ ਸਭ ਕਾਸੇ ਨੂੰ ਤਿਆਗਣ ਦੀ ਕਰਦੇ ਹਨ ਪਰ 'ਪੰਚ ਚੰਡਾਲ ਨਾਲੇ ਲੈ ਆਇਆ'। ਮਨੁਖੀ ਬਣਤਰ ਤਾਂ ਉਹ ਹੀ ਰਹਿੰਦੀ ਹੈ ਜੋ ਮਾਇਆ ਦੀ ਤਰਜ਼ੇ-ਜ਼ਿੰਦਗੀ ਨੇ ਬਣਾਈ ਸੀ। ਜੋ ਕੀਤਾ, ਬੇਅਰਥ ਹੀ ਕੀਤਾ। ਮਾਇਆ ਦਾ ਬੰਧਨ ਤਾਂ ਜੂੰ ਕਾ ਤੂੰ ਹੀ ਰਿਹਾ। ਉਸਦੀ ਬੰਸਰੀ ਮਾਇਆ ਦੀ ਵਜਾਈ ਵਜਦੀ ਰਹੀ। ਪੰਜੇ ਪਾਪੀ ਪਾਪ ਤਾਂ ਕਰਵਾਉਂਦੇ ਹੀ ਰਹੇ। 'ਪਾਪ ਕਰਹਿ ਪੰਚਾ ਕੇ ਬਸਿਹੇ'। ਗੁਰਬਾਣੀ ਇਸ ਤਬਕੇ ਦਾ ਅਸਲਾ ਵੀ ਧੁਰ ਤਕ ਬੇਨਕਾਬ ਕਰਦੀ ਹੈ। ਇਹ ਜੀਵਨ ਮੁਕਤ ਨਹੀਂ। 'ਮਨਿ ਅੰਧੈ ਪਤਿ ਰਾਹੀ ਜੂਐ ਬਾਜੀ ਹਾਰੀ। ਅੰਤਰਿ ਬਿਖੁ ਬਾਹਰਿ ਨਿਭਰ੍ਹਾਤੀ ਤਾ ਜਮੁ ਕਰੇ ਖੁਆਰੀ।' ਅਤੇ ਇਸਨੂੰ ਵੀ ਲੋਕਾਂ ਦੇ ਮਨੋਂ ਲਾਹੁੰਦੀ ਹੈ। ਹਕਾਰਤ ਪੈਦਾ ਕਰਦੀ ਹੈ। ਗੱਲ ਤਾਂ ਸਿੱਧੀ ਸਾਦੀ ਹੈ। ਸਪਸ਼ਟ ਹੈ। ਦੇਹੀ ਨੂੰ ਤਸੀਹੇ ਦਿੱਤਿਆਂ ਮਨ ਵਿਚੋਂ ਹਉਮੈ-ਖ਼ੁਦਗਰਜ਼ੀ ਜੋ ਕਿ ਬੰਦੇ ਦੇ ਮਨ ਵਿਚ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਨੀਂਹ ਹੈ, ਤਾਂ ਖ਼ਤਮ ਨਹੀਂ ਹੋ ਸਕਦੀ। ਮਨ ਖਾਲੀ ਤਾਂ ਰਹਿ ਹੀ ਨਹੀਂ ਸਕਦਾ। ਜੇ ਉਹ ਇਕ ਪੈਂਤੜੇ ਦੇ ਨਜ਼ਰੀਏ, ਉਸਦੀ ਕਲਚਰ ਵਿਚ ਢਲਿਆ ਹੋਇਆ ਹੈ, ਉਸਦਾ ਸਰੂਪ ਬਣਿਆ ਹੋਇਆ ਹੈ ਤਾਂ ਉਸ ਵਿਚੋਂ ਉਸ ਨਜ਼ਰੀਏ ਤੇ ਕਲਚਰ ਨੂੰ ਵਿਰੋਧੀ ਪੈਂਤੜੇ ਦਾ ਨਜ਼ਰੀਆ ਤੇ ਕਲਚਰ ਹੀ ਕੱਢ ਸਕਦੇ ਹਨ। ਇਸ ਵਾਸਤੇ ਹੀ ਗੁਰਬਾਣੀ ਕਹਿੰਦੀ ਹੈ ਕਿ ਹਉਮੈ ਨੂੰ ਸ਼ਬਦ ਹੀ ਜਲਾਉਂਦਾ-ਮੁਕਾਉਂਦਾ ਹੈ। ਨਾਲੇ ਦੇਹੀ ਨੇ ਕੀ ਗੁਨਾਹ ਕੀਤਾ ਹੈ। ਮਸਲਾ ਤਾਂ ਮਨ ਦੇ ਕੁਰਾਹੇ ਪੈਣ ਦਾ ਹੈ। ਇਸ ਵਾਸਤੇ ਹੀ ਗੁਰਬਾਣੀ ਤਾਂ ਜੋਗੀਆਂ ਦੇ ਅਮਲ ਦੇ ਐਨ ਉਲਟ ਕਹਿੰਦੀ ਹੈ ਕਿ ਇਸ ਦੇਹੀ ਨੂੰ ਪਾਲ।

ਗੁਰੂ ਨਾਨਕ ਸਾਹਿਬ ਚੰਦ ਲਫ਼ਜ਼ਾਂ ਵਿਚ ਹੀ ਗੱਲ ਮੁਕਾਉਂਦੇ ਹਨ ਕਿ ਕਾਜ਼ੀ, ਬ੍ਰਾਹਮਣ ਤੇ ਜੋਗੀ, ਤਿੰਨੇ ਹਨ 'ਉਜਾੜੇ ਦਾ ਬੰਧੁ'। ਮਤਲਬ ਹੈ ਕਿ ਇਹ ਤਿੰਨੇ ਹੀ

ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਵਿਚਾਰਧਾਰਕ, ਕਲਚਰਲ ਮੁਹਾਜ਼ ਦਾ ਅਡੰਬਰ ਹਨ। ਇਹ ਬੰਦੇ ਉਤੇ, ਮੁਲਖੱਈਏ ਉਤੇ, ਮਾਇਆ ਦੇ ਬੰਧਨ ਨੂੰ ਤੋੜਨ ਦੀ ਥਾਂ ਉਸਨੂੰ ਪੱਕਿਆਂ ਕਰਨ ਦਾ ਵਸੀਲਾ ਹਨ। ਇਹ ਬੰਦੇ ਦੇ, ਮਾਇਆ ਦੇ ਬੰਧਨ ਤੋਂ ਬੰਦ ਖਲਾਸ ਦੇ, ਉਸਦੀ ਆਜ਼ਾਦੀ ਦੇ ਨਾ ਵਿਚਾਰਧਾਰਕ ਹਨ ਅਤੇ ਨਾ ਹੀ ਉਸਦੇ ਕਲਚਰਲ ਆਗੂ। ਇਹ ਮਾਇਆ ਦੇ ਕੀੜੇ ਹਨ। ਉਸ ਵਿਚ ਹੀ ਗ਼ਲਤਾਨ ਹਨ। ਇਨ੍ਹਾਂ ਨੂੰ ਜ਼ਿੰਦਗੀ ਦੇ ਸੱਚ ਦੀ ਲੋਅ ਹੀ ਨਹੀਂ ਲੱਗੀ ਤੇ ਨਾ ਹੀ ਇਹ ਉਸ ਲੋਅ ਦੇ ਗਾਹਕ ਹਨ। ਕਬੀਰ ਸਾਹਿਬ ਕਾਜ਼ੀ ਨੂੰ ਕਹਿੰਦੇ ਹਨ ਕਿ ਅਸੀਂ ਤਾਂ ਰੱਬ ਦੇ ਬਣਾਏ ਹੋਏ ਆਜਜ਼ ਬੰਦੇ ਹਾਂ ਤੇ ਤੁਹਾਡੇ ਮਨ ਨੂੰ ਭਾਉਂਦੀ ਹੈ ਹਕੂਮਤ। ਤੁਸੀਂ ਬਣਦੇ ਤਾਂ ਹੋ ਦੀਨ ਦੇ ਆਗੂ, ਪਰ ਦੀਨ ਦਾ ਸਭ ਤੋਂ ਵੱਡਾ ਮਾਲਕ ਤਾਂ ਰੱਬ ਹੈ। ਅਤੇ ਉਹ ਤਾਂ ਕਿਸੇ ਉਤੇ ਧੱਕਾ ਕਰਨ ਦੀ ਇਜਾਜ਼ਤ ਨਹੀਂ ਦੇਂਦਾ। ਮਤਲਬ ਹੈ ਕਾਜ਼ੀ ਗੱਲਾਂ ਤਾਂ ਭਾਵੇਂ ਦੀਨ ਦੀਆਂ, ਰੱਬ ਦੀਆਂ ਕਰਦਾ ਹੈ, ਨਿਮਾਜ਼ ਪੜ੍ਹਦਾ ਪੜ੍ਹਾਉਂਦਾ ਹੈ, ਪਰ ਅਸਲੀ ਪੱਧਰ ਤੇ ਵਗਦਾ ਰੱਬ ਦੇ ਵਿਰੋਧੀ, ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਸ਼ੈਤਾਨ ਦੇ ਹੱਕੀ ਹੈ। ਕਾਜ਼ੀ ਦੀ ਕਚਹਿਰੀ ਰੱਬ ਦੇ ਨਿਆਂ ਦੀ—ਬੰਦੇ ਦੀ ਆਜ਼ਾਦੀ ਦੀ ਕਚਹਿਰੀ ਨਹੀਂ। ਮੁਲਖੱਈਏ ਉਤੇ ਜਬਰ ਦਾ, ਬੰਦੇ ਦੀ ਗੁਲਾਮੀ ਦਾ ਅਡੰਬਰ ਹੈ। ਕਬੀਰ ਸਾਹਿਬ ਦੀਨ ਦਾ ਅਸਲ ਅਰਥ ਦੱਸਦੇ ਹਨ। ਕਹਿੰਦੇ ਹਨ ਕਿ ਨਿਮਾਜ਼ ਉਸਦੀ ਜੋ ਰੱਬ ਦਾ ਨਿਆਂ ਕਰਦਾ ਹੈ। ਕਲਮਾਂ ਉਸਦਾ ਜੋ ਅਕਲ ਨਾਲ (ਅਕਲਿਹ ਜਾਨੈ) ਰੱਬ ਨੂੰ ਪਛਾਣਦਾ ਹੈ। ਅਤੇ ਸਹੀ ਮਸਲਾ ਉਹ ਹੀ ਵਿਛਾਉਂਦਾ ਹੈ ਜੋ ਕਾਮ ਕ੍ਰੋਧ ਆਦਿ-ਪੰਜਾਂ ਮਾਰੂ ਮਨੋਰਥਾਂ ਨੂੰ ਆਪਣੇ ਅੰਦਰੋਂ ਖ਼ਤਮ ਕਰਦਾ ਹੈ। ਉਸਨੂੰ ਜਿਵੇਂ ਛਿਬੀ ਦੇ ਕੇ ਕਹਿੰਦੇ ਹਨ ਤੂੰ ਆਪਣੇ ਅੰਦਰਲੇ ਤਕੱਬਰ ਨੂੰ ਖ਼ਤਮ ਕਰ। ਸਭਸ ਨਾਲ ਮੁਹੱਬਤ ਨਾਲ ਪੇਸ਼ ਆ। ਤਾਂ ਜਾ ਕੇ ਬਹਿਸ਼ਤ ਦਾ ਭਾਈਵਾਲ ਬਣੇਂਗਾ। ਅਖ਼ੀਰ ਵਿਚ ਠੋਕ ਕੇ ਕਹਿੰਦੇ ਹਨ ਕਿ ਰੱਬ ਨੇ ਸਭ ਬੰਦੇ ਇਕੋ ਹੀ ਮਿੱਟੀ ਦੇ ਬਣਾਏ ਹੋਏ ਨੇ। ਐ ਕਾਜ਼ੀ ਤੂੰ ਆਪਣੀ ਕਰਨੀ ਨਾਲ ਬਹਿਸ਼ਤ ਨੂੰ ਛੱਡ ਕੇ ਦੋਜ਼ਖ ਨਾਲ ਮਨ ਜੋੜਿਆ ਹੋਇਆ ਹੈ। ਤੂੰ ਰੱਬ ਵਲੋਂ ਮੂੰਹ ਮੋੜ ਕੇ ਉਸ ਨੂੰ ਪਿੱਠਾ ਦੇ ਕੇ ਸ਼ੈਤਾਨ ਦਾ ਸੰਦ, ਉਸਦਾ ਬੇਟਾ ਬਣਿਆ ਹੋਇਆ ਹੈਂ। ਫੇਰ ਕਹਿੰਦੇ ਹਨ, ਐ ਕਾਜ਼ੀ 'ਰੋਜ਼ਾ ਧਰੈ, ਮਨਾਵੈ ਅਲਹੁ'। ਐਵੇਂ ਝਖ ਕਿਉਂ ਮਾਰਦਾ ਹੈਂ। ਅੱਲਾ ਦਾ ਅਰਥ ਤਾਂ ਹੈ 'ਸਗਲ ਘਟ ਭੀਤਰਿ' ਵੇਖਣਾ—ਮਨੁਖ ਜਾਤੀ ਦੀ ਏਕਤਾ, ਸਰਬੱਤ ਦੀ ਸਾਂਝ, ਬੰਦੇ ਦੀ ਸਮਾਜਕਤਾ। ਤੈਨੂੰ ਤਾਂ ਦਿਸਦਾ ਹੀ ਸਿਰਫ਼ ਆਪਣਾ ਆਪ ਤੇ ਆਪਣਾ ਸੁਆਰਥ ਹੈ। ਹੋਰ ਕੋਈ ਦਿਸਦਾ ਹੀ ਨਹੀਂ। ਤੈਨੂੰ ਅੱਲਾ ਨਾਲ ਕੀ ਵਾਸਤਾ, ਤੇਰੇ ਤੇ ਤਾਂ ਅੱਲਾ ਦਾ ਪ੍ਰਛਾਵਾਂ ਵੀ ਨਹੀਂ। ਤੂੰ ਤਾਂ ਬਉਰਾ ਹੈਂ। ਜੋ ਜ਼ਿੰਦਗੀ ਦਾ ਸੱਚ, ਉਸਦਾ ਅਰਥ ਦੱਸਣ ਦਾ ਦਾਹਵਾ ਕਰਦਾ ਹੋਵੇ, ਦੀਨ ਦਾ ਵਾਹਿਦ ਬੁਲਾਰਾ ਬਣਦਾ ਹੋਵੇ, ਜੇ ਉਸਦੀ ਅਸਲੀਅਤ ਨੂੰ ਨੰਗਿਆਂ ਕਰ ਕੇ ਇਹ ਵਖਾਇਆ ਜਾਵੇ ਕਿ ਇਹ ਤਾਂ ਖ਼ੁਦਗਰਜ਼ੀ ਦਾ ਜੋ ਕਿ ਬੰਦੇ ਦੇ ਮਨ ਵਿਚ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਨੀਂਹ ਹੈ, ਆਪਣੇ ਸੁਆਰਥ ਦਾ ਪੁਤਲਾ ਹੀ ਹੈ। ਇਸਦਾ ਅੰਦਰਲਾ ਕਾਮ ਕ੍ਰੋਧ ਆਦਿ ਆਦਮੀ ਦੇ ਪੰਜਾਂ ਦੁਸ਼ਮਣਾਂ ਨਾਲ ਅੱਟਿਆ ਹੋਇਆ ਹੈ, ਤੇ ਉਸਦੇ ਮੂੰਹ ਤੇ ਮਾਰੀ ਜਾਵੇ ਕਿ ਤੂੰ

ਤਾਂ ਐਵੇਂ ਝਖ ਮਾਰਦਾ ਹੈਂ, ਬਉਰਾ ਹੈਂ। ਤੇਰਾ ਜਨਮ ਅਲੇਖੈ ਹੈ ਤਾਂ ਉਸਦੇ ਪੱਲੇ ਰਹਿ ਕੀ ਸਕਦਾ ਹੈ ? ਲੋਕਾਂ ਦੇ ਮਨਾਂ ਵਿਚ ਉਸਦੇ ਵਾਸਤੇ ਇਜ਼ਤ ਰਹਿ ਕਿਸ ਤਰ੍ਹਾਂ ਸਕਦੀ ਹੈ ? ਉਨ੍ਹਾਂ ਦੇ ਮਨਾਂ ਵਿਚ ਉਸਦੇ ਖ਼ਿਲਾਫ਼ ਹਕਾਰਤ ਪੈਦਾ ਹੋਣੋਂ ਕਿਸ ਤਰ੍ਹਾਂ ਰਹਿ ਸਕਦੀ ਹੈ? ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਸਾਰੇ ਵਿਚਾਰਧਾਰਕ ਕਲਚਰਲ ਅਡੰਬਰ ਨੂੰ ਗੁਰਬਾਣੀ ਮਿਲ ਕੇ ਲੈਂਦੀ ਹੈ। ਉਸਨੂੰ ਕੱਖਾਂ ਤੋਂ ਹੌਲਿਆਂ ਕਰਦੀ ਹੈ। ਗੁਨਾਹਗਾਰ ਕਰਾਰ ਦੇਂਦੀ ਹੈ। ਉਸਨੂੰ ਕਿਤੇ ਖੜੋਣ ਜੋਗਾ, ਮੂੰਹ ਦੇਣ ਜੋਗਾ ਨਹੀਂ ਛੱਡਦੀ। ਵੈਸੇ ਤਾਂ ਬੰਦਾ ਸਾਰੇ ਸਮਾਜਕ ਰਿਸ਼ਤਿਆਂ ਦਾ ਮਜਮੂਆ (Ensemble of social relations) ਹੁੰਦਾ ਹੈ ਅਤੇ ਸਿਰਜਣਾ ਹੁੰਦਾ ਹੈ ਉਨ੍ਹਾਂ ਰਾਹੀਂ ਹੁੰਦੇ ਅਮਲ ਦੀ। ਪਰ ਚੂੰਕਿ ਇਹ ਚੇਤੰਨ ਜੀਵ ਹੈ, ਇਸ ਵਾਸਤੇ ਇਹ ਤੋਰਿਆ ਤੁਰਦਾ ਹੈ ਆਪਣੇ ਨਜ਼ਰੀਏ ਦਾ, ਆਪਣੀ ਕਲਚਰ ਦਾ। ਅਤੇ ਵਿਚਾਰਧਾਰਕ ਕਲਚਰਲ ਮੁਹਾਜ਼, ਉਸਦਾ ਅਡੰਬਰ ਮੁਖ਼ਾਤਬ ਹੁੰਦਾ ਹੈ ਬੰਦੇ ਦੇ ਦਿਲ ਨੂੰ, ਦਿਮਾਗ ਨੂੰ। ਮਨਾਂ ਦੀ ਲੜਾਈ ਦਾ ਅਖਾੜਾ ਮੂਲ ਰੂਪ ਵਿਚ ਇਹ ਮੁਹਾਜ਼ ਹੀ ਹੁੰਦਾ ਹੈ। ਇਸ ਵਾਸਤੇ ਹੀ ਵਿਚਾਰਧਾਰਕ ਕਲਚਰਲ ਜਮਾਤੀ ਜਦੋ-ਜਹਿਦ ਬਗ਼ੈਰ ਦੋਹਾਂ ਮੁਖ਼ਾਲਫ਼ ਧਿਰਾਂ ਵਿਚੋਂ ਕਿਸੇ ਦੀ ਗੱਲ ਵੀ ਬਣ ਨਹੀਂ ਸਕਦੀ। ਵਿਰੋਧੀ ਪੈਂਤੜਿਆਂ ਵਿਚੋਂ ਜਿਹੜਾ ਪੈਂਤੜਾ ਇਸ ਮੁਹਾਜ਼ ਤੇ ਗੱਲ ਮਾਰ ਜਾਂਦਾ ਹੈ ਉਹ ਮਨਾਂ ਦੀ ਲੜਾਈ ਜਿੱਤ ਜਾਂਦਾ ਹੈ, ਬਾਜ਼ੀ ਲੈ ਜਾਂਦਾ ਹੈ। ਜਦੋਂ ਕਿਸੇ ਤਰਜ਼ੇ-ਜ਼ਿੰਦਗੀ ਦਾ ਨਜ਼ਰੀਆ ਤੇ ਉਸਦੀ ਕਲਚਰ ਕੂੜ ਸਾਬਤ ਹੋ ਜਾਣ, ਤੇ ਉਸਦੇ ਵਿਚਾਰਧਾਰਕ ਕਲਚਰਲ ਅਡੰਬਰ ਦੀ ਇਜ਼ਤ ਆਬਰੂ ਖੇਹ ਸੁਆਹ ਹੋ ਜਾਵੇ, ਅਤੇ ਪਦਾਰਥਕ ਹਾਲਾਤ ਰਾਹ ਦੇਂਦੇ ਹੋਣ ਸਹੀ, ਉਹ ਤਰਜ਼ੇ-ਜ਼ਿੰਦਗੀ ਮੌਤ ਦੇ ਮੂੰਹ ਹੁੰਦੀ ਹੈ। ਇਹ ਤਾਂ ਸਪਸ਼ਟ ਹੀ ਹੈ ਕਿ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਵਹਿਸ਼ਿਆਨਾ ਅਸਲੀਅਤ ਜਿਸ ਤਰ੍ਹਾਂ ਗੁਰਬਾਣੀ ਨੰਗਿਆਂ ਕਰਦੀ ਹੈ, ਸਰਬੱਤ ਦੀ ਆਜ਼ਾਦੀ ਦੇ ਪੈਂਤੜੇ ਤੋਂ ਬਗ਼ੈਰ ਹੋਰ ਕਿਸੇ ਦੀ ਪਾਇਆਂ ਨਹੀਂ।

ਸਟੇਟ ਤੇ ਵਿਚਾਰਧਾਰਕ ਅਡੰਬਰ ਦੇ ਨਾਲ ਵਿਆਹ ਦੀ ਸੰਸਥਾ ਦਾ ਜ਼ਿਕਰ ਵੀ ਲਾਜ਼ਮੀ ਹੈ। ਮਨੁੱਖ ਜਾਤੀ ਦੀ ਉਤਪਤੀ ਚੂੰਕਿ ਔਰਤ ਤੇ ਮਰਦ ਦੀ ਆਪਸ ਵਿਚ ਜਿਨਸੀ ਮਿਲਣੀ ਤੇ ਮੁਨਹੱਸਰ ਹੈ ਇਸ ਵਾਸਤੇ ਭੁਖ ਵਾਂਗ ਜਿਨਸੀ ਰੁਚੀ ਵੀ ਬੰਦੇ ਦੀ ਬਾਇਆਲੋਜੀਕਲ ਬਣਤਰ ਵਿਚ ਹੈ। ਇਹ ਬੰਦੇ ਦੀ ਬਣਤਰ ਵਿਚੋਂ ਖੱਗੀ ਨਹੀਂ ਜਾ ਸਕਦੀ। ਤਰਜ਼ੇ-ਜ਼ਿੰਦਗੀ ਕੋਈ ਹੋਵੇ, ਸਮਾਜਕ ਨਿਜ਼ਾਮ ਕੋਈ ਹੋਵੇ, ਔਰਤ ਤੇ ਮਰਦ ਦਾ ਆਪਸ ਵਿਚ ਜਿਨਸੀ ਰਿਸ਼ਤਾ ਤਾਂ ਲਾਜ਼ਮੀ ਹੋਣਾ ਹੀ ਹੋਇਆ। ਇਸ ਵਾਸਤੇ ਇਹ ਰਿਸ਼ਤਾ ਵੀ ਵਿਚਾਰਧਾਰਕ ਕਲਚਰਲ ਮੁਹਾਜ਼ ਵਾਂਗ ਸਮਾਜਕ ਵੇਗ ਦਾ ਲਾਜ਼ਮੀ ਸਦੀਵੀ ਅੰਗ ਹੈ। ਹਕੀਕਤ ਇਹ ਹੈ ਕਿ ਜਲ ਸੰਜੋਗ ਦੀ ਸਾਂਝ ਹੋਣ ਕਰਕੇ ਪਤੀ ਪਤਨੀ ਦਾ ਰਿਸ਼ਤਾ ਹੋਰ ਸਭ ਸਮਾਜਕ ਮਨੁਖੀ ਰਿਸ਼ਤਿਆਂ ਨਾਲੋਂ ਨਜ਼ਦੀਕੀ ਰਿਸ਼ਤਾ ਹੈ।

ਜਿਨਸ (Sex) ਤਾਂ ਬੰਦੇ ਦੀ ਜਾਤ ਨਾਲ,ਉਸਦੀ ਨਸਲ ਨਾਲ ਸਦੀਵੀ ਹੈ ਹੀ। ਪਰ ਬੰਦੇ ਦੀਆਂ ਬਾਕੀ ਬਾਇਆਲੋਜੀਕਲ ਰੁਚੀਆਂ ਵਾਂਗ ਜਿਨਸੀ ਰੁਚੀ ਵੀ, ਸਮਾਜ ਵਿਚ ਆਪਣੇ ਬਾਇਆਲੋਜੀਕਲ ਰੂਪ ਵਿਚ ਪ੍ਰਵੇਸ਼ ਨਹੀਂ ਕਰਦੀ, ਸਮਾਜਕ ਰੂਪ ਵਿਚ ਪ੍ਰਵੇਸ਼ ਕਰਦੀ ਹੈ। ਸਮਝਣ ਵਾਲਾ ਨੁਕਤਾ ਇਹ ਹੈ ਕਿ ਔਰਤ ਤੇ ਮਰਦ ਦੇ ਆਪਸ ਵਿਚ

ਜਿਨਸੀ ਰਿਸ਼ਤੇ ਦੀ ਸ਼ਕਲ, ਉਸਦੀ ਤਾਸੀਰ, ਉਸਦਾ ਅਸਲਾ ਲਾਜ਼ਮੀ ਕਾਬਜ਼ ਤਰਜ਼ੇ-ਜ਼ਿੰਦਗੀ ਦੀ ਕਲਚਰ ਦੇ ਸੱਚੇ ਵਿਚ ਢਲਦਾ ਹੈ। ਉਸਦੇ ਬਾਕੀ ਸਮਾਜਕ ਰਿਸ਼ਤਿਆਂ ਦਾ ਸੰਗੀ ਸਾਥੀ (Blood Brother) ਉਨ੍ਹਾਂ ਦੀ ਤਾਸੀਰ ਦਾ ਹੀ ਬਣਦਾ ਹੈ। ਤਰਜ਼ੇ-ਜ਼ਿੰਦਗੀਆਂ ਹੀ ਚੂੰਕਿ ਬੁਨਿਆਦੀ ਤੌਰ ਤੇ ਸਿਰਫ਼ ਦੋ ਹੀ ਕਿਸਮ ਦੀਆਂ ਮੁਮਕਿਨ ਹਨ—ਇਕ ਮਾਇਆ ਦੀ ਅਤੇ ਦੂਸਰੀ (ਗੁਰਬਾਣੀ ਦੀ ਬੋਲੀ ਵਿਚ ਨਾਮ ਦੀ) ਸਰਬੱਤ ਦੀ ਆਜ਼ਾਦੀ ਦੀ—ਸੋ ਬੰਦੇ ਦੀ ਜਿਨਸੀ ਰੁਚੀ ਦੇ ਵੀ ਦੋ ਹੀ ਸਮਾਜਕ ਰੂਪ ਹਨ। ਇਕ ਕਾਮ ਤੇ ਦੂਸਰਾ ਇਸ਼ਕ। ਇਨ੍ਹਾਂ ਦੋਹਾਂ ਰੂਪਾਂ ਵਿਚ ਹੀ ਇਹ ਪ੍ਰਵੇਸ਼ ਕਰਦੀ ਹੈ। ਇਹ ਅੰਨ੍ਹਿਆਂ ਨੂੰ ਵੀ ਸਪਸ਼ਟ ਹੋਣਾ ਚਾਹੀਦਾ ਹੈ ਕਿ ਕਾਮ ਜਿਨਸ ਵਾਸਤੇ ਦੂਸਰਾ ਲਫ਼ਜ਼ ਨਹੀਂ ਹੈ। ਗੁਰਬਾਣੀ ਕਾਮ ਨੂੰ ਗੁਨਾਹ, ਪਾਪ ਦਾ ਸੋਮਾਂ, ਚੋਰ, ਮਾਇਆ ਦਾ, ਸ਼ੈਤਾਨ ਦਾ ਬੇਟਾ ਕਰਾਰ ਦੇਂਦਾ ਹੈ। ਉਸ ਨੂੰ ਹਉਮੈ ਦੇ ਨਾਲ ਕ੍ਰੋਧ ਲੋਭ ਮੋਹ ਹੰਕਾਰ-ਮਾਰੂ ਮਨੋਰਥਾਂ ਦੇ ਨਾਲ ਬੰਦੇ ਦੀ ਬਣਤਰ ਵਿਚੋਂ ਖ਼ਤਮ ਹੋਇਆ ਲੋੜਦੀ ਹੈ। ਜਿਸ ਤਰ੍ਹਾਂ ਉਹ ਹਉਮੈ ਦੇ, ਖ਼ੁਦਗਰਜ਼ੀ ਦੇ ਵਿਰੁਧ ਘਿਰਨਾ ਪੈਦਾ ਕਰਦੀ ਹੈ, ਇਸ ਤਰ੍ਹਾਂ ਹੀ ਉਹ ਕਾਮ ਦੇ ਵਿਰੋਧ ਸਦਾਚਾਰਕ ਰੋਹ ਜਗਾਉਂਦੀ ਹੈ। ਜਦੋਂ ਉਹ ਬੰਦੇ ਦੇ ਮਨ ਵਿਚੋਂ ਕਾਮ ਦੀਆਂ ਜੜ੍ਹਾਂ ਉਖੇੜਦੀ ਹੈ, ਉਹ ਬੰਦੇ ਦੀ ਬਣਤਰ ਵਿਚੋਂ ਜਿਨਸ ਨੂੰ ਦੇਸ਼ ਨਿਕਾਲਾ ਨਹੀਂ ਦੇ ਰਹੀ ਹੁੰਦੀ। ਗੁਰਬਾਣੀ ਹਉਮੈ ਦੇ ਖ਼ਿਲਾਫ਼, ਪੰਜਾਂ ਚੋਰਾਂ ਦੇ ਖ਼ਿਲਾਫ਼ ਨਫ਼ਰਤ ਨਾਲ ਭਰੀ ਪਈ ਹੈ। ਜਿਨਸ ਦੇ ਖ਼ਿਲਾਫ਼ ਇਕ ਲਫ਼ਜ਼ ਵੀ ਨਹੀਂ ਹੈ। ਅਮਲੀ ਪੱਧਰ ਤੇ ਵੀ ਗੁਰੂ ਸਾਹਿਬਾਨ ਨੇ, ਤੇ ਹੋਰ ਸਭ ਨਾਮ ਵਾਲਿਆਂ ਨੇ ਵਿਆਹ ਕਰਵਾਏ ਤੇ ਜਿਨਸੀ ਜ਼ਿੰਦਗੀ ਹੰਢਾਈ-ਮਾਣੀ। ਪਤੀ ਪਤਨੀ ਦਾ ਪ੍ਰਵਾਨਤ ਰਿਸ਼ਤਾ ਬਿਆਨ ਕੀਤਾ। ਹੋਰ ਤੇ ਹੋਰ ਰੱਬ ਨਾਲ ਬੰਦੇ ਦੇ ਰਿਸ਼ਤੇ ਨੂੰ ਵੀ ਜਿਨਸੀ ਰਿਸ਼ਤੇ ਰਾਹੀਂ—ਪਤਨੀ ਦੀ ਪਤੀ ਵਾਸਤੇ ਤਾਂਘ ਰਾਹੀਂ—ਬਿਆਨ ਕੀਤਾ। ਬੰਦੇ ਦੇ ਰੱਬ ਨਾਲ ਸੰਜੋਗ ਤੇ ਵਿਜੋਗ ਨੂੰ ਸੁਹਾਗਣ ਤੇ ਦੁਹਾਗਣ ਦੇ ਚਿੱਤਰਾਂ ਰਾਹੀਂ ਪ੍ਰਗਟ ਕੀਤਾ। ਜਿਨਸ (Sex) ਬਾਇਆਲੋਜੀਕਲ ਰੁਚੀ ਵਾਸਤੇ ਹੈ। ਕਾਮ ਜਿਨਸੀ ਰੁਚੀ ਦਾ ਇਕ ਸਮਾਜਕ ਰੂਪ ਹੈ ਤੇ ਇਸ਼ਕ ਦੂਸਰਾ। ਕਾਮ ਤੇ ਇਸ਼ਕ ਦੋਹਾਂ ਦੀ ਬਾਇਆਲੋਜੀਕਲ ਨੀਂਹ ਤਾਂ ਇਕੋ ਹੈ—ਜਿਨਸ ਹੈ। ਅਤੇ ਦੋਹਾਂ ਦਾ ਸਰੀਰਕ ਪੱਧਰ ਤੇ ਅੰਤ ਔਰਤ ਤੇ ਮਰਦ ਦੀ ਜਿਨਸੀ ਮਿਲਣੀ ਹੈ। ਪਰ ਕਾਮ ਤੇ ਇਸ਼ਕ ਦਾ ਆਪਸ ਵਿਚ ਅੱਗ ਪਾਣੀ ਦਾ ਵੈਰ ਹੈ। ਜਿਸ ਤਰ੍ਹਾਂ 'ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ' (ਗੁਰੂ ਅਮਰਦਾਸ), ਇਸ ਤਰ੍ਹਾਂ ਹੀ ਕਾਮ ਤੇ ਇਸ਼ਕ ਦਾ ਇਕੋ ਮਨ ਵਿਚ ਵਾਸਾ ਮੁਮਕਿਨ ਨਹੀਂ। ਕਾਮ ਮਾਇਆ ਦੀ ਤਰਜ਼ੇ-ਜ਼ਿੰਦਗੀ ਵਿਚ ਔਰਤ ਤੇ ਮਰਦ ਦਾ ਆਪਸ ਵਿਚ ਜਿਨਸੀ ਰਿਸ਼ਤਾ ਹੈ—ਦੋਹਰੇ ਤੌਰ ਤੇ ਗੁਲਾਮ ਹੋਈ, ਰੰਨ ਬਣੀ ਔਰਤ ਦਾ ਗੁਲਾਮ ਮਰਦ ਨਾਲ ਜਿਨਸੀ ਰਿਸ਼ਤਾ। ਮਾਇਆ ਦੀ ਤਰਜ਼ੇ-ਜ਼ਿੰਦਗੀ ਜੋ ਜਿਨਸੀ ਰੁਚੀ ਨੂੰ ਬਣਾ ਧਰਦੀ ਹੈ, ਉਸ ਦਾ ਨਾਮ ਕਾਮ ਹੈ। 'ਕਾਮ ਵਿਆਪੇ ਕਸੁਧੁ ਨਰ ਸੇ ਜੋਰਾ ਪੁਛਿ ਚਲਾ' (ਮਹਲਾ 4 ਸਫ਼ਾ 304)। ਇਥੇ ਜੋਰਾ ਦਾ ਅਰਥ ਔਰਤ ਨਹੀਂ ਹੈ, ਮਾਇਆ ਹੈ। ਮਤਲਬ ਹੈ ਜੋ ਬੰਦਾ ਮਾਇਆ ਦਾ ਚਲਾਇਆ ਚਲਦਾ ਹੈ ਉਸਦੀ ਜਿਨਸੀ ਰੁਚੀ ਕਾਮ ਦੀ ਸ਼ਕਲ ਅਖ਼ਤਿਆਰ ਕਰਦੀ ਹੈ। ਵਹਿਸ਼ਤ ਹੋ ਤੁਰਦੀ ਹੈ। ਇਸ ਤਰ੍ਹਾਂ ਮਾਇਆ ਦੀ

ਤਰਜ਼ੇ-ਜ਼ਿੰਦਗੀ ਹੋਰ ਮਨੁੱਖੀ ਰੁਚੀਆਂ ਨੂੰ ਵਹਿਸ਼ੀ ਬਣਾਉਂਦੀ ਹੈ, ਬੰਦੇ ਨੂੰ ਖ਼ੁਦਗਰਜ਼ੀ ਤੇ ਲਾਲਚ ਦਾ ਪੁਤਲਾ ਬਣਾ ਕੇ ਉਸਦਾ ਮੂਲ ਵੀ ਵਹਿਸ਼ਤ ਬਣਾ ਤੋਰਦੀ ਹੈ, ਇਸ ਤਰ੍ਹਾਂ ਹੀ ਜਿਨਸੀ ਰੁਚੀ ਨੂੰ ਵੀ ਕਾਮ ਦੀ ਸ਼ਕਲ ਅਖ਼ਤਿਆਰ ਕਰਾਉਂਦੀ ਹੈ। ਵਹਿਸ਼ੀ ਬਣਾਉਂਦੀ ਹੈ। ਕਾਮ ਇਸ ਵਾਸਤੇ ਵਰਜਤ ਨਹੀਂ ਕਿ ਉਹ ਜਿਨਸ ਹੈ ਬਲਕਿ ਇਸ ਵਾਸਤੇ ਕਿ ਉਹ ਵਹਿਸ਼ਤ ਹੈ। ਬੰਦੇ ਦੀ ਗੁਲਾਮੀ ਹੈ। ਇਹ ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਅੰਗ ਹੈ। ਉਸਦਾ ਕਾਰਿੰਦਾ ਹੈ। ਅਤੇ ਇਸ਼ਕ ਹੈ ਸਰਬੱਤ ਦੀ ਆਜ਼ਾਦੀ ਦੇ ਪੈਂਤੜੇ ਦਾ, ਆਜ਼ਾਦ ਔਰਤ ਦਾ, ਆਜ਼ਾਦ ਮਰਦ ਨਾਲ ਜਿਨਸੀ ਰਿਸ਼ਤਾ। ਕਾਮ ਗੁਲਾਮੀ ਦਾ ਸੰਗਲ ਹੈ, ਉਸਦਾ ਸੰਦ ਹੈ ਅਤੇ ਇਸ਼ਕ ਹੈ ਆਜ਼ਾਦੀ ਦਾ ਇਜ਼ਹਾਰ, ਬੰਦੇ ਦੀ ਸਫਲਤਾ ਦਾ ਰਾਹ। ਮਾਇਆ ਦੀ ਤਰਜ਼ੇ-ਜ਼ਿੰਦਗੀ ਆਪਣੀਆਂ ਸਭ ਹੋਰ ਸੰਸਥਾਵਾਂ ਵਾਂਗ ਆਪਣੀ ਵਿਆਹ ਦੀ ਸੰਸਥਾ ਤੇ ਵੀ ਰੱਬ ਤਕ ਦੀ ਮੋਹਰ ਲਵਾ ਕੇ ਉਸਨੂੰ ਪਵਿੱਤਰ ਕਰਾਰ ਦੇਂਦੀ ਹੈ। ਉਸਦੀ ਵਹਿਸ਼ਿਆਨਾ ਅਸਲੀਅਤ ਨੂੰ ਲੱਗਦੀ ਵਾਹ ਬਿਲਕੁਲ ਜ਼ਾਹਿਰ ਨਹੀਂ ਹੋਣ ਦੇਂਦੀ। ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਆਰਥਕ ਨੀਂਹ, ਉਸਦਾ ਆਰਥਕ ਆਧਾਰ ਚੂੰਕਿ ਪਰਾਈਵੇਟ ਜਾਇਦਾਦ ਦੀ ਸੰਸਥਾ ਹੈ, ਉਹ ਬੰਦੇ ਨੂੰ ਲਾਜ਼ਮੀ ਹਉਮੈ ਦਾ, ਖ਼ੁਦਗਰਜ਼ੀ ਦਾ ਰੂਪ ਬਣਾਉਂਦੀ ਹੈ। ਲੱਗਦੀ ਵਾਹ ਉਸਦੀ ਸਮਾਜਕਤਾ ਨੂੰ ਖ਼ਤਮ ਕਰ ਕੇ ਉਸਦੇ ਮਨ ਦਾ ਮੂਲ ਹਉਮੈ-ਖ਼ੁਦਗਰਜ਼ੀ ਨਾ ਬਣਾਵੇ, ਉਸਨੂੰ ਜਾਇਦਾਦੀ ਬਣਤਰ ਦਾ ਨਾ ਬਣਾਏ ਤਾਂ ਉਹ ਚਲ ਹੀ ਨਹੀਂ ਸਕਦੀ। ਬੰਦਾ ਆਪਣੇ ਮਨ ਦੇ ਮਨੋਰਥਾਂ ਦਾ ਤੋਰਿਆ ਉਸਦੀ ਤੋਰ ਨਾ ਤੁਰੇ ਤਾਂ ਉਸਨੇ ਚਲਣਾ ਕਾਹਦੇ ਆਸਰੇ ਹੋਇਆ। ਬੰਦੇ ਵਿਚ ਮਾਇਆ ਦਾ ਮੋਹ, ਕਬਜ਼ੇ ਦੀ ਹਵਸ ਪਾ ਕੇ ਉਸਨੂੰ ਬੰਦੇ ਦਾ ਪੁਤ ਹੀ ਨਹੀਂ ਰਹਿਣ ਦੇਂਦੀ। ਲੱਗਦੀ ਵਾਹ ਉਸ ਵਿਚੋਂ ਇਨਸਾਨੀਅਤ ਨੂੰ ਖ਼ਤਮ ਕਰ ਕੇ ਉਸਨੂੰ ਵਹਿਸ਼ੀ ਬਣਾਉਂਦੀ ਹੈ। ਆਪਣੀ ਜਾਇਦਾਦੀ ਬਣਤਰ ਦਾ, ਕਬਜ਼ੇ ਦੀ ਹਵਸ ਦਾ ਵਹਿਸ਼ੀ ਕੀਤਾ ਮਰਦ, ਆਪਣੇ ਜਿਨਸੀ ਰਿਸ਼ਤੇ ਵਿਚ ਵੀ ਲਾਜ਼ਮੀ ਵਹਿਸ਼ਤ ਦਾ ਸਰੂਪ ਹੀ ਹੁੰਦਾ ਹੈ। ਕਾਮ ਜਿਨਸ ਦਾ ਵਹਿਸ਼ੀ ਰੂਪ ਹੈ। ਜਾਂ ਇਉਂ ਕਹਿ ਲਵੋ ਕਿ ਵਹਿਸ਼ੀ ਹੋਏ ਬੰਦੇ ਦਾ ਜਿਨਸ ਕਾਮ ਹੈ। ਵਹਿਸ਼ੀ ਹੋਇਆ ਮਰਦ ਔਰਤ ਦਾ ਸ਼ਿਕਾਰ ਕਰਦਾ ਹੈ। ਦੂਸਰੇ ਪਾਸੇ ਮਾਇਆ ਦੀ ਤਰਜ਼ੇ-ਜ਼ਿੰਦਗੀ ਨੇ ਔਰਤ ਦੋਹਰੀ ਗੁਲਾਮ ਬਣਾਈ ਹੋਈ ਹੈ। ਇਕ ਤਾਂ ਮਰਦ ਵਾਂਗ ਉਹ ਪੈਸੇ ਦੀ, ਪਦਾਰਥਾਂ ਦੀ ਗੁਲਾਮ ਹੈ। ਅਤੇ ਉਤੋਂ ਦੀ ਮਰਦ ਦੀ ਗੁਲਾਮ। ਦੋਹਰੇ ਤੌਰ ਤੇ ਗੁਲਾਮ ਹੋਈ ਔਰਤ ਬਿਲਕੁਲ ਰੰਨ ਬਣੀ ਹੋਈ ਹੈ। ਆਪਣਾ ਸ਼ਿਕਾਰ ਕਰਵਾਈ ਜਾਂਦੀ ਹੈ। ਕਦੋਂ ਹੀਰ ਵਾਂਗ ਇਸ਼ਕ ਦੇ ਤਕੜ ਚੜ੍ਹੇ ਤੇ ਉਸਦਾ ਰੰਨਪੁਣਾ ਖ਼ਤਮ ਹੋਵੇ ਤੇ ਮੁੜ ਬੰਦਿਆਂ ਦੀ ਕਤਾਰ ਵਿਚ ਸ਼ਾਮਲ ਹੋਵੇ। ਗੁਰਬਾਣੀ ਇਸ ਤਰਜ਼ੇ-ਜ਼ਿੰਦਗੀ ਦੀ, ਵਿਆਹ ਦੀ ਸੰਸਥਾ ਦਾ ਵੀ ਪਾਜ ਉਘੇੜਦੀ ਹੈ। ਉਸਦੀ ਅਸਲੀਅਤ ਨੂੰ ਵੀ ਨੰਗਿਆਂ ਕਰਦੀ ਹੈ। ਉਸਦੀ ਪਵਿੱਤਰਤਾ ਦਾ ਪਰਦਾ ਫਾਸ਼ ਕਰਦੀ ਹੈ।

ਰੰਨਾ ਹੋਈਆ ਬੋਧੀਆ ਪੁਰਸ ਹੋਈ ਸਈਆਦ।
ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ।

ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ ।
ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ ।

—ਗੁਰੂ ਨਾਨਕ (1242-43)

ਮਾਪੇ ਤੇ ਕਾਜ਼ੀ ਹੀਰ ਦਾ ਨਿਕਾਹ ਸੈਦੇ ਨਾਲ ਪੜ੍ਹਾ ਦੇਂਦੇ ਹਨ । ਪਰ ਵਾਰਸ ਸ਼ਾਹ ਇਸ ਪੜ੍ਹੇ ਨਿਕਾਹ ਦੀ ਉਹ ਨਿਖੇਧੀ ਕਰਦਾ ਹੈ, ਉਹ ਮਿੱਟੀ ਪੁਟਦਾ ਹੈ ਕਿ ਆਪਣੇ ਪਾਠਕਾਂ ਦੇ ਮਨਾਂ ਵਿਚ ਉਸਦਾ ਧੇਲਾ ਮੁਲ ਨਹੀਂ ਰਹਿਣ ਦੇਂਦਾ । ਜਿਵੇਂ ਪੜ੍ਹਾਏ ਨਿਕਾਹ ਦਾ ਕੋਈ ਅਰਥ ਹੀ ਨਹੀਂ ਹੁੰਦਾ । ਤੇ ਸਭ ਅਰਥ ਹੀਰ ਦੇ ਰਾਂਝੇ ਨਾਲ ਇਸ਼ਕ ਵਿਚ ਹੀ ਹੁੰਦਾ ਹੈ । ਇਸ ਤਰ੍ਹਾਂ ਹੀ ਜਦੋਂ ਗੁਰਬਾਣੀ ਇਸ ਤਰਜ਼ੇ-ਜ਼ਿੰਦਗੀ ਦੇ ਵਿਆਹ ਦੀ ਸੰਸਥਾ ਦੀ ਹਕੀਕਤ ਬੇਨਿਕਾਬ ਕਰਦੀ ਹੈ ਤਾਂ ਉਸਦੀ ਅਖੌਤੀ, ਬਨਾਉਟੀ ਪਵਿੱਤਰਤਾ ਨਾਲ ਉਹ ਹੁੰਦੀ ਹੈ ਜੋ ਰਹੇ ਰੱਬ ਦਾ ਨਾਂ, ਉਹ ਕਿਤੇ ਮੂੰਹ ਵਖਾਉਣ ਜੋਗੀ ਰਹਿ ਸਕਦੀ ਹੈ ? ਮਾਇਆ ਦੀ ਤਰਜ਼ੇ-ਜ਼ਿੰਦਗੀ ਦੀਆਂ ਸਭ ਸੰਸਥਾਵਾਂ ਦੀ ਪਵਿਤਰਤਾ ਦਾ ਜਿਸ ਤਰ੍ਹਾਂ ਗੁਰਬਾਣੀ ਪਾਜ ਉਘੇੜਦੀ ਹੈ, ਤੇ ਉਨ੍ਹਾਂ ਦੀ ਨਿਰਦਈ, ਮਾਨਵ ਵਿਰੋਧੀ ਅਸਲੀਅਤ ਸਪਸ਼ਟ ਕਰਦੀ ਹੈ ਉਹ ਸਿਰਫ਼ ਸਰਬੱਤ ਦੀ ਆਜ਼ਾਦੀ ਦਾ ਪੈਂਤੜਾ ਹੀ ਕਰ ਸਕਦਾ ਹੈ ਅਤੇ ਉਸ ਪੈਂਤੜੇ ਦੇ ਇਨਕਲਾਬੀਆਂ ਨੂੰ ਕਰਨਾ ਪੈਂਦਾ ਹੈ। ਕੀਤਿਆਂ ਬਗੈਰ ਕਾਬਜ਼ ਤਰਜ਼ੇ-ਜ਼ਿੰਦਗੀ ਦੀ ਜੜ੍ਹੀਂ ਤੇਲ ਆਉਂਦਾ ਹੀ ਨਹੀਂ । ਇਹ ਕੁਛ ਕਰਵਾ ਕੇ ਕਾਬਜ਼ ਤਰਜ਼ੇ-ਜ਼ਿੰਦਗੀ ਆਪਣੇ ਵਾਸਤੇ ਲੋਕਾਂ ਦੀ, ਮੁਲਖੱਈਏ ਦੀ ਵਫ਼ਾਦਾਰੀ ਦੀ ਆਸ ਰੱਖ ਸਕਦੀ ਹੈ ? ਤੇ ਉਨ੍ਹਾਂ ਦੀ ਵਫ਼ਾਦਾਰੀ ਤੋਂ ਬਗੈਰ ਉਹ ਕਾਬਜ਼ ਰਹਿ ਸਕਦੀ ਹੈ ? ਵਿਚਾਰਧਾਰਕ ਕਲਚਰਲ ਜਮਾਤੀ ਜਦੋ-ਜਹਿਦ ਇਸਦਾ ਹੀ ਨਾਂ ਹੈ ਤੇ ਇਹ ਹੀ ਹੈ ਇਸ ਦੀ ਅਹਿਮੀਅਤ, ਇਸਦਾ ਰੋਲ ।

ਹਰ ਸਮਾਜਕ ਸੰਸਥਾ ਆਪਣੇ ਦਾਇਰੇ ਦੇ ਸਮਾਜਕ ਰਿਸ਼ਤਿਆਂ ਦਾ ਮਜਮੂਆ ਹੁੰਦੀ ਹੈ। ਪਰ ਤਰਜ਼ੇ-ਜ਼ਿੰਦਗੀ ਦਾ ਸਿਰਜਿਆ ਬੰਦਾ ਹੁੰਦਾ ਹੈ ਉਸਦੇ ਸਾਰੇ ਸਮਾਜਕ ਰਿਸ਼ਤਿਆਂ ਦਾ ਮਜਮੂਆ ਤੇ ਉਨ੍ਹਾਂ ਰਾਹੀਂ ਹੁੰਦੇ ਅਮਲ ਦੀ ਟੋਟੈਲਿਟੀ ਦੀ ਸਿਰਜਣਾ। ਉਸਦੇ ਸਮਾਜਕ ਰਿਸ਼ਤਿਆਂ ਦੀ ਟੋਟੈਲਿਟੀ ਦਾ ਮਨੁਖੀ ਸਰੂਪ। ਤਰਜ਼ੇ-ਜ਼ਿੰਦਗੀ ਦਾ, ਟੋਟੈਲਿਟੀ ਦਾ, ਖ਼ਾਸ ਤਰਜ਼ੇ-ਜ਼ਿੰਦਗੀ ਦੀ ਸ਼ਕਲ ਅਖ਼ਤਿਆਰ ਕੀਤੇ ਸਮਾਜਕ ਵੇਗ ਦਾ ਮਨੁਖੀ ਜਾਮੇ ਵਿਚ ਅਕਸ। ਹਰ ਸੰਸਥਾ ਵਿਚ, ਹਰ ਮੁਹਾਜ਼ ਦੇ ਸਮਾਜਕ ਰਿਸ਼ਤਿਆਂ ਵਿਚ ਤਰਜ਼ੇ-ਜ਼ਿੰਦਗੀ ਦਾ ਅਸਲਾ—ਉਸਦੀ ਤੋਰ ਸਪਸ਼ਟ ਪ੍ਰਗਟ ਹੁੰਦੀ ਹੈ। ਅਤੇ ਉਹ ਉਨ੍ਹਾਂ ਦੇ ਆਸਰੇ ਹੀ ਚਲਦੀ ਹੈ। ਪਰ ਇਕੜ ਦੁਕੜ ਸੰਸਥਾਵਾਂ ਤੇ ਵੱਖ ਵੱਖ ਮੁਹਾਜ਼ਾਂ ਦੇ ਸਮਾਜਕ ਰਿਸ਼ਤਿਆਂ ਦੇ ਉਤੋਂ ਦੀ ਹੁੰਦਾ ਹੈ ਉਸ ਤਰਜ਼ੇ-ਜ਼ਿੰਦਗੀ ਦਾ ਸਿਰਜਿਆ ਬੰਦਾ। ਬੰਦੇ ਦਾ, ਉਸਦੀ ਬਣਤਰ ਦਾ, ਤਰਜ਼ੇ-ਜ਼ਿੰਦਗੀ ਦੀ ਟੋਟੈਲਿਟੀ ਨਾਲ ਡਾਇਲੈਕਟਿਕ ਰਿਸ਼ਤਾ ਹੁੰਦਾ ਹੈ। ਤਰਜ਼ੇ-ਜ਼ਿੰਦਗੀ ਬੰਦੇ ਦੀ ਬਣਤਰ ਸਿਰਜਦੀ ਹੈ। ਉਸਨੂੰ ਆਪਣੇ ਸੱਚੇ ਵਿਚ ਢਾਲਦੀ ਹੈ। ਅਤੇ ਬਣੀ ਉਹ ਬਣਤਰ ਉਸ ਤਰਜ਼ੇ-ਜ਼ਿੰਦਗੀ ਨੂੰ ਚਲਾਉਂਦੀ ਹੈ। ਬੰਦੇ ਦਾ ਤੇ ਤਰਜ਼ੇ-ਜ਼ਿੰਦਗੀ ਦਾ ਆਪਸ ਵਿਚ ਰਿਸ਼ਤਾ ਕਾਰਜ ਕਾਰਨ ਦਾ ਨਹੀਂ। ਇਹ ਇਕ ਪਾਸਾ ਵੇਗ ਨਹੀਂ। ਦੁਵੱਲੀ ਆਵਾਜਾਈ ਹੈ। ਬੰਦੇ ਦੀ ਬਣਤਰ ਤੇ ਜਿਸ ਤਰਜ਼ੇ-

ਜ਼ਿੰਦਗੀ ਦੀ ਉਹ ਸਿਰਜਣਾ ਹੁੰਦੀ ਹੈ—ਉਹ ਆਪਸ ਵਿਚ ਨਿਖੇੜੇ ਜਾ ਹੀ ਨਹੀਂ ਸਕਦੇ। ਮੁਖ਼ਾਤਬ ਬੰਦੇ ਦੀ ਬਣਤਰ ਨੂੰ ਹੋਵੇ ਜਾਂ ਤਰਜ਼ੇ-ਜ਼ਿੰਦਗੀ ਨੂੰ, ਗੱਲ ਦੋਹਾਂ ਤੇ ਯਕਸਾਂ ਆਉਂਦੀ ਹੈ। ਬੰਦੇ ਦੀ ਜ਼ਿੰਦਗੀ ਵਿਚ ਧਿਰਾਂ ਹੀ ਚੂੰਕਿ ਸਿਰਫ਼ ਦੋ ਹਨ—ਬੰਦਾ ਆਪ ਤੇ ਕੁਦਰਤ, ਬੰਦਾ ਆਪ ਤੇ ਕੁਦਰਤ ਦੀ ਕੁੱਖ ਵਿਚੋਂ ਉਸਦੇ ਆਪਣੀ ਹੱਥੀਂ ਪੈਦਾ ਕੀਤੇ, ਉਸਦੀ ਜ਼ਿੰਦਗੀ ਦੇ ਵਸੀਲੇ। ਅਤੇ ਉਨ੍ਹਾਂ ਦੋਹਾਂ ਧਿਰਾਂ ਦੇ ਆਪਸ ਵਿਚ ਰਿਸ਼ਤੇ ਵੀ ਸਿਰਫ਼ ਦੋ ਹੀ ਮੁਮਕਿਨ ਹਨ—ਇਕ ਸਿੱਧਾ ਤੇ ਇਕ ਪੁੱਠਾ। ਇਸ ਵਾਸਤੇ ਤਰਜ਼ੇ-ਜ਼ਿੰਦਗੀਆਂ ਵੀ, ਇਕ ਦੂਸਰੇ ਦੇ ਵਿਰੋਧੀ, ਸਿਰਫ਼ ਦੋ ਹੀ ਮੁਮਕਿਨ ਹਨ। ਗੁਰਬਾਣੀ ਦੀ ਬੋਲੀ ਵਿਚ ਰਸਤੇ ਹੀ ਸਿਰਫ਼ ਦੋ ਹਨ। ਇਕ ਮਾਇਆ ਦਾ, ਦੂਸਰਾ ਨਾਮ ਦਾ। ਤੀਸਰਾ ਰਸਤਾ ਹੀ ਕੋਈ ਨਹੀਂ, ਮੁਮਕਿਨ ਹੀ ਨਹੀਂ।

ਲਿਵ ਧਾਤੁ ਦੁਇ ਰਾਹ ਹੈ ਹੁਕਮੀ ਕਾਰ ਕਮਾਇ।

—ਮਹਲਾ ੩ (ਸਫ਼ਾ 87)

ਇਸ ਵਾਸਤੇ ਬੰਦੇ ਵੀ ਸਿਰਫ਼ ਦੋ ਹੀ ਕਿਸਮ ਦੇ ਮੁਮਕਿਨ ਹਨ। ਗੁਰਬਾਣੀ ਦੀ ਬੋਲੀ ਵਿਚ ਇਕ ਮਨਮੁਖ ਤੇ ਦੂਸਰਾ ਗੁਰਮੁਖ। ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਸਿਰਜਿਆ, ਉਸਨੂੰ ਚਲਾਉਂਦਾ ਬੰਦਾ—ਗੁਰਬਾਣੀ ਵਿਚ ਮਨਮੁਖ ਕਰਕੇ ਪੇਸ਼ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਤੋਂ ਬਗ਼ੈਰ ਬੰਦੇ ਦਾ ਮਨਮੁਖ ਹੋਣਾ ਮੁਮਕਿਨ ਹੀ ਨਹੀਂ। ਅਤੇ ਦੂਸਰੇ ਪਾਸੇ ਤੋਂ ਬੰਦੇ ਦੇ ਮਨਮੁਖ ਹੋਇਆਂ ਬਗ਼ੈਰ ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਵਜੂਦ ਵਿਚ ਆਉਣਾ, ਚਲਣਾ ਨਾਮੁਮਕਿਨ। ਮਨਮੁਖ ਅਲੋਪ ਤੇ ਮਾਇਆ ਦੀ ਤਰਜ਼ੇ-ਜ਼ਿੰਦਗੀ ਕਾਫ਼ੂਰ, 'ਦੇਵਰ ਜੇਠ ਮੁਏ ਦੁਖਿ ਸਸੂ ਕਾ ਡਰੁ ਕਿਸੁ' (ਗੁਰੂ ਨਾਨਕ, ਸਫ਼ਾ 642) ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਬੀਜ ਨਾਸ਼ ਤੇ ਬੰਦੇ ਦੀ ਮਨਮੁਖੀ ਬਣਤਰ ਦਾ ਖ਼ਾਤਮਾ।

ਗੁਰਬਾਣੀ ਦੀ ਵਿਆਖਿਆ ਵਿਚ, ਉਸਦੀ ਅਰਥਕਾਰੀ ਵਿਚ ਬਹੁਤ ਵੱਡੇ ਨਾਂ ਹਨ। ਮਿਸਾਲ ਦੇ ਤੌਰ ਤੇ ਭਾਈ ਵੀਰ ਸਿੰਘ, ਪ੍ਰੋਫੈਸਰ ਸਾਹਿਬ ਸਿੰਘ, ਸ਼ਬਦਾਰਥ ਵਾਲੇ, ਆਦਿ। ਇਹ ਤੇ ਇਨ੍ਹਾਂ ਦੇ ਨਾਲ ਦੇ ਹੋਰ, ਆਪਣੇ ਜ਼ਮਾਨੇ ਦੇ, ਗੁਰਬਾਣੀ ਦੇ, ਚੋਟੀ ਦੇ ਵਿਦਵਾਨ ਸਨ। ਪਰ ਅਫ਼ਸੋਸ ਦੀ ਗੱਲ ਇਹ ਹੈ ਕਿ ਉਨ੍ਹਾਂ ਦੇ ਸਭ ਵਡੱਪ ਦੇ, ਉਨ੍ਹਾਂ ਦੇ ਇਸ ਕੰਮ ਦੇ ਅਰਪਣ ਹੋਣ ਦੇ, ਉਨ੍ਹਾਂ ਦੀ ਸਭ ਮਿਹਨਤ ਤੇ ਵਿਦਵਤਾ ਦੇ ਬਾਵਜੂਦ, ਉਹ ਗੁਰਬਾਣੀ ਦੇ ਅਸਲੇ ਤਕ ਨਹੀਂ ਪਹੁੰਚ ਪਾਏ। ਵਿਦਵਾਨਾਂ ਦੀ ਸਾਰੀ ਦੀ ਸਾਰੀ ਪੀਹੜੀ ਹੀ ਜਿਵੇਂ ਗੁਰਬਾਣੀ ਦੀ ਅਸਲੀਅਤ ਨੂੰ ਸਮਝਣ ਦੇ ਰਾਹੇ ਹੀ ਨਹੀਂ ਪੈ ਸਕੀ। ਗੁਰਬਾਣੀ ਵਿਚ ਇਕ ਦੂਸਰੇ ਦੇ ਵਿਰੋਧੀ ਦੋ ਹੀ ਧਿਰਾਂ ਹਨ। ਮਾਇਆ ਤੇ ਨਾਮ। ਗੁਰਬਾਣੀ 'ਲਿਵ ਤੇ ਧਾਤ' ਨੂੰ ਦੋ ਰਾਹ ਕਰਕੇ ਬਿਆਨ ਕਰਦੀ ਹੈ। ਸਮਝਣ ਵਾਲਾ ਨੁਕਤਾ ਇਹ ਹੈ ਕਿ ਮਾਇਆ ਤੇ ਨਾਮ ਵਿਚ—ਲਿਵ ਤੇ ਧਾਤ ਵਿਚ ਆਪਸ ਵਿਚ ਕੁਛ ਵੀ ਸਾਂਝਾ ਨਹੀਂ। ਅਤੇ ਇਹ ਦੋ ਰਾਹ ਹਨ। ਸਮਾਜਕ ਮਨੁਖੀ ਜ਼ਿੰਦਗੀ ਦੀ ਵਿਉਂਤ ਦੇ, ਉਸਦੀ ਤੋਰ ਦੇ। ਗੁਰਬਾਣੀ ਦੇ ਵਿਆਖਿਆਕਾਰਾਂ, ਅਰਥਕਾਰਾਂ ਨੂੰ ਇਹ ਔਹੜਿਆ ਹੀ ਨਹੀਂ ਕਿ ਮਾਇਆ ਤੇ ਨਾਮ, ਇਕ ਦੂਸਰੇ ਦੇ ਵਿਰੋਧੀ ਦੋ ਪੂਰਨ ਤਰਜ਼ੇ-ਜ਼ਿੰਦਗੀਆਂ ਹਨ। ਆਰਥਕ ਨੀਂਹ ਤੋਂ ਲੱਗ ਕੇ ਉਸਾਰ ਤਕ—ਇਕ ਦੂਸਰੇ ਦੇ ਵਿਰੋਧੀ ਪੂਰਨ ਤਰਜ਼ੇ-

ਜ਼ਿੰਦਗੀਆਂ। ਉਨ੍ਹਾਂ ਦੀ ਸੋਚ ਵਿਚ ਤਰਜ਼ੇ-ਜ਼ਿੰਦਗੀਆਂ ਦਾ ਸੰਕਲਪ ਹੀ ਨਹੀਂ ਆਇਆ। ਗੁਰਬਾਣੀ ਦਾ ਮੂਲ ਜ਼ੋਰ ਹੈ ਬੰਦੇ ਦੀ ਮਨਮੁਖੀ ਬਣਤਰ ਨੂੰ ਖ਼ਤਮ ਕਰ ਕੇ ਉਸਨੂੰ ਗੁਰਮੁਖ ਬਣਾਉਣ ਤੇ। ਇਸ ਵਾਸਤੇ ਹੀ ਗੁਰੂ ਸਾਹਿਬਾਨ ਨੇ ਕੋਈ ਦੋ ਸੌ ਸਾਲ ਤੋਂ ਉਪਰ ਕਲਚਰਲ ਇਨਕਲਾਬ ਵਿੱਢੀ ਰਖਿਆ। ਸਮਾਜਕ ਵੇਗ ਵਿਚ ਬੰਦਾ ਬੁਨਿਆਦੀ ਕੜੀ ਹੈ। ਹਾਲਾਤ ਦੇ ਪ੍ਰਸੰਗ ਵਿਚ, ਸਮਾਜ ਵਿਚ ਜੋ ਵੀ ਹੁੰਦਾ ਹੈ ਬੰਦੇ ਦਾ ਕੀਤਾ ਕਰਾਇਆ ਹੀ ਹੁੰਦਾ ਹੈ ਅਤੇ ਹਾਲਾਤ ਦੇ ਪ੍ਰਸੰਗ ਵਿਚ ਸਰਬੱਤ ਦੀ ਆਜ਼ਾਦੀ ਦੇ ਪੈਂਤੜੇ ਦੀ ਗੱਲ ਹੀ ਸ਼ੁਰੂ ਹੁੰਦੀ ਹੈ ਵਿਚਾਰਧਾਰਕ ਕਲਚਰਲ ਮੁਹਾਜ਼ ਤੋਂ। ਬੰਦੇ ਦੇ ਨਜ਼ਰੀਏ, ਉਸਦੀ ਕਲਚਰ, ਉਸਦੀ ਬਣਤਰ ਬਦਲਣ ਤੋਂ। ਗੁਰਬਾਣੀ ਦੇ ਵਿਦਵਾਨਾਂ ਦੀ ਪੀਹੜੀ ਦੀ ਪੀਹੜੀ ਨੂੰ ਇਹ ਕਿਆਸ ਹੀ ਨਹੀਂ ਆਈ ਕਿ ਜਦੋਂ ਬੰਦੇ ਦੀ ਕਿਸਮ, ਉਸਦੀ ਬਣਤਰ ਬਦਲ ਜਾਵੇਗੀ ਤਾਂ ਤਰਜ਼ੇ-ਜ਼ਿੰਦਗੀ ਦੀ ਕਾਇਆਂ-ਪਲਟੀ ਕਿਸ ਤਰ੍ਹਾਂ ਨਹੀਂ ਹੋਵੇਗੀ। ਅਸਲੀਅਤ ਇਹ ਹੈ ਕਿ ਉਨ੍ਹਾਂ ਦੀ ਸੋਚ ਵਿਚ ਚੂੰਕਿ ਤਰਜ਼ੇ-ਜ਼ਿੰਦਗੀ ਦਾ ਸੰਕਲਪ ਹੀ ਨਹੀਂ ਸੀ— ਉਹ ਬੰਦੇ ਦੇ, ਉਸਦੀ ਬਣਤਰ ਦੇ, ਤਰਜ਼ੇ-ਜ਼ਿੰਦਗੀ ਨਾਲ ਰਿਸ਼ਤੇ ਵੱਲ ਆਏ ਹੀ ਨਹੀਂ। ਆ ਸਕਦੇ ਹੀ ਨਹੀਂ ਸੀ। ਇਹ ਬੁਨਿਆਦੀ ਤੱਥ ਉਨ੍ਹਾਂ ਦੀਆਂ ਅੱਖਾਂ ਅੱਗੇ ਆ ਹੀ ਨਹੀਂ ਸੀ ਸਕਦਾ ਕਿ ਤਰਜ਼ੇ-ਜ਼ਿੰਦਗੀ ਤੇ ਉਸਦਾ ਬੰਦਾ ਆਪਸ ਵਿਚ ਨਿਖੇੜੇ ਜਾ ਹੀ ਨਹੀਂ ਸਕਦੇ। ਅਤੇ ਜਦੋਂ ਗੁਰਬਾਣੀ ਬੰਦੇ ਨੂੰ ਮਨਮੁਖ ਤੋਂ ਗੁਰਮੁਖ ਬਣਾ ਰਹੀ ਹੈ ਤਾਂ ਉਹ ਸਰਬੱਤ ਦੀ ਆਜ਼ਾਦੀ ਦੇ ਪੈਂਤੜੇ ਤੋਂ ਇਨਕਲਾਬ ਲਿਆਉਣ ਦੇ ਰਾਹੇ ਹੈ। ਇਸ ਬੇਸਮਝੀ ਕਰਕੇ ਉਹ ਗੁਰਬਾਣੀ ਨੂੰ ਸਰਬੱਤ ਦੀ ਆਜ਼ਾਦੀ ਦੇ ਪੈਂਤੜੇ ਤੋਂ ਇਨਕਲਾਬੀ ਕਰ ਕੇ ਪੇਸ਼ ਕਰਨ ਵੱਲ ਆਏ ਹੀ ਨਹੀਂ, ਆ ਸਕਦੇ ਹੀ ਨਹੀਂ ਸੀ। ਅਸਲੀਅਤ ਇਹ ਹੈ ਕਿ ਉਹ ਗੁਰਬਾਣੀ ਦਾ ਸਮਾਜਕ ਮਨੁਖੀ ਅਸਲਾ ਸਮਝਣੋਂ ਹੀ ਅਸਮਰੱਥ ਰਹੇ ਹਨ। ਉਨ੍ਹਾਂ ਇਹ ਸਮਝਿਆ ਹੀ ਨਹੀਂ, ਕਿ ਬੰਦੇ ਦੀ ਮਨਮੁਖ ਤੋਂ ਗੁਰਮੁਖ ਵਿਚ ਤਬਦੀਲੀ ਦਾ ਸਮਾਜਕ ਬਣਤਰ ਦੀ ਬੋਲੀ ਵਿਚ ਕੀ ਅਰਥ ਹੈ ? ਤੱਥ ਇਹ ਹੈ ਕਿ ਉਹ ਮਨਮੁਖ ਤੇ ਗੁਰਮੁਖ ਦਾ ਸਮਾਜਕ ਸਿਆਸੀ ਅਸਲਾ ਸਮਝਣ ਤਕ ਅਪੜੇ ਹੀ ਨਹੀਂ। ਉਨ੍ਹਾਂ ਗੁਰਮੁਖ ਨੂੰ ਸਰਬੱਤ ਦੀ ਆਜ਼ਾਦੀ ਦੇ ਪੈਂਤੜੇ ਤੋਂ ਬਤੌਰ ਇਨਕਲਾਬੀ ਦੇ, ਬਤੌਰ ਆਜ਼ਾਦ ਬੰਦੇ ਦੇ ਲਿਆ ਹੀ ਨਹੀਂ, ਲੈ ਸਕਦੇ ਹੀ ਨਹੀਂ ਸਨ। ਅਸਲੀਅਤ ਇਹ ਹੈ ਕਿ ਗੁਰਬਾਣੀ ਦੇ ਪ੍ਰਸੰਗ ਵਿਚ ਉਹ ਬੰਦੇ ਦੀ ਗੁਲਾਮੀ ਤੇ ਆਜ਼ਾਦੀ ਦੀ ਬੋਲੀ ਬੋਲਣ ਤਕ ਪਹੁੰਚੇ ਹੀ ਨਹੀਂ ਜਿਵੇਂ ਗੁਰਬਾਣੀ ਦਾ ਇਸ ਨਾਲ ਕੋਈ ਸੰਬੰਧ ਹੀ ਨਹੀਂ ਹੁੰਦਾ। ਗੁਰਬਾਣੀ ਦਾ ਸਮਾਜਕ ਸਿਆਸੀ ਆਦਿ ਅਸਲਾ ਸਮਝਣੋਂ ਅਸਮਰਥ ਰਹਿਣ ਕਰਕੇ ਉਨ੍ਹਾਂ ਗੁਰਬਾਣੀ ਤੇ ਗੁਰੂ ਸਾਹਿਬਾਨ ਦੀ ਅਗਵਾਈ ਹੇਠ ਸਿੱਖ ਲਹਿਰ ਦੀ ਕਰਨੀ ਦੀ ਏਕਤਾ ਨੂੰ ਨਾ ਸਮਝਿਆ ਹੈ ਅਤੇ ਨਾ ਹੀ ਸਿਧਾਂਤ ਤੇ ਅਮਲ ਦੀ, ਸਮਝ ਤੇ ਅਮਲ ਦੀ ਏਕਤਾ ਕਰਕੇ ਪੇਸ਼ ਕੀਤਾ ਹੈ। ਉਨ੍ਹਾਂ ਨੂੰ ਇਹ ਔਹੜਿਆ ਤਕ ਹੀ ਨਹੀਂ ਕਿ ਇਨ੍ਹਾਂ ਦੋਹਾਂ ਦੀ ਏਕਤਾ ਨੂੰ ਪ੍ਰਗਟ ਕਰਨਾ ਹੀ ਗੁਰਬਾਣੀ ਤੇ ਗੁਰੂ ਸਾਹਿਬਾਨ ਦੀ ਅਗਵਾਈ ਹੇਠ ਸਿੱਖ ਲਹਿਰ ਦੀ ਕਰਨੀ ਨੂੰ ਸਹੀ ਸਮਝਣਾ ਹੈ। ਉਨ੍ਹਾਂ ਦੇ ਕਿਤੇ ਸੁਪਨੇ ਵਿਚ ਵੀ ਆਇਆ ਨਹੀਂ ਜਾਪਦਾ ਕਿ ਗੁਰਬਾਣੀ ਬੰਦੇ ਦੀ ਸਰਬੱਤ ਦੀ ਆਜ਼ਾਦੀ ਦੇ ਮਸਲੇ ਨੂੰ ਮੁਖ਼ਾਤਬ ਹੈ ਅਤੇ

ਬੰਦੇ ਨੂੰ ਉਸ ਵਾਸਤੇ ਜੂਝਣ ਦੇ ਰਾਹੇ ਪਾਉਂਦੀ ਹੈ। ਜਿੰਨਾਂ ਚਿਰ ਇਹ ਚਾਨਣਾ ਨਾ ਹੋਵੇ ਕਿ ਗੁਰਬਾਣੀ ਬੰਦੇ ਦੀ, ਸਰਬੱਤ ਦੀ ਆਜ਼ਾਦੀ ਦੇ ਮਸਲੇ ਨੂੰ ਮੁਖ਼ਾਤਬ ਹੈ ਅਤੇ ਮਾਇਆ ਤੇ ਨਾਮ ਇਕ ਦੂਸਰੇ ਦੇ ਵਿਰੋਧੀ ਪੂਰਨ ਤਰਜ਼ੇ-ਜ਼ਿੰਦਗੀਆਂ ਹਨ, ਅਤੇ ਜਿੰਨਾਂ ਚਿਰ ਬੰਦੇ ਦੇ, ਉਸਦੀ ਬਣਤਰ ਦੇ, ਆਪਣੀ ਤਰਜ਼ੇ-ਜ਼ਿੰਦਗੀ ਨਾਲ ਡਾਇਲੈਕਟਿਕ ਰਿਸ਼ਤੇ ਬਾਬਤ ਸਪਸ਼ਟਤਾ ਨਾ ਹੋਵੇ, ਗੁਰਬਾਣੀ ਦੀ ਸਹੀ ਵਿਆਖਿਆ ਮੁਮਕਿਨ ਹੀ ਨਹੀਂ। ਐਸੀ ਹਾਲਤ ਵਿਚ ਗੁਰਬਾਣੀ ਦੀ ਸਮਝ ਸਤੱਈ, ਲਫ਼ਜ਼ੀ ਹੀ ਹੋਵੇਗੀ। ਅਤੇ ਉਸਦੇ ਅਸਲੇ ਵਲੋਂ ਬੇਸਮਝੀ ਲਾਜ਼ਮੀ। ਇਹ ਬੇਸਮਝੀ ਗੁਰਬਾਣੀ ਦੇ ਅਰਥਾਂ ਦਾ ਮੁਹਾਣ ਕਿਸ ਤਰ੍ਹਾਂ ਰਾਹੋਂ ਕੁਰਾਹੇ ਪਾਉਂਦੀ ਹੈ, ਮਿਸਾਲ ਲਿਆਂ ਸਪਸ਼ਟ ਹੋ ਜਾਂਦਾ ਹੈ :

ਸਾਰਾ ਦਿਨੁ ਲਾਲਚਿ ਅਟਿਆ ਮਨਮੁਖਿ ਹੋਰੇ ਗਲਾ।
ਰਾਤੀ ਊਘੈ ਦਬਿਆ ਨਵੇ ਸੋਤ ਸਭਿ ਢਿਲਾ।
ਮਨਮੁਖਾ ਦੈ ਸਿਰਿ ਜੋਰਾ ਅਮਰੁ ਹੈ ਨਿਤ ਦੇਵਹਿਭਲਾ।
ਜੋਰਾ ਦਾ ਆਖਿਆ ਪੁਰਖ ਕਮਾਵਦੇ ਸੇ ਅਪਵਿਤ ਅਮੇਧ ਖਲਾ।
ਕਾਮਿ ਵਿਆਪੇ ਕੁਸੁਧ ਨਰ ਸੇ ਜੋਰਾ ਪੁਛਿ ਚਲਾ।
ਸਤਿਗੁਰ ਕੈ ਆਖਿਐ ਜੋ ਚਲੈ ਸੋ ਸਤਿ ਪੁਰਖ ਭਲ ਭਲਾ।
ਜੋਰਾ ਪੁਰਸ ਸਭਿ ਆਪਿ ਉਪਾਇਅਨੁ ਹਰਿ ਖੇਲ ਸਭਿ ਖਿਲਾ।
ਸਭ ਤੇਰੀ ਬਣਤ ਬਣਾਵਣੀ ਨਾਨਕ ਭਲ ਭਲਾ।

—ਗੁਰੂ ਰਾਮਦਾਸ (304)

ਸ਼ਬਦਾਰਥ ਵਾਲੇ ਲਿਖਦੇ ਹਨ : (ਜੋਰੂ) ਇਸਤ੍ਰੀਆਂ ਦਾ। ਮਨਮੁੱਖਾਂ ਦੇ ਸਿਰ ਇਸਤ੍ਰੀਆਂ ਦਾ ਹੁਕਮ ਹੈ, ਜੋ ਹੁਕਮ ਉਹ ਦੇਂਦੀਆਂ ਹਨ ਮਨਮੁਖ ਭਲਾ ਕਰ ਕੇ ਮੰਨਦੇ ਹਨ।

ਪ੍ਰੋਫ਼ੈਸਰ ਸਾਹਿਬ ਸਿੰਘ ਲਿਖਦੇ ਹਨ : "ਮਨ ਦੇ ਅਧੀਨ ਹੋਇਆ ਮਨੁੱਖ ਸਾਰਾ ਦਿਨ ਲਾਲਚ ਵਿਚ ਲਿਬੜਿਆ ਹੋਇਆ ਨਾਮ ਤੋਂ ਛੁੱਟ ਹੋਰ ਹੋਰ ਗੱਲਾਂ ਕਰਦਾ ਫਿਰਦਾ ਹੈ (ਦਿਨ ਦੀ ਕਿਰਤ ਕਾਰ ਕਰ ਕੇ ਥੱਕਿਆ ਹੋਇਆ)ਰਾਤ ਨੂੰ ਨੀਂਦਰ ਵਿਚ ਘੁਟਿਆ ਜਾਂਦਾ ਹੈ, ਉਸਦੇ ਸਾਰੇ ਨੌਂ ਹੀ ਇੰਦਰੇ ਢਿਲੇ ਹੋ ਜਾਂਦੇ ਹਨ। (ਇਹੋ ਜਿਹੇ) ਮਨਮੁਖਾਂ ਦੇ ਸਿਰ ਤੇ ਇਸਤ੍ਰੀਆਂ ਦਾ ਹੁਕਮ ਹੁੰਦਾ ਹੈ, ਤੇ ਉਹ ਉਹਨਾਂ ਨੂੰ (ਹੀ) ਸਦਾ ਚੰਗੇ ਚੰਗੇ ਪਦਾਰਥ ਲਿਆ ਕੇ ਦੇਂਦੇ ਹਨ। ਜੋ ਮਨੁਖ ਇਸਤ੍ਰੀਆਂ ਦੇ ਕਹੇ ਵਿਚ ਟੁਰਦੇ ਹਨ (ਭਾਵ, ਆਪਣਾ ਵਜ਼ੀਰ ਜਾਣ ਕੇ ਸਲਾਹ ਨਹੀਂ ਲੈਂਦੇ, ਸਗੋਂ ਨਿਰੋਲ ਜੋ ਇਸਤ੍ਰੀਆਂ ਆਖਣ ਉਹੀ ਕਰਦੇ ਹਨ) ਉਹ (ਆਮ ਤੌਰ ਤੇ) ਮਲੀਨ ਮਤਿ, ਬੁਧ-ਹੀਨ, ਤੇ ਮੂਰਖ ਹੁੰਦੇ ਹਨ, (ਕਿਉਂਕਿ) ਜੋ ਵਿਸ਼ੇ ਦੇ ਮਾਰੇ ਹੋਏ ਗੰਦੇ ਆਚਰਨ ਵਾਲੇ ਹੁੰਦੇ ਹਨ, ਉਹ ਹੀ ਇਸਤ੍ਰੀਆਂ ਦੇ ਕਹੇ ਵਿਚ ਤੁਰਦੇ ਹਨ। ਸੱਚਾ ਤੇ ਕੰਮ ਤੋਂ ਚੰਗਾ ਮਨੁੱਖ ਉਹ ਹੈ, ਜੋ ਸਤਿਗੁਰੂ ਦੇ ਹੁਕਮ ਵਿਚ ਚਲਦਾ ਹੈ। (ਪਰ ਇਸਤ੍ਰੀਆਂ ਜਾਂ ਮਨਮੁਖ ਮਨੁਖ ਦੇ ਕੀ ਅਖ਼ਤਿਆਰ ? (ਸਭ ਇਸਤ੍ਰੀਆਂ ਤੇ ਮਨੁਖ ਪ੍ਰਭੂ ਨੇ ਆਪ ਪੈਦਾ ਕੀਤੇ ਹਨ। ਹੇ ਨਾਨਕ (ਆਖ, ਕਿ) ਹੇ ਪ੍ਰਭੂ ! (ਸੰਸਾਰ ਦੀ)

ਇਹ ਸਾਰੀ ਬਣਤਰ ਤੇਰੀ ਹੀ ਬਣਾਈ ਹੋਈ ਹੈ, ਜੋ ਕੁਝ ਤੂੰ ਕੀਤਾ ਹੈ ਸਭ ਭਲਾ ਹੈ। (ਪੋਥੀ ਦੂਜੀ, ਸਫ਼ਾ 765-66)

ਭਾਈ ਵੀਰ ਸਿੰਘ ਲਿਖਦੇ ਹਨ : 'ਮਨਮੁਖ ਸਾਰਾ ਦਿਨ ਤਾਂ ਲਾਲਚ ਵਿਚ ਭਰਿਆ ਹੋਰ (ਨਿਕੰਮੀਆਂ) ਗੱਲਾਂ (ਵਿਚ ਰੁਝਾ) ਰਹਿੰਦਾ ਹੈ। ਰਾਤ ਨੂੰ ਉਹ ਨੀਂਦਰ ਵਿਚ ਦਬਿਆ ਹੋਇਆ ਨਵੇਂ ਸੋਤ (ਤੇ) ਸਾਰਾ (ਸਰੀਰ) ਢਿਲਾ ਹੋ ਜਾਂਦਾ ਹੈ, ਭਾਵ ਸੁਸਤੀ ਵਿਚ ਨਿਢਾਲ ਹੋਣੇ ਵਾਂਗੂੰ ਪਿਆ ਰਹਿੰਦਾ ਹੈ। (ਫਿਰ ਐਸੇ) ਮਨਮੁਖਾਂ ਦੇ ਸਿਰ ਤੇ ਵਹੁਟੀਆਂ ਦਾ ਹੁਕਮ ਚਲਦਾ ਹੈ, ਜੋ ਹੁਕਮ ਇਸਤ੍ਰੀਆਂ ਨਿਤ ਦੇਂਦੀਆਂ ਹਨ ਸੋ ਉਨ੍ਹਾਂ ਨੂੰ ਚੰਗਾ ਲੱਗਦਾ ਹੈ। (ਜੋ ਐਸੇ) ਪੁਰਖ ਇਸਤ੍ਰੀਆਂ ਦਾ ਆਖਿਆ (ਨੌਕਰਾਂ ਵਾਂਗੂੰ) ਕਮਾਉਂਦੇ ਹਨ ਉਹ ਅਪਵਿਤਰ ਹਨ, ਗੰਦੇ ਹਨ ਤੇ ਮੂਰਖ ਹਨ। (ਕਿਉਂਕਿ ਐਸੇ ਪੁਰਖ, ਕਾਮ ਵਿਚ ਅੱਟੇ ਹੋਏ ਹੁੰਦੇ ਹਨ। (ਇਸ ਕਰਕੇ) ਅਪਵਿਤ੍ਰ ਹਨ, ਉਹ ਇਸਤਰੀਆਂ ਤੋਂ ਪੁਛ ਕਰਦੇ ਹਨ। ਪਰ ਜੋ ਕੋਈ ਸਤਿਗੁਰੂ ਦੇ ਆਖੇ ਤੇ ਟੁਰਦਾ ਹੈ ਉਹ ਸਤ ਪੁਰਖ ਹੈ, (ਉਹ) ਭਲ... ਭਲਾ ਹੈ।

(ਪਰ ਜੇ ਬ੍ਰਹ... ਦ੍ਰਿਸ਼ਟੀ ਨਾਲ ਵੇਖੋ ਤਾਂ) ਵਹੁਟੀਆਂ ਗਭਰੂ ਸਭ (ਹਰੀ ਨੇ) ਆਪ ਪੈਦਾ ਕੀਤੇ ਹਨ, (ਇਹ)... ਹਰੀ ਦਾ (ਇਕ) ਖੇਲ ਹੈ। (ਜੋ ਆਪ) ਖੇਲ ਰਿਹਾ ਹੈ। (ਹੋ ਰਹੀ) ਇਹ ਸਾਰੀ ਬਣਤਰ ...ੀ ਬਣਾਈ ਹੋਈ ਹੈ। (ਪੋਥੀ ਚੌਥੀ, ਸਫਾ 1813)

ਇਸ ਬਾਬਤ ਸਭ ਤੋਂ ਪਹਿਲ... ਤਾਂ ਇਹ ਹੈ ਕਿ ਇਥੇ ਵਿਜੋਗੇ (Alienated) ਹੋਏ ਕੰਮ ਦਾ ਤੇ ਬੰਦੇ ਦੇ ਤਨ ਮਨ 'ਤੇ ਉ... ਅਸਰ ਦਾ ਜ਼ਿਕਰ ਹੈ। ਬੰਦੇ ਦੀ ਜ਼ਿੰਦਗੀ ਵਿਚ ਕੰਮ ਕੋਈ ਹਾਸ਼ਿਆਈ ਗੱਲ ਨਹੀਂ ਹੈ। ...ੀ ਕਰਨੀ ਹੀ ਉਸ ਦਾ ਮੂਲ ਹੈ। ਨੋਟ ਕਰਨ ਵਾਲੀ ਗੱਲ ਇਹ ਹੈ ਕਿ ਉੱਪਰ ਦੱਸੇ ਕਿ... ਲਿਖਾਰ ਦਾ ਏਧਰ ਧਿਆਨ ਤਕ ਨਹੀਂ ਗਿਆ। ਇਹ ਨਜ਼ਰ ਅੰਦਾਜ਼ੀ ਨਾ ਮਾਮੂਲੀ ...ਨਾ ਸਬੱਬੀਂ। ਮਨਮੁਖ ਦੀ ਜ਼ਿੰਦਗੀ ਮੁੱਢੋਂ ਲੈ ਕੇ ਅਖੀਰ ਤਕ ਵਿਜੋਗੀ ਹੋਈ ਹੈ। ...ਗ ਦੇ ਮਸਲੇ ਨੂੰ ਤਹਿ ਤਕ ਨਹੀਂ ਸਮਝਦੇ ਉਨ੍ਹਾਂ ਵਾਸਤੇ ਗੁਰਬਾਣੀ ਦੇ ਅਸਲੇ ਤਕ ...ਅਸੰਭਵ ਹੈ। ਉਨ੍ਹਾਂ ਵਾਸਤੇ ਗੁਰਬਾਣੀ ਇਕ ਤਰ੍ਹਾਂ ਬੰਦ ਕਿਤਾਬ ਹੈ। ਮਨਮੁਖ ਦਾ ... ਪੇਸ਼ ਹੈ ਅਤੇ ਉਸ ਦੇ ਕੰਮ ਦੀ ਕਿਸਮ ਵੱਲ ਅਤੇ ਉਸ ਦੇ ਮਨੁੱਖੀ ਸਿੱਟੇ ਵੱਲ ਗਹੁ ... ਜਾਵੇ। ਜਦੋਂ ਕਿ ਗੁਰੂ ਸਾਹਿਬ ਸ਼ੁਰੂ ਹੀ ਉਥੋਂ ਕਰਦੇ ਹਨ। ਮਸਲਾ ਹੀ ਉਹ ਕੀਤਾ ਜੇ ਕੰਮ ਅਸਲ ਹੋਵੇ, ਤਾਂ ਉਹ ਬੰਦੇ ਦੀ ਜ਼ਿੰਦਗੀ ਦੇ ਵਸੀਲੇ-ਪਦਾਰਥਕ ਪੈਦਾਵਾਰ ਹੀ ... ਕਰਦਾ। ਉਹ ਬੰਦੇ ਦੇ ਤਨ ਤੇ ਮਨ ਦੋਹਾਂ ਨੂੰ ਉਸਾਰਦਾ ਹੈ। ਉਹ ਬੰਦੇ ਦੇ ਅੰਦਰਲ ਦੀ, ਉਸਦੇ ਦਿਲ ਤੇ ਦਿਮਾਗ—ਦੋਹਾਂ ਦੀ ਸਫ਼ਲਤਾ ਦਾ ਸੰਦ ਹੈ। ਪਰ ਜਦੋਂ ਮਾਇਆ ਦੀ ਤਰਜ਼ੇ-ਜ਼ਿੰਦਗੀ ਕੰਮ ਨੂੰ ਵਿਜੋਗ ਕੇ ਉਸਦਾ ਧੁਰੋਂ ਸਿਰੋਂ ਹੁਲੀਆ ਹੀ ਵਿਗਾੜ ਦੇਂਦੀ ਹੈ ਤਾਂ ਉਹ ਗੁਰਬਾਣੀ ਦੀ ਬੋਲੀ ਵਿਚ ਧੰਧਾ ਹੋ ਤੁਰਦਾ ਹੈ। ਕੰਮ ਨਹੀਂ ਰਹਿੰਦਾ, ਗੁਲੱਮ ਬਣ ਜਾਂਦਾ ਹੈ। ਅਤੇ ਗੁਲੱਮ ਬਣਿਆ ਕੰਮ ਬੰਦੇ ਦੇ ਤਨ ਮਨ ਦੀ ਉਸਾਰੀ ਤੇ ਸਫ਼ਲਤਾ ਦਾ ਸੰਦ ਨਹੀਂ ਰਹਿੰਦਾ। ਰਹਿ ਨਹੀਂ ਸਕਦਾ। ਉਹ ਤਨ ਤੇ ਮਨ ਦੋਹਾਂ ਦਾ ਖੌ ਬਣ ਜਾਂਦਾ ਹੈ। ਗੁਰਬਾਣੀ ਮਨਮੁਖ ਦੇ ਕੰਮ, ਉਸਦੀ ਕਰਨੀ ਵਲੋਂ ਅਵੇਸਲੀ ਨਹੀਂ

ਹੈ। ਮਨਮੁਖ ਕਰਦਾ ਕੀ ਹੈ ? ਗ਼ਲਤਾਨ ਕਿਸ ਵਿਚ ਹੈ ? 'ਹੋਰੇ ਗਲਾਂ'। ਮਨ ਦੇ ਕਿਸ
ਮਨੋਰਥ ਦਾ ਕਰਾਇਆ 'ਹੋਰੇ ਗਲਾਂ' ਵਿਚ ਗ਼ਲਤਾਨ ਰਹਿੰਦਾ ਹੈ ? 'ਸਾਰਾ ਦਿਨ ਲਾਲਚ
ਅਟਿਆ।' ਲਾਲਚ ਦੇ ਕਰਾਏ ਕੰਮ ਬਾਬਤ ਗੁਰਬਾਣੀ ਦਾ ਕੀ ਕਹਿਣਾ ਹੈ ? 'ਜੋ ਜੋ ਕਰਮ
ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ'। (ਗੁਰੂ ਤੇਗ ਬਹਾਦਰ, ਸਫ਼ਾ 702)
ਲਾਲਚ ਦੇ ਅੱਟੇ ਹੋਏ ਮਨ ਦਾ ਕਰਾਇਆ ਕੰਮ ਬੰਦੇ ਦੀ ਗੁਲਾਮੀ ਨੂੰ ਪੱਕਿਆਂ ਕਰਦਾ
ਹੈ। ਉਸਨੂੰ ਉਸਦੀ ਆਜ਼ਾਦੀ ਦੇ ਰਾਹੇ ਨਹੀਂ ਪਾਉਂਦਾ। ਲਾਲਚ ਦਾ ਕਰਾਇਆ ਕੰਮ
ਬੰਦੇ ਦੇ ਨਸਲੀ ਅਸਲੇ ਦੇ ਵਿਰੁਧ ਹੈ। ਸੋ ਉਸਦੇ ਤਨ ਤੇ ਮਨ ਦੋਹਾਂ ਦਾ ਖੌ ਹੈ। ਐਸੇ ਕੰਮ
ਵਿਚ ਸਾਰਾ ਦਿਨ ਗ਼ਲਤਾਨ ਰਹਿਣ ਦਾ ਅਸਰ ਕੀ ਹੈ ? ਮਨਮੁਖ ਖੁਆਰ ਖਸਤਾ ਹੁੰਦਾ,
ਤਨੋਂ ਤੇ ਮਨੋਂ—ਦੋਹਾਂ ਪਾਸਿਆਂ ਤੋਂ ਥੱਕ ਟੁੱਟ ਕੇ, ਹੁਸ ਕੇ ਚੂਰ ਹੋ ਜਾਂਦਾ ਹੈ। ਅਸਲ ਕੰਮ
ਦੇ ਕੀਤਿਆਂ ਬੰਦੇ ਦੇ ਸਭ ਸੋਤ ਤੁੜਕਦੇ ਹਨ। ਪਰ ਗੁਲੱਮ ਵਿਚ ਗ਼ਲਤਾਨ ਹੋਇਆਂ,
ਵਿਜੋਗੇ ਕੰਮ ਨੂੰ ਕਰਦਿਆਂ ਸਭ ਸੋਤ ਤੁੜਕਣ ਦੀ ਥਾਂ ਨਿਢਾਲ ਹੋ ਜਾਂਦੇ ਹਨ। ਸਫਲਤਾ
ਬਖਸ਼ਦੇ ਕੰਮ ਵਿਚ ਸੁਰਖਰੂ ਹੋ ਕੇ ਸੌਂਦਿਆਂ ਸੁਖ ਦੀ ਨੀਂਦ ਆਉਂਦੀ ਹੈ। ਉਹ ਗੁਰਮੁਖ
ਦੀ ਨੀਂਦ ਹੈ। ਲਾਲਚ ਦੇ ਕਰਾਏ ਧੰਧੇ ਦਾ ਸਿੱਟਾ ਹੈ—'ਨਵੇ ਸੋਤ ...ਭ ਢਿਲਾ'। ਅਤੇ
ਮਨਮੁਖ ਦੀ ਨੀਂਦ ਹੈ 'ਉਘੈ ਦਬਿਆ'—ਕਦਰੇ ਬੇਹੋਸ਼ੀ ਦਾ ...ਆ। ਗੁਰਬਾਣੀ ਦਸਦੀ
ਹੈ ਕਿ ਮਨਮੁਖ ਐਸੇ ਧੰਧੇ ਦਾ ਸ਼ਿਕਾਰ ਹੈ ਅਤੇ ਉਸਦੇ ... ਮਨ ਦਾ ਇਹ ਹਾਲ ਹੁੰਦਾ
... ਜਾਣ ਵਾਲਾ ਨੁਕਤਾ ਨਹੀਂ।
ਹੈ। ਗੁਰਬਾਣੀ ਦੇ ਅਨੁਸਾਰ ਇਹ ਪਾਸਾ ਦੇ ਕੇ ... ਦੇ, ਉਸਦੀ ਕਰਨੀ ਦੇ ਬੁਨਿਆਦੀ
ਇਸ ਤੋਂ ਅੱਗੇ ਗੁਰੂ ਸਾਹਿਬ ਮਨਮੁਖ ਦੀ ... ਰਾਹੇ ਪਾਉਂਦਾ ਕੌਣ ਹੈ ? 'ਮਨਮੁਖਾਂ ਦੈ
ਨੁਕਤੇ ਵੱਲ ਆਉਂਦੇ ਹਨ—ਮਨਮੁਖਾਂ ...। ਇਸ ਮੂਲ ਨੁਕਤੇ ਦੇ ਅਰਥ ਕਰਦਿਆਂ
ਸਿਰਿ ਜੋਰਾ ਅਮਰ ਹੈ ਨਿਤ ਦੇਵ...ਰਾਂ ਤੋਂ ਹੀ ਉਖੜ ਗਏ ਹਨ। ਜਿਵੇਂ ਗੁਰਬਾਣੀ
ਤਾਂ ਇਹ ਵਿਆਖਿਆਕਾਰ ਬਿ... ਹੀ ਕੱਢ ਵਖਾਇਆ ਨੇ। ਜਿਸਨੂੰ ਗੁਰਬਾਣੀ ਦੀ ਭੋਰਾ
ਦੇ ਅਸਲੇ ਦੀ ਸਮਝ ਦਾ ...ਨਿਆਦੀ ਨੁਕਤਾ ਜ਼ਰੂਰ ਜਾਣਦਾ ਹੈ ਕਿ ਮਨਮੁਖ ਮਾਇਆ
ਵੀ ਸਮਝ ਹੈ ਉਹ ... ਅਤੇ ਗੁਰਮੁਖ ਨਾਮ ਦਾ ਤੋਰਿਆ। ਇਹ ਅਰਥਕਾਰ 'ਜੋਰਾ'
ਦਾ ਤੋਰਿਆ ...ਦੇ ਹੀ ਢਹੇ ਚੜ੍ਹ ਗਏ ਹਨ। ਅਤੇ ਲਫ਼ਜ਼ੀ ਅਰਥਾਂ ਦੇ ਟੇਟੇ ਚੜ੍ਹਿਆਂ
ਦੇ ਲਫ਼ਜ਼ੀ...ਕ ਬਣਾਇਆ ਹੈ ਕਿ ਮਨਮੁਖਾਂ ਦੇ ਸਿਰ ਤੇ ਉਨ੍ਹਾਂ ਦੀਆਂ ਵਹੁਟੀਆਂ ਦਾ
ਸਿਧਾਂ...ਲਦਾ ਹੈ ਅਤੇ ਜੋ ਹੁਕਮ ਇਸਤਰੀਆਂ ਦੇਂਦੀਆਂ ਹਨ ਉਸਨੂੰ ਮਨਮੁਖ ਭਲਾ ਕਰ ਕੇ
...ਦੇ ਹਨ। ਉਹ ਆਪਣੀਆਂ ਵਹੁਟੀਆਂ ਦਾ, ਇਸਤਰੀਆਂ ਦਾ ਆਖਿਆ ਕਮਾਂਵਦੇ
ਹਨ, ਇਸ ਵਾਸਤੇ ਉਹ 'ਅਪਵਿਤ੍ਰ' 'ਅਮੇਧ ਖਲਾ' ਹਨ। ਜੋ ਆਪਣੀਆਂ ਵਹੁਟੀਆਂ-
ਇਸਤਰੀਆਂ ਨੂੰ ਪੁਛ ਕੇ ਚਲਦੇ ਹਨ ਉਹ 'ਕੁਸੁੱਧ ਨਰ' ਹਨ ਅਤੇ ਉਨ੍ਹਾਂ ਨੂੰ ਕਾਮ
ਵਿਆਪਦਾ ਹੈ। ਇਨ੍ਹਾਂ ਅਰਥਕਾਰਾਂ ਦੇ ਕੀਤੇ ਇਹ ਅਰਥ ਮੁੱਢੋਂ ਲੈ ਕੇ ਅਖੀਰ ਤਕ
ਗਲਤ ਹਨ। ਗੁਰਬਾਣੀ ਦੇ ਬੁਨਿਆਦੀ ਮੂਲ ਦੀ, ਧੁਰੋਂ ਸਿਰੋਂ, ਇਨ੍ਹਾਂ ਦੀ ਬੇਸਮਝੀ ਦਾ
ਇਜ਼ਹਾਰ ਹਨ। ਸਮਾਜ ਵਿਚ ਕੀਤਾ ਕਰਾਇਆ ਤਾਂ ਸਭ ਬੰਦੇ ਦਾ ਹੀ ਹੁੰਦਾ ਹੈ। ਅਤੇ
ਗੁਰਬਾਣੀ ਦੇ ਅਨੁਸਾਰ ਬੰਦੇ ਸਿਰਫ਼ ਦੋ ਹੀ ਕਿਸਮ ਦੇ ਹਨ—ਗੁਰਮੁਖ ਤੇ ਮਨਮੁਖ

ਗੁਰਮੁਖ ਤਾਂ ਨਾਮ ਦਾ ਸਰੂਪ ਹੈ। ਉਹ ਤਾਂ ਸਤਿਗੁਰੂ ਦੇ ਆਖੇ ਤੇ ਚਲਦਾ ਹੈ। ਸੋ ਉਹ "ਸਤਿ ਪੁਰਖੁ ਭਲ ਭਲਾ" ਹੈ। ਸਮਾਜ ਵਿਚ ਜੋ ਬਦੀ ਹੈ, ਉਹ ਸਪਸ਼ਟ ਹੀ ਮਨਮੁਖ ਦੀ ਕਰਨੀ ਹੈ। ਸਵਾਲ ਇਹ ਹੈ ਕਿ ਮਨਮੁਖ ਤੋਰਿਆ ਕਿਸ ਦਾ ਤੁਰਦਾ ਹੈ? ਆਪਣੀ ਕਰਨੀ ਕਿਸ ਦੀ ਕਰਵਾਈ ਕਰਦਾ ਹੈ? ਬਦੀ ਦਾ ਸੋਮਾਂ ਕੌਣ ਹੈ? ਇਨ੍ਹਾਂ ਅਰਥਕਾਰਾਂ ਦੇ ਅਨੁਸਾਰ ਵਹੁਟੀਆਂ, ਔਰਤ। ਇਨ੍ਹਾਂ ਦੇ ਅਨੁਸਾਰ ਔਰਤ ਸ਼ੈਤਾਨ ਹੈ। ਸ਼ੈਤਾਨ ਦੀ ਬੇਟੀ ਹੈ। ਜੋ ਮਰਦ ਨੂੰ ਕੁਰਾਹੇ ਪਾਉਂਦੀ ਹੈ। ਉਸ ਕੋਲੋਂ ਸਭ ਭੈੜ ਕਰਵਾਉਂਦੀ ਹੈ। ਗੁਰਬਾਣੀ ਐਨ ਇਸ ਦੇ ਉਲਟ ਕਹਿੰਦੀ ਹੈ। ਉਸਦੇ ਅਨੁਸਾਰ ਔਰਤ ਬਦੀ ਦਾ ਸੋਮਾਂ ਨਹੀਂ, ਬਦੀ ਦਾ ਸ਼ਿਕਾਰ ਹੈ। 'ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ' (ਗੁਰੂ ਨਾਨਕ, 1242)। ਅਸਲੀਅਤ ਇਹ ਹੈ ਕਿ ਇਹ ਅਰਥਕਾਰ ਬਦੀ ਦੇ ਅਸਲ ਸੋਮੇ ਨੂੰ ਬਿਲਕੁਲ ਭੁਲ ਚੁੱਕੇ ਹਨ। ਬਦੀ ਦਾ ਅਸਲ ਸੋਮਾ ਮਾਇਆ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਹੈ। ਉਸਦਾ ਇਨ੍ਹਾਂ ਨੂੰ ਚਿਤ ਚੇਤਾ ਹੀ ਨਹੀਂ। ਮਨਮੁਖ ਮਾਇਆ ਦਾ ਤੋਰਿਆ ਤੁਰਦਾ ਹੈ, ਔਰਤ ਦਾ ਤੋਰਿਆ ਨਹੀਂ। ਮਾਇਆ ਦਾ ਤੋਰਿਆ ਤੁਰਨ ਕਰਕੇ ਹੀ ਉਹ 'ਅਪਵਿਤ ਅਮੇਧ ਖਲਾ' ਤੇ 'ਕੁਸੁਧ ਨਰ' ਹੋ ਗਿਆ ਹੈ। ਮਾਇਆ ਦੀ ਸਿਰਜਣਾ ਹੋਣ ਕਰਕੇ ਹੀ ਉਸਦੀ ਜਿਨਸੀ ਰੁਚੀ ਕਾਮ ਬਣ ਤੁਰੀ ਹੈ ਅਤੇ ਉਸਨੂੰ ਕਾਮ ਵਿਆਪਦਾ ਹੈ। ਮਾਇਆ ਦੀ ਸਿਰਜਣਾ ਹੋਣ ਕਰਕੇ ਹੀ ਉਹ ਹਉਮੈ ਦਾ ਸਰੂਪ ਹੈ ਜੋ ਸਭ ਪੁਆੜੇ ਦੀ ਜੜ੍ਹ ਹੈ। ਮਾਇਆ ਦੀ ਸਿਰਜਣਾ ਹੋਣ ਕਰਕੇ ਹੀ ਉਸਦੇ ਮਨ ਦੇ ਮਨੋਰਥ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਹਨ। ਜਿਨ੍ਹਾਂ ਦੀ ਕਰਾਈ ਕਰਨੀ ਚੋਂ ਸਿਵਾਏ ਬਦੀ ਦੇ ਹੋਰ ਕੁਝ ਨਿਕਲ ਹੀ ਨਹੀਂ ਸਕਦਾ। ਇਨ੍ਹਾਂ ਵਿਆਖਿਆਕਾਰਾਂ ਨੂੰ ਇਹ ਵੀ ਸਮਝ ਨਹੀਂ ਆਈ ਕਿ ਸਤਿਗੁਰੂ ਦੇ ਵਿਰੋਧੀ ਮਾਇਆ ਹੈ, ਔਰਤ ਨਹੀਂ। ਨਾਮ ਦੇ ਵਿਰੋਧੀ ਹਉਮੈ ਹੈ, ਵਹੁਟੀ ਨਹੀਂ। ਇਨ੍ਹਾਂ ਅਰਥਕਾਰਾਂ ਦਾ ਗੁਰਬਾਣੀ ਦੇ ਅਸਲੇ ਬਾਬਤ ਕਿੱਲਾ ਚੂੰਕਿ ਕਾਇਮ ਨਹੀਂ; ਇਨ੍ਹਾਂ ਨੂੰ ਸਮਝ ਹੀ ਨਹੀਂ ਆਈ ਕਿ ਲਫ਼ਜ਼ 'ਜੋਰਾ' ਦਾ ਇਥੇ ਅਰਥ ਔਰਤ ਨਹੀਂ, ਮਾਇਆ ਹੈ। ਇਨ੍ਹਾਂ 'ਜੋਰਾ ਪੁਰਸ ਸਭਿ ਆਪਿ ਉਪਾਇਅਨੁ ਹਰਿ ਖੇਲ ਸਭਿ ਖਿਲਾ' ਦੇ ਅਰਥ ਵੀ ਆਪਣੇ ਹੀ ਵਹਿਣ ਵਿਚ ਕੀਤੇ ਹੋਏ ਹਨ। ਗਲਤ ਕੀਤੇ ਹਨ। ਇਥੇ ਵੀ 'ਜੋਰਾ' ਦਾ ਅਰਥ ਔਰਤ ਨਹੀਂ ਹੈ, ਮਾਇਆ ਹੈ। ਅਤੇ ਪੁਰਸ਼ ਦੇ ਅਰਥ ਵੀ ਮਰਦ ਨਹੀਂ, ਮਨੁਖ ਜਾਤੀ ਹੈ, ਆਦਮ ਜਾਤ ਹੈ। ਇਥੇ ਪੁਰਸ਼ ਦਾ ਅਰਥ ਉਹ ਹੀ ਹੈ ਜੋ 'ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ' ਵਿਚ ਹੈ—ਮਨੁਖ। ਜਿਸ ਤਰ੍ਹਾਂ ਅੰਗਰੇਜ਼ੀ ਲਫ਼ਜ਼ Man ਮਨੁੱਖ ਜਾਤੀ ਵਾਸਤੇ ਆਮ ਵਰਤਿਆ ਜਾਂਦਾ ਹੈ। ਤੁਕ ਦਾ ਅਰਥ ਹੈ ਕਿ ਮਾਇਆ ਤੇ ਮਨੁਖ ਜਾਤੀ ਸਭ ਰੱਬ ਨੇ ਆਪ ਪੈਦਾ ਕੀਤੇ ਹਨ। ਉਸਦਾ ਆਪਣਾ ਖੇਲ ਹੈ। ਮਤਲਬ ਹੈ ਬਦੀ ਦਾ ਸੋਮਾ, ਮਾਇਆ ਵੀ ਰੱਬ ਨੇ ਆਪ ਪੈਦਾ ਕੀਤੀ ਹੋਈ ਹੈ। ਉਸਦੇ ਹੁਕਮ ਵਿਚ ਹੈ। ਉਸਦੀ ਖੇਲ੍ਹ ਹੈ। ਇਨ੍ਹਾਂ ਅਰਥਕਾਰਾਂ ਦੀ ਬੁਨਿਆਦੀ ਨੁਕਤੇ ਬਾਰੇ ਅਗਿਆਨਤਾ ਅਜੀਬ ਹੈ। ਗੁਰਬਾਣੀ ਵਿਚ ਮਾਇਆ ਔਰਤ ਦੇ ਚਿਤਰ ਰਾਹੀਂ ਹੋਰਥੇ ਵੀ ਪੇਸ਼ ਹੈ 'ਦੇਵਰ ਜੇਠ ਮੁਏ ਦੁਖਿ, ਸਸੂ ਕਾ ਡਰੁ ਕਿਸੁ' (ਗੁਰੂ ਨਾਨਕ, ਸਫ਼ਾ 642)। ਇਥੇ ਇਹ ਵੀ ਜ਼ਾਹਿਰ ਹੈ ਕਿ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਬੰਦੇ ਦੇ ਪੰਜੇ

ਦੁਸ਼ਮਣ—ਮਨਮੁਖ ਦੇ ਮਨ ਦੇ ਮਨੋਰਥ—ਜਿਨ੍ਹਾਂ ਦਾ ਤੋਰਿਆ ਉਹ ਤੁਰਦਾ ਹੈ ਉਹ ਮਾਇਆ ਦੀ ਅੰਸ, ਉਸਦੀ ਸੰਤਾਨ ਹਨ। ਮਨਮੁਖ ਦੇ ਅੰਦਰ ਉਸਦੇ ਪਾਏ ਹੋਏ ਹਨ। ਇਹ ਮਾਇਆ ਦੇ ਪੁਤ ਕਰਕੇ ਹੋਰਥੇ ਵੀ ਬਿਆਨ ਹਨ ਅਤੇ ਮਨਮੁਖ ਦੇ ਮਨ ਦੀਆਂ ਕਾਮਨਾਵਾਂ—ਆਸ਼ਾ ਤ੍ਰਿਸ਼ਨਾ ਈਰਖਾ ਆਦਿ ਮਾਇਆ ਦੀਆਂ ਲੜਕੀਆਂ ਕਰਕੇ।

ਕਬੀਰ ਐਸਾ ਕੋਈ ਨ ਜਨਮਿਓ ਅਪਨੈ ਘਰਿ ਲਾਵੈ ਆਗਿ।
ਪਾਂਚਉ ਲਰਿਕਾ ਜਾਰਿ ਕੈ ਰਹੈ ਰਾਮ ਲਿਵ ਲਾਗਿ।
ਕੋ ਹੈ ਲਰਿਕਾ ਬੇਚਈ ਲਰਿਕੀ ਬੇਚੈ ਕੋਇ।
ਸਾਝਾ ਕਰੈ ਕਬੀਰ ਸਿਉ ਹਰਿ ਸੰਗਿ ਬਨਜੁ ਕਰੇਇ।

—ਕਬੀਰ (1366)

ਇਹ ਮਾਇਆ ਦਾ ਅਮਰ ਹੈ ਔਰਤ ਦਾ ਨਹੀਂ :
ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ।
ਇਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ।

—ਗੁਰੂ ਅਮਰਦਾਸ (921)

ਅਗਰਕ ਉਸ ਕੇ ਵਡੇ ਠਗਾਊ। ਛੋਡਹਿ ਨਾਹੀ ਬਾਪ ਨ ਮਾਊ।

—ਗੁਰੂ ਅਰਜਨ (392)

ਜੋਰਾ ਪੁਰਖ ਸਭਿ ਆਪਿ ਉਪਾਇਅਨੁ ਹਰਿ ਖੇਲ ਸਭਿ ਖਿਲਾ।

ਪ੍ਰੋਫੈਸਰ ਸਾਹਿਬ ਸਿੰਘ ਲਿਖਦੇ ਹਨ (ਪਰ ਇਸਤਰੀ ਜਾਂ ਮਨਮੁਖ ਮਨੁਖ ਦੇ ਕੀ ਅਖ਼ਤਿਆਰ ? ਸਭ ਇਸਤਰੀਆਂ ਤੇ ਮਨੁਖ ਪ੍ਰਭੂ ਨੇ ਆਪ ਪੈਦਾ ਕੀਤੇ ਹਨ। (ਪੋਥੀ ਦੂਜੀ ਸਫਾ 766) ਪ੍ਰੋਫੈਸਰ ਸਾਹਿਬ ਦੇ ਲਿਖੇ ਤੋਂ ਲੱਗਦਾ ਹੈ ਜਿਵੇਂ ਉਨ੍ਹਾਂ ਦਾ ਮਤਲਬ ਹੈ ਕਿ ਜੇ ਕੋਈ ਮਨਮੁਖ ਹੈ ਤਾਂ ਉਸਦੇ ਕੀ ਅਖ਼ਤਿਆਰ, ਉਸਦੇ ਕੀ ਵਸ, ਉਸਦੀ ਕੀ ਜ਼ੁੰਮੇਵਾਰੀ, ਰੱਬ ਨੇ ਆਪ ਹੀ ਤਾਂ ਉਸਨੂੰ ਐਸਾ ਬਣਾਇਆ ਹੈ। ਇਹ ਬਿਲਕੁਲ ਗਲਤ ਹੈ। ਗੁਰਬਾਣੀ ਬੰਦੇ ਦੇ ਹਰਾਸ ਨਹੀਂ ਛਡਵਾਉਂਦੀ। ਉਸਨੂੰ ਰਸਾਤਲਿਆ ਹੋਇਆ ਨਹੀਂ ਬਣਾਉਂਦੀ। ਉਸਦੇ ਅਨੁਸਾਰ ਬੰਦਾ ਆਪਣੀ ਕਰਨੀ ਦਾ, ਆਪਣੇ ਅਮਲਾਂ ਦਾ ਆਪ ਜ਼ੁੰਮੇਵਾਰ ਹੈ।

ਫਰੀਦਾ ਜਿਨੀ ਕੰਮੀ ਨਾਹਿ ਗੁਣ, ਤੇ ਕੰਮੜੇ ਵਿਸਾਰਿ।
ਮਤੁ ਸਰਮਿੰਦਾ ਥੀਵਹੀ ਸਾਈਂ ਦੈ ਦਰਬਾਰਿ।

—ਫਰੀਦ ਜੀ (1381)

ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ।

—ਫਰੀਦ ਜੀ (1383)

ਬੰਦਾ ਨਾਮ ਗ੍ਰਹਿਣ ਕਰ ਕੇ ਮਨਮੁਖ ਤੋਂ ਗੁਰਮੁਖ ਬਣ ਸਕਦਾ ਹੈ। ਗੁਰਬਾਣੀ ਏਧਰੇ ਹੀ ਉਸਨੂੰ ਪਰੇਰਦੀ ਹੈ। ਮਨਮੁਖ ਨਾ ਬਦਲੇ ਪਿਆ, ਸਜ਼ਾ ਖਾਈ ਜਾਵੇ। ਪ੍ਰੋਫੈਸਰ ਸਾਹਿਬ ਨੂੰ ਇਹ ਸਮਝ ਨਹੀਂ ਕਿ ਸਮਾਜਕ ਵੇਗ ਡਾਇਲੈਕਟਿਕ ਹੈ। ਅਤੇ ਉਸਦੀ

ਡਾਇਲੈਕਟਿਕ ਦੀਆਂ ਦੋ ਬੁਨਿਆਦੀ ਜੁਜ਼ਾਂ ਹਨ। ਇਕ ਬੰਦੇ ਦੀ ਆਜ਼ਾਦੀ ਦੀ, ਦੂਸਰੀ ਉਸਦੀ ਗੁਲਾਮੀ ਦੀ। ਉਸਦੀ ਡਾਇਲੈਕਟਿਕ ਤੌਰ ਬੰਦੇ ਨੂੰ ਦੋਹੀਂ ਪਾਸੀਂ ਰਾਹ ਦੇਂਦੀ ਹੈ। ਬੰਦਾ ਜਿਸ ਜੁਜ਼ ਦੇ ਲੜ ਲੱਗਦਾ ਹੈ, ਇਹ ਉਸਦੀ ਆਪਣੀ ਜੁੰਮੇਵਾਰੀ ਹੈ। ਉਸਦੇ ਨਤੀਜੇ ਉਹ ਭੁਗਤਦਾ ਹੈ। ਮਨਮੁਖ ਦੋਜ਼ਖ ਦੀ ਅੱਗ ਵਿਚ ਸੜਦਾ ਹੈ। ਜੰਮਣ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ।

ਮਨਮੁਖ ਦੇ ਅਸਲੇ ਨੂੰ ਪੇਸ਼ ਕਰਦਿਆਂ ਗੁਰੂ ਨਾਨਕ ਸਾਹਿਬ ਕਹਿੰਦੇ ਹਨ :

ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ।
ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ।

—ਗੁਰੂ ਨਾਨਕ (556)

ਸ਼ਬਦਾਰਥ ਵਾਲਿਆਂ ਇਥੇ ਵੀ 'ਜੋਰੂ' ਦਾ ਅਰਥ ਇਸਤਰੀ ਹੀ ਕੀਤਾ ਹੈ। ਅਤੇ ਲਿਖਦੇ ਹਨ ਕਿ'ਕਲਯੁਗ ਵਿਚ ਮਨੁਖ ਜਿੰਨ ਪੈਦਾ ਹੋਏ ਹਨ।' "ਸਲੋਕ : ਇਸ ਜ਼ਮਾਨੇ ਵਿਚ ਲੋਕ ਵਿਗੜ ਕੇ ਭੂਤਨੇ ਬਣ ਗਏ ਹਨ। ਦੇਖੋ ਹਿੰਦੂ ਲੋਕ ਬੁਤ-ਪੂਜਾ ਵਿਚ ਲਗੇ ਹੋਏ ਹਨ"।

ਪ੍ਰੋਫ਼ੈਸਰ ਸਾਹਿਬ ਸਿੰਘ ਵੀ ਇਸੇ ਰਾਹੇ ਅਰਥ ਕਰਦੇ ਹਨ। ਲਿਖਦੇ ਹਨ 'ਹੇ ਨਾਨਕ! ਕਲਜੁਗ ਵਿਚ (ਵਿਕਾਰੀ ਜੀਵਨ ਵਿਚ) ਰਹਿਣ ਵਾਲੇ (ਮਨੁਖ ਨਹੀਂ) ਭੂਤਨੇ ਜੰਮੇ ਹੋਏ ਹਨ। ਪੁਤ੍ਰ ਭੂਤਨਾ, ਧੀ ਭੂਤਨੀ, ਤੇ ਇਸਤਰੀ (ਸਾਰੇ) ਭੂਤਨਿਆਂ ਦੀ ਸਿਕਦਾਰ ਹੈ (ਭਾਵ ਨਾਮ ਤੋਂ ਸਖਣੇ ਸਭ ਜੀਵ ਭੂਤਨੇ ਹਨ)। (ਪੋਥੀ ਚੌਥੀ, 315)

ਭਾਈ ਵੀਰ ਸਿੰਘ ਲਿਖਦੇ ਹਨ 'ਹੇ ਨਾਨਕ! ਕਲਜੁਗ ਵਿਚ (ਜੀਵ ਮਾਨੋ) ਜਿੰਨਾਂ ਦਾ ਅਵਤਾਰ ਹਨ। ਪੁਤ ਛੋਟਾ ਜਿੰਨ ਹੈ, ਧੀ ਭੂਤਨੀ ਹੈ ਤੇ ਵਹੁਟੀ (ਇਨ੍ਹਾਂ) ਜਿੰਨਾਂ ਦਾ ਸਿਕਦਾਰ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਕਲਯੁਗ ਦੇ ਲੋਕ ਆਮ ਤੌਰ ਤੇ ਇਨਸਾਨ ਨਹੀਂ ਮਾਨੋ ਜਿੰਨ ਹਨ। ਜਿੰਨ ਪੁਰਖ ਬਣੇ ਹਨ। ਸ੍ਰੀ ਗੁਰੂ ਜੀ ਲੋਕਾਂ ਦੇ ਗਿਰੇ ਹੋਏ ਆਚਰਨ ਨੂੰ ਦੇਖ ਕੇ ਉਨ੍ਹਾਂ ਦੇ ਵਿਕਾਰੀ ਜੀਵਨ ਤੇ ਬੱਦੀਆਂ ਨੂੰ ਤੱਕ ਕੇ ਇਹ ਵਾਕ ਕਹਿ ਰਹੇ ਹਨ ਕਿ ਇਹ ਇਨਸਾਨ ਨਹੀਂ ਰਹੇ। ਹਿੰਦੀ ਲੋਕਾਂ ਦਾ ਆਚਰਨ ਤਦੋਂ ਵੀ ਬਹੁਤ ਨੀਵਾਂ ਸੀ। ਭਾਵ..... ਜੇ ਕੋਈ ਕਹੇ ਹਿੰਦੂ ਤਾਂ ਜਿੰਨ ਨਹੀਂ, ਜਿੰਨ ਤਾਂ ਬਾਹਰੋਂ ਆਏ ਮੁਸਲਮਾਨ ਹਨ, ਜੋ ਜ਼ੁਲਮ ਤੇ ਜ਼ੁਲਮ ਕਮਾ ਰਹੇ ਹਨ, ਤਦ ਜਾਪਦਾ ਹੈ ਕਿ ਇਹ ਦੂਸਰਾ ਸਲੋਕ ਉਚਾਰ ਹੋਇਆ ਕਿ ਹਿੰਦੂ ਬਿਲਕੁਲ ਭੁਲੇ ਜਾ ਰਹੇ ਹਨ, ਜੋ ਨਾਰਦ ਦੀ ਦੱਸੀ ਬੁੱਤ ਪ੍ਰਸਤੀ ਕਰ ਰਹੇ ਹਨ। ਇਨ੍ਹਾਂ ਨੂੰ ਇਤਨੀ ਅਕਲ ਨਹੀਂ ਕਿ ਪੱਥਰ, ਜੋ ਨਾ ਬੋਲਦੇ ਹਨ, ਨਾ ਦੇਖਦੇ ਹਨ, ਗਿਆਨ ਸ਼ਕਤੀ ਵਲੋਂ ਅੰਨ੍ਹੇ ਹਨ ਤੇ ਜੋ ਆਪ ਪਾਣੀ ਵਿਚ ਰਖੋ ਤਾਂ ਡੁਬ ਜਾਂਦੇ ਹਨ, ਉਨ੍ਹਾਂ ਪੱਥਰਾਂ ਦੀ ਪੂਜਾ ਕਰਦੇ ਹਨ, ਉਹ ਜੜ੍ਹ ਵਸਤੂ ਚੇਤਨ ਆਦਮੀ ਨੂੰ ਭਉਜਲ ਤੋਂ ਕੀਕੂੰ ਤਾਰ ਸਕਦੇ ਹਨ" (ਪੋਥੀ ਸੱਤਵੀਂ,3436–37)। ਇਹ ਮਸਲਾ ਨਾ ਬੁੱਤ-ਪ੍ਰਸਤੀ ਦਾ ਹੈ, ਨਾ ਹੀ ਮੁਗਲੀਆ ਫਿਊਡਲ ਰਾਜ ਪ੍ਰਬੰਧ ਦੇ ਰਈਅਤ ਉਤੇ ਕੀਤੇ ਗਏ ਜ਼ੁਲਮਾਂ ਦਾ ਅਤੇ ਨਾ ਹੀ ਇਹ ਹੈ ਕਲਜੁਗ ਦੇ ਲੋਕਾਂ ਦੇ ਆਮ ਤੌਰ ਅਤੇ ਨਾ ਹੀ ਉਹ ਖ਼ਾਸ ਵੇਲੇ ਦੇ ਹਿੰਦੀ ਲੋਕਾਂ ਦੇ ਗਿਰੇ ਹੋਏ ਆਚਰਨ ਦਾ। ਇਹ ਮਸਲਾ ਹੈ ਮਾਇਆ ਦੀ

ਤਰਜ਼ੇ-ਜ਼ਿੰਦਗੀ ਦੀ ਸਿਰਜੀ ਬੰਦੇ ਦੀ ਮਨਮੁਖੀ ਬਣਤਰ ਦੇ ਅਸਲੇ ਦਾ। ਇਹ ਖਾਸ ਸਮੇਂ ਸਥਾਨ ਤਕ ਮਹਿਦੂਦ ਨਹੀਂ। ਇਹ ਉਸ ਤਰਜ਼ੇ-ਜ਼ਿੰਦਗੀ ਦੇ ਸਿਰਜੇ ਬੰਦੇ ਦਾ ਪ੍ਰਤੀਨਿਧ ਚਿੱਤਰ ਹੈ।

ਇਸ ਸਲੋਕ ਦੇ ਅਰਥ ਕਰਦਿਆਂ ਵੀ ਇਨ੍ਹਾਂ ਅਰਥਕਾਰਾਂ ਨੇ 'ਜੋਰੂ' ਦਾ ਅਰਥ ਔਰਤ, ਵਹੁਟੀ ਕੀਤਾ ਹੈ। ਅਤੇ ਇਹ ਅਰਥ ਕਰ ਕੇ ਇਨ੍ਹਾਂ ਨੇ ਗੁਰੂ ਸਾਹਿਬ ਦੇ ਕਹੇ ਦੇ ਅਰਥ ਇਹ ਬਣਾ ਧਰੇ ਹਨ ਕਿ ਜਿੰਨ ਭੂਤ ਬਣਿਆਂ ਦੀ ਸਿਕਦਾਰ ਔਰਤ ਵਹੁਟੀ ਹੈ। ਮਤਲਬ ਹੈ ਇਨ੍ਹਾਂ ਨੂੰ ਜਿੰਨ ਭੂਤ ਔਰਤ ਦਾ ਹੁਕਮ ਬਣਾਉਂਦਾ ਹੈ। ਵਹੁਟੀ ਦੀ ਅਗਵਾਈ, ਉਸਦੀ ਸਰਦਾਰੀ ਬਣਾਉਂਦੀ ਹੈ। ਇਹ ਬਿਲਕੁਲ ਗਲਤ ਹੈ। ਇਥੇ ਵੀ 'ਜੋਰੂ' ਦਾ ਅਰਥ ਔਰਤ, ਵਹੁਟੀ ਨਹੀਂ; ਮਾਇਆ ਹੈ। ਗੁਰੂ ਸਾਹਿਬ ਦੇ ਅਨੁਸਾਰ ਬੰਦਿਆਂ ਦੀ ਬਿਰਤੀ ਨੂੰ, ਉਨ੍ਹਾਂ ਦੀ ਫਿਤਰਤ ਨੂੰ ਵਿਗਾੜਦਾ ਕੌਣ ਹੈ? ਉਨ੍ਹਾਂ ਦੀ ਬਣਤਰ ਨੂੰ ਜਿੰਨਾਂ ਭੂਤਾਂ ਵਾਲੀ ਕੌਣ ਬਣਾਉਂਦਾ ਹੈ? ਸਪਸ਼ਟ ਹੀ ਮਾਇਆ, ਨਾ ਕਿ ਔਰਤ। ਗੁਰੂ ਸਾਹਿਬ ਨੇ ਇਥੇ ਮਾਇਆ ਦੇ ਸਿਰਜੇ ਬੰਦੇ ਦਾ ਅਸਲਾ ਪੇਸ਼ ਕੀਤਾ ਹੈ। ਮਨਮੁਖ ਦੀ ਅਸਲੀਅਤ ਪ੍ਰਗਟ ਕੀਤੀ ਹੈ। ਮਨਮੁਖਾਂ ਦੀ, ਜਿੰਨ ਭੂਤ ਬਣਿਆਂ ਦੀ ਸਿਕਦਾਰ ਮਾਇਆ ਹੈ, ਔਰਤ ਨਹੀਂ। ਗੁਰੂ ਸਾਹਿਬ ਪ੍ਰਗਟ ਇਹ ਕਰ ਰਹੇ ਹਨ ਕਿ ਮਾਇਆ ਬੰਦੇ ਨੂੰ ਕੀ ਦਾ ਕੀ ਬਣਾ ਧਰਦੀ ਹੈ। ਉਸਦਾ ਬੰਦੇ ਵਾਲਾ ਅਸਲਾ ਰਹਿਣ ਹੀ ਨਹੀਂ ਦੇਂਦੀ। ਨਫ਼ਰਤ ਮਾਇਆ ਦੇ ਖ਼ਿਲਾਫ਼ ਜਗਾਈ ਜਾ ਰਹੀ ਹੈ, ਔਰਤ ਦੇ ਖ਼ਿਲਾਫ਼ ਨਹੀਂ। ਇਹ ਗੁਰਬਾਣੀ ਦੇ ਵਿਆਖਿਆਕਾਰਾਂ ਦੀ ਉਹ ਬੁਨਿਆਦੀ ਗਲਤੀ ਹੈ ਜੋ ਗੁਰਬਾਣੀ ਦੇ ਅਸਲੇ ਨੂੰ ਜੜ੍ਹੋਂ ਲੈਂਦੀ ਹੈ। ਇਸਦੀ ਬਾਬਤ ਧੁਰ ਸਿਰ ਸਪਸ਼ਟ ਹੋਣਾ ਲਾਜ਼ਮੀ ਹੈ। ਇਸ ਸਲੋਕ ਤੋਂ ਚੰਦ ਬੁਨਿਆਦੀ ਗੱਲਾਂ ਸਪਸ਼ਟ ਹਨ, ਜਿਨ੍ਹਾਂ ਦੀ ਅਹਿਮੀਅਤ ਸਮਝੀ ਨਹੀਂ ਗਈ। ਪਹਿਲੀ ਇਹ ਕਿ ਕਲਜੁਗ ਵਿਚ ਬੰਦੇ-ਮਨਮੁਖ (ਔਰਤਾਂ-ਮਰਦ) ਆਪਣੇ ਅਸਲਿਉਂ ਬੰਦੇ ਨਹੀਂ ਰਹੇ। ਵਿਗੜ ਕੇ ਜਿੰਨ ਭੂਤ ਹੋ ਗਏ ਹਨ। ਮਤਲਬ ਹੈ ਕਿ ਗੁਰਬਾਣੀ ਦੇ ਅਨੁਸਾਰ ਆਦਮ-ਜ਼ਾਤ ਆਪਣੇ ਨਸਲੀ ਅਸਲਿਉਂ-ਕੁਦਰਤੋਂ,ਮਨਮੁਖ-ਬਦ-ਜਿੰਨ ਭੂਤ ਨਹੀਂ। ਉਸਦਾ ਜਿੰਨ ਭੂਤ ਬਣਨਾ, ਮਨਮੁਖ-ਬਦ ਹੋਣਾ, ਉਸਦੇ ਨਸਲੀ ਅਸਲੇ ਵਿਚ ਪਏ ਵਿਗਾੜ ਦਾ ਕਰਤਵ, ਉਸਦਾ ਨਤੀਜਾ ਹੈ। ਵਿਆਖਿਆਕਾਰਾਂ ਲਾਜ਼ਮੀ ਗੱਲ ਸਮਝਣ ਦੀ ਕੋਸ਼ਿਸ਼ ਹੀ ਨਹੀਂ ਕੀਤੀ। ਲਫ਼ਜ਼ੀ ਅਰਥਾਂ ਦੀ ਪੱਧਰ ਤੋਂ ਉਹ ਥੱਲੇ ਗਏ ਹੀ ਨਹੀਂ। ਔਰਤ ਦੇ ਸਿਰ ਸਭ ਕੁਝ ਥੋਪਣ ਤੋਂ ਪਹਿਲਾਂ ਉਨ੍ਹਾਂ ਨੇ ਇਹ ਪੁਛ ਹੀ ਨਹੀਂ ਕੀਤੀ ਕਿ ਬੰਦਾ ਬੰਦਿਉਂ ਜਿੰਨ ਭੂਤ ਬਣਾਇਆ ਕਿਸ ਦਾ ਬਣਦਾ ਹੈ? ਸਪਸ਼ਟ ਹੀ ਆਪਣੀ ਮਨਮੁਖੀ ਬਣਤਰ ਦਾ, ਹਉਮੈ ਦਾ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਤੇ ਉਨ੍ਹਾਂ ਦੇ ਕਰਵਾਏ ਸਮਾਜਕ ਮਨੁਖੀ ਅਮਲ ਦਾ ਬਣਾਇਆ। ਇਥੇ ਇਸ ਨੁਕਤੇ ਵੱਲ ਫੇਰ ਧਿਆਨ ਦਿਵਾਉਣਾ ਬੇਲੋੜਾ ਨਹੀਂ ਕਿ ਗੁਰਬਾਣੀ ਹਰ ਥਾਂ ਕਾਮ ਕ੍ਰੋਧ ਲੋਭ ਮੋਹ ਹੰਕਾਰ ਆਦਿ ਨੂੰ ਬੰਦੇ ਦੇ ਪੰਜ ਦੁਸ਼ਮਣ ਕਰਾਰ ਦੇਂਦੀ ਹੈ। ਮਤਲਬ ਹੈ ਕਿ ਇਹ ਬਦ ਮਨੋਰਥ ਜਿਨ੍ਹਾਂ ਦਾ ਤੋਰਿਆ ਬੰਦਾ ਬੰਦਿਉਂ ਜਿੰਨ ਭੂਤ ਬਣਦਾ ਹੈ, ਆਦਮ-ਜ਼ਾਤ ਦੀ ਕੁਦਰਤੀ ਬਣਤਰ ਦਾ, ਅਸਲਾ-ਉਸਦਾ ਨਸਲੀ ਅਸਲਾ ਨਹੀਂ। ਇਹ ਅਫਰਾਉ ਦੁਸ਼ਮਣ ਹਨ ਜਿਨ੍ਹਾਂ ਨੇ ਆਣ ਕੇ ਉਸਦੇ ਮਨ ਉਤੇ

ਕਬਜ਼ਾ ਮਾਰ ਲਿਆ ਹੈ ਅਤੇ ਉਸਨੂੰ ਬੰਦੇ ਦੀ ਜ਼ਾਤ ਰਹਿਣ ਹੀ ਨਹੀਂ ਦਿੱਤਾ। ਬੰਦੇ ਨੂੰ ਬੰਦਿਉਂ ਜਿੰਨ ਭੂਤ ਬਣਾਉਂਦੇ ਬਦ ਮਨੋਰਥ ਆਏ ਕਿਥੋਂ ਹਨ ? ਸਪਸ਼ਟ ਹੀ ਇਹ ਮਰਦ ਉਤੇ ਔਰਤ ਦੀ ਸਿਕਦਾਰੀ ਦੀ ਕਰਨੀ ਨਹੀਂ। ਉਸ ਉਤੇ ਮਾਇਆ ਦੀ ਸਿਕਦਾਰੀ ਦੀ ਕਰਨੀ ਹਨ। ਮਾਇਆ ਦੀ ਸਿਕਦਾਰੀ ਸਿਰਫ਼ ਮਰਦ ਉਤੇ ਹੀ ਨਹੀਂ, ਸਾਰੀ ਆਦਮ-ਜ਼ਾਤ ਉਤੇ ਹੈ। ਜੇ ਪੁਤ ਜਿਨੂਰਾ ਹੈ ਤਾਂ ਨਾਲ ਧੀਅ ਵੀ ਜਿਨੂਰੀ ਹੈ। ਇਹ ਗੁਰਬਾਣੀ ਕੂਕ ਕੂਕ ਕੇ ਕਹਿੰਦੀ ਹੈ। ਇਸਦੀ ਬਾਬਤ ਗੁਰਬਾਣੀ ਕੋਈ ਸ਼ਕ ਹੀ ਨਹੀਂ ਛੱਡਦੀ। ਇਹ ਸਿਰਫ਼ ਵਿਆਖਿਆਕਾਰਾਂ ਦੀ ਕੰਨੀਂ ਹੀ ਨਹੀਂ ਪਿਆ। ਇਸ ਵਾਸਤੇ ਹੀ ਉਹ ਬੰਦੇ ਨੂੰ ਬੰਦਿਉਂ ਜਿੰਨ ਭੂਤ ਬਣਾਉਂਦੀ ਬੰਦੇ ਉਤੇ ਔਰਤ ਦੀ ਸਿਕਦਾਰੀ ਨੂੰ ਹੀ ਕਰਾਰ ਦੇਂਦੇ ਹਨ। ਜੇ ਇਹ ਮੰਨ ਲਈਏ ਕਿ ਬੰਦੇ ਦਾ ਬੰਦਿਉਂ ਜਿੰਨ ਭੂਤ ਬਣਨਾ ਮਰਦ ਉਤੇ ਔਰਤ ਦੀ ਸਿਕਦਾਰੀ ਦੀ ਕਰਨੀ ਹੈ ਤਾਂ ਗੁਰਬਾਣੀ ਦਾ ਸਾਰਾ ਅਰਥ ਹੀ ਸਿਧਿਉਂ ਪੁੱਠਾ ਹੋ ਜਾਂਦਾ ਹੈ। ਸਾਰਾ ਅਰਥ ਹੀ ਅਲੋਪ-ਖ਼ਤਮ ਹੋ ਜਾਂਦਾ ਹੈ। ਮਾਇਆ ਜੋ ਬੰਦੇ ਦੀ ਅਸਲ ਵੈਰਨ ਹੈ ਉਹ ਸਾਫ਼ ਹੀ ਅੱਖਾਂ ਤੋਂ ਪਰੋਖੀ ਹੋ ਜਾਂਦੀ ਹੈ। ਸਭ ਕਾਸੇ ਤੋਂ ਬਰੀ ਹੋ ਜਾਂਦੀ ਹੈ। ਸਪਸ਼ਟ ਹੈ ਕਿ ਇਸ ਬੁਨਿਆਦੀ ਨੁਕਤੇ ਬਾਬਤ ਵਿਆਖਿਆਕਾਰ ਪੈਰਾਂ ਤੋਂ ਹੀ ਉਖੜ ਗਏ ਹਨ। ਵਿਆਖਿਆਕਾਰਾਂ ਦੇ ਇਹ ਗੱਲ ਪੱਲੇ ਹੀ ਨਹੀਂ ਪਈ ਕਿ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਸਿਰਜੀ ਔਰਤ, ਮਨਮੁਖ ਹੋਈ ਔਰਤ ਰੰਨ ਹੈ; ਸਿਕਦਾਰ ਨਹੀਂ। 'ਰੰਨਾ ਹੋਈਆਂ ਬੋਧੀਆ ਪੁਰਸ ਹੋਏ ਸਈਆਦ'। ਉਹ 'ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ' ਨਾਲੋਂ ਵੀ ਭੈੜੀ ਪੁੱਜ਼ੀਸ਼ਨ ਵਿਚ ਹੈ। ਉਹ ਦੋਹਰੀ ਗੁਲਾਮ ਹੈ। ਸਿਕਦਾਰ ਨਹੀਂ। ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਸਿਰਜਿਆ ਮਰਦ-ਮਨਮੁਖ ਉਸਦੇ ਹੁਕਮ ਵਿਚ ਨਹੀਂ ਤੁਰਦਾ। ਉਸਦਾ ਤੋਰਿਆ ਨਹੀਂ ਤੁਰਦਾ। ਉਹ ਔਰਤ ਦੇ ਹੁਕਮ ਦੇ ਅਧੀਨ ਨਹੀਂ। ਸਗੋਂ ਉਸ ਤੇ ਭਾਰੂ ਹੈ (Dominates her)। ਉਸਦਾ ਸ਼ਿਕਾਰ ਕਰਦਾ ਹੈ। ਮਨਮੁਖ ਨੂੰ ਔਰਤ ਦਾ ਤੋਰਿਆ ਕਰਾਰ ਦੇਣਾ ਗੁਰਬਾਣੀ ਦਾ ਮੂਲ ਅਸਲਾ ਹੀ ਖ਼ਤਮ ਕਰਨ ਵਾਲੀ ਗੱਲ ਹੈ। ਸਮਾਜਕ ਮਨੁੱਖੀ ਜ਼ਿੰਦਗੀ ਵਿਚ Vill an ਕੌਣ ਹੈ ? ਵਿਆਖਿਆਕਾਰਾਂ ਨੂੰ ਇਹ ਪੱਕੀ ਤਰ੍ਹਾਂ ਸਮਝ ਹੀ ਨਹੀਂ ਆਈ। ਮਰਦ ਵਿਚ ਕਾਮ ਔਰਤ ਦੀ ਕਰਨੀ ਨਹੀਂ, ਮਾਇਆ ਦੀ ਤਰਜ਼ੇ-ਜ਼ਿੰਦਗੀ ਵਿਚ ਔਰਤ ਤੇ ਮਰਦ ਦਾ ਆਪਸ ਵਿਚ ਜਿਨਸੀ ਰਿਸ਼ਤਾ ਇਸ਼ਕ ਦਾ ਨਹੀਂ, ਕਾਮ ਦਾ ਹੋ ਤੁਰਦਾ ਹੈ। ਸੋ ਮਨਮੁਖ ਕਾਮ ਵਿਚ ਗਲਤਾਨ ਹੁੰਦਾ ਹੈ, ਮਾਇਆ ਦਾ ਤੋਰਿਆ, ਔਰਤ ਦਾ ਖਿਚਿਆ ਨਹੀਂ। ਇਸ਼ਕ ਦੇ ਤੱਕੜ ਚੜ੍ਹੀ, ਆਜ਼ਾਦੀ ਦੇ ਪੈਂਤੜੇ ਤੇ ਪਹੁੰਚੀ ਔਰਤ ਹੀ ਮਨਮੁਖ ਮਰਦ ਦੇ ਦੇ ਹੁਕਮ ਤੋਂ ਨਾਬਰ ਹੁੰਦੀ ਹੈ। ਮਨਮੁਖ ਭਾਵੇਂ ਕਾਜ਼ੀ ਹੋਵੇ ਤੇ ਭਾਵੇਂ ਹੋਣ ਉਸਦੇ ਆਪਣੇ ਮਾਪੇ। ਉਹ ਨਾ ਕਿਸੇ ਨੂੰ ਆਪਣੇ ਅਧੀਨ ਕਰਦੀ ਹੈ, ਤੇ ਨਾ ਹੀ ਆਪ ਕਿਸੇ ਦੇ ਅਧੀਨ ਹੁੰਦੀ ਹੈ।

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ।

ਇਹ ਵਿਆਖਿਆਕਾਰ ਗੁਰਬਾਣੀ ਦਾ ਅਸਲਾ ਇਸ ਨੁਕਤੇ ਤੋਂ ਵੀ ਸਹੀ ਨਹੀਂ

ਸਮਝੇ ਕਿ ਗੁਰਬਾਣੀ ਕਾਵਿਕ ਜਨਰਲਾਈਜ਼ੇਸ਼ਨ ਕਰਦੀ ਹੈ। ਪ੍ਰਤੀਨਿਧ ਚਿਤਰ ਪੇਸ਼ ਕਰਦੀ ਹੈ। ਇਸ ਨੁਕਤੇ ਬਾਬਤ ਵੀ ਗੁਰਬਾਣੀ ਸਪਸ਼ਟ ਹੈ :

ਪਰਥਾਇ ਸਾਖੀ ਮਹਾਪੁਰਖ ਬੋਲਦੇ ਸਾਝੀ ਸਗਲ ਜਹਾਨੈ।

—ਗੁਰੂ ਅਮਰਦਾਸ (647)

ਇਨ੍ਹਾਂ ਅਰਥਕਾਰਾਂ ਨੇ ਅਰਥ ਮਹਿਦੂਦ ਕੀਤੇ ਹਨ। ਸ਼ਬਦਾਰਥ ਵਾਲੇ ਲਿਖਦੇ ਹਨ 'ਇਸ ਜ਼ਮਾਨੇ ਵਿਚ ਲੋਕ ਵਿਗੜ ਕੇ ਭੂਤਨੇ ਬਣ ਗਏ ਹਨ'। ਪ੍ਰੋਫੈਸਰ ਸਾਹਿਬ ਸਿੰਘ ਇਹ ਤਾਂ ਲਿਖਦੇ ਹਨ ਕਿ (ਭਾਵ ਨਾਮ ਤੋਂ ਸਖਣੇ ਸਭ ਜੀਵ ਭੂਤਨੇ ਹਨ) ਪਰ ਨਾਲ ਹੀ ਪਹਿਲਾਂ ਲਿਖਿਆ ਹੈ 'ਕਲਜੁਗ ਵਿਚ (ਵਿਕਾਰੀ ਜੀਵਨ ਵਿਚ) ਰਹਿਣ ਵਾਲੇ ਮਨੁਖ ਨਹੀਂ, ਭੂਤਨੇ ਜੰਮੇ ਹੋਏ ਹਨ।' ਭਾਈ ਵੀਰ ਸਿੰਘ ਇਸ ਸਲੋਕ ਦਾ ਆਧਾਰ ਦੇਂਦੇ ਹਨ 'ਸ੍ਰੀ ਗੁਰੂ ਜੀ, ਲੋਕਾਂ ਦੇ ਗਿਰੇ ਹੋਏ ਆਚਰਨ ਨੂੰ ਵੇਖ ਕੇ, ਉਨ੍ਹਾਂ ਦੇ ਵਿਕਾਰੀ ਜੀਵਨ ਤੇ ਬਦੀਆਂ ਨੂੰ ਤੱਕ ਕੇ ਇਹ ਵਾਕ ਕਹਿੰਦੇ ਹਨ ਕਿ ਇਹ ਇਨਸਾਨ ਨਹੀਂ ਰਹੇ। ਹਿੰਦੀ ਲੋਕਾਂ ਦਾ ਆਚਰਨ ਤਦੋਂ ਵੀ ਬਹੁਤ ਨੀਵਾਂ ਸੀ'। ਅਤੇ ਭਾਈ ਸਾਹਿਬ ਹਿੰਦੂ ਮੁਸਲਮਾਨਾਂ ਦੀ ਚਰਚਾ ਲੈ ਬਹਿੰਦੇ ਹਨ। ਇਹ ਸ਼ਲੋਕ ਮਾਇਆ ਦੇ—ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਸਿਰਜੇ ਬੰਦਿਆਂ ਦਾ ਪ੍ਰਤੀਨਿਧ ਚਿਤਰ ਹੈ। ਗੁਰਬਾਣੀ ਦੀ ਬੋਲੀ ਵਿਚ ਮਨਮੁਖ ਦਾ ਪ੍ਰਤੀਨਿਧ ਚਿੱਤਰ ਹੈ। ਇਸਦਾ ਅਰਥ ਕਿਸੇ ਖ਼ਾਸ ਸਮੇਂ ਜਾਂ ਸਥਾਨ ਤਕ ਮਹਿਦੂਦ ਨਹੀਂ। ਅਰਥਕਾਰਾਂ ਨੂੰ ਚੂੰਕਿ ਇਸ ਦੇ ਪ੍ਰਤੀਨਿਧ ਅਸਲੇ ਦਾ ਪੂਰਾ ਅਹਿਸਾਸ ਨਹੀਂ, ਉਨ੍ਹਾਂ ਉਭਾਰ ਕੇ ਇਸਦਾ ਪ੍ਰਤੀਨਿਧਪੁਣਾ ਪੇਸ਼ ਨਹੀਂ ਕੀਤਾ। ਇਹ ਗ੍ਰਹਿਣ ਨਹੀਂ ਕਰਵਾਇਆ ਕਿ ਬੰਦਿਆਂ ਦੇ ਅਸਲੇ ਨੂੰ ਵਿਗਾੜ ਕੇ, ਉਨ੍ਹਾਂ ਨੂੰ ਜਿੰਨ ਭੂਤ ਫ਼ਿਤਰਤ ਵਾਲੇ ਬਣਾਉਣਾ ਮਾਇਆ ਦਾ—ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਲਾਜ਼ਮੀ ਅਮਲ ਹੈ। ਮੈਨੂੰ ਪੱਕਾ ਚੇਤਾ ਤਾਂ ਨਹੀਂ ਕਿ ਮੈਂ ਕਿਥੇ ਪੜ੍ਹਿਐ, ਪਰ ਮੈਨੂੰ ਕਿਤੇ ਪੜ੍ਹੇ ਦਾ ਚੇਤਾ ਜਿਹਾ ਆਉਂਦਾ ਹੈ ਕਿ ਭਾਈ ਵੀਰ ਸਿੰਘ ਨੇ 'ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ ਬੈਠੇ ਸੁਤੇ॥' (ਮਹਲਾ ੧, ਸਫਾ 1288) ਬਾਬਤ ਲਿਖਿਆ ਹੈ ਕਿ ਇਹ ਉਸ ਵੇਲੇ ਦੇ ਆਚਰਨ-ਹੀਣ ਰਾਜਿਆਂ ਦਾ ਚਿੱਤਰ ਹੈ। ਜੇ ਮੇਰਾ ਚੇਤਾ ਉਕਦਾ ਨਹੀਂ ਤਾਂ ਭਾਈ ਸਾਹਿਬ ਦੇ ਇਸ ਕਹੇ ਤੋਂ ਵੀ ਜ਼ਾਹਿਰ ਹੈ ਕਿ ਉਨ੍ਹਾਂ ਨੂੰ ਇਹ ਸਮਝ ਨਹੀਂ ਕਿ ਇਹ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਸਟੇਟ ਦਾ ਪ੍ਰਤੀਨਿਧ ਚਿੱਤਰ ਹੈ। ਇਸਦਾ ਅਰਥ ਖ਼ਾਸ ਸਮੇਂ ਦੇ ਰਾਜਿਆਂ ਤਕ ਹੀ ਮਹਿਦੂਦ ਨਹੀਂ। ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਸਟੇਟ ਕਿਸੇ ਸਮੇਂ ਦੀ ਹੋਵੇ, ਕਿਸੇ ਸਥਾਨ ਦੀ ਹੋਵੇ, ਉਹ ਲੋਕਾਂ ਦਾ, ਮਹਿਕੂਮਾਂ ਦਾ ਲਹੂ-ਪੀਣੀ ਸਰਾਲ ਹੈ। ਅਤੇ ਇਸ ਤਰਜ਼ੇ-ਜ਼ਿੰਦਗੀ ਦੇ ਸਿਆਸੀ ਰਿਸ਼ਤੇ ਲੋਕਾਂ ਦੀ ਖੱਲ ਉਧੇੜਨ ਦਾ ਸੰਦ ਹਨ। ਉਨ੍ਹਾਂ ਦੀ ਆਜ਼ਾਦੀ ਦੇ ਉਸਰਈਏ ਨਹੀਂ।

ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤ ਨਾਉ।
ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ।

ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ ।
ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ ।

—ਗੁਰੂ ਅੰਗਦ (1288)

ਇਥੇ 'ਪਾਤਿਸਾਹੁ' ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਤਖ਼ਤ ਤੇ ਬੈਠਾ ਬਾਦਸ਼ਾਹ ਹੈ। ਅਤੇ 'ਫਕੀਰੈ' ਦਾ ਅਰਥ ਹੈ ਕੰਗਾਲ—ਜਿਸ ਦੇ ਹੱਥ ਪੱਲੇ ਕੁਛ ਨਹੀਂ। 'ਪੰਡਿਤ' ਹੈ ਉਹ, ਤਰਜ਼ੇ-ਜ਼ਿੰਦਗੀ ਦੇ ਦਾਇਰੇ ਦਾ ਵਿਚਾਰਧਾਰਕ ਜੋ ਦਾਹਵਾ ਕਰਦਾ ਹੈ ਕਿ ਮੈਨੂੰ ਜ਼ਿੰਦਗੀ ਦੇ ਸੱਚ ਦਾ, ਉਸਨੂੰ ਜੀਉਣ ਦੇ ਸਹੀ ਰਸਤੇ ਦਾ ਪਤਾ ਹੈ। ਗੁਰੂ ਸਾਹਿਬ ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਮੂਲ ਨੂੰ, ਨਾਮ ਦੀ, ਆਜ਼ਾਦੀ ਦੀ, ਜ਼ਿੰਦਗੀ ਦੇ ਸੱਚ ਦੀ ਤੱਕੜੀ ਪਾ ਕੇ ਤੋਲਦੇ ਕਹਿੰਦੇ ਹਨ :

ਜਿਨ ਕੈ ਪਲੈ ਧਨੁ ਵਸੈ ਤਿਨ ਕਾ ਨਾਉ ਫਕੀਰ ।
ਜਿਨ੍ ਕੈ ਹਿਰਦੈ ਤੂ ਵਸਹਿ ਤੇ ਨਰ ਗੁਣੀ ਗਹੀਰ ।

—ਗੁਰੂ ਨਾਨਕ (1287)

ਜ਼ਿੰਦਗੀ ਵਿਚ ਅਸਲ ਧਨ ਨਾਮ ਹੈ—ਆਜ਼ਾਦੀ ਹੈ—ਬੰਦੇ ਦੀ—ਸਰਬੱਤ ਦੀ ਆਜ਼ਾਦੀ। ਇਹ ਜੋ ਤਖ਼ਤ ਤੇ ਬੈਠਾ ਹੈ ਇਸਦੇ ਪੱਲੇ ਅਸਲ ਧਨ ਦੀ ਤਾਂ ਕੱਚੀ ਕੌਡੀ ਵੀ ਨਹੀਂ। ਇਹ ਸਹੀ ਅਰਥਾਂ ਵਿਚ ਕੰਗਾਲ ਹੈ। ਇਹ ਜੋ ਪੰਡਤ ਹੈ ਇਹ ਤਾਂ ਪਰਲੇ ਦਰਜੇ ਦਾ ਮੂਰਖ ਹੈ। ਜ਼ਿੰਦਗੀ ਦੇ ਸੱਚ ਦੀ ਤਾਂ ਇਸਨੂੰ 'ਵਾ ਵੀ ਨਹੀਂ ਲੱਗੀ ਹੋਈ। ਇਹ ਸਹੀ ਗਲਤ ਦਾ ਪਾਰਖੂ ਬਣਿਆ ਫਿਰਦੀ ਹੈ, ਇਹ ਤਾਂ ਨਦਾਨ ਅੰਨ੍ਹਾਂ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਤੋਰ ਏਸ ਤਰ੍ਹਾਂ ਪੁੱਠੀ ਤੁਰਦੀ ਹੈ। ਇਥੇ ਜੋ ਚੌਧਰੀ ਹੈ ਉਸਦਾ ਅਸਲਾ ਇੱਲਤ ਹੈ। ਅਤੇ ਝੂਠੀ ਜ਼ਨਾਨੀ ਸਭ ਤੋਂ ਅੱਗੇ ਪ੍ਰਧਾਨ ਬਣ ਕੇ ਬਹਿੰਦੀ ਹੈ। ਕਲਜੁਗ ਦਾ, ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਇਹ ਕਾਨੂੰਨ, ਇਹ ਨਿਆਂ ਹੈ। ਇਸ ਅਸਲੀਅਤ ਦਾ ਪਤਾ ਲਗਦਾ ਹੈ ਸਤਿਗੁਰੂ ਦੇ ਸਨਮੁਖ ਹੋਇਆਂ। ਗੁਰੂ ਸਾਹਿਬ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਸਟੇਟ ਦਾ, ਉਸਦੇ ਵਿਚਾਰਧਾਰਕ ਆਗੂ ਦਾ, ਉਸਦੇ ਚੌਧਰੀਆਂ ਆਦਿ ਦਾ ਪਾਜ ਉਘੇੜਦੇ ਹਨ। ਉਸ ਦੀਆਂ ਸਭ ਸੰਸਥਾਵਾਂ ਨੂੰ ਕੱਖਾਂ ਤੋਂ ਹੌਲਿਆਂ ਕਰਦੇ ਹਨ। ਉਨ੍ਹਾਂ ਦੀ ਬਦ ਅਸਲੀਅਤ ਨੰਗੀ ਕਰ ਕੇ ਉਨ੍ਹਾਂ ਨੂੰ ਲੋਕਾਂ ਦੇ ਮਨੋਂ ਲਾਹੁੰਦੇ ਹਨ। ਗੁਰਬਾਣੀ ਦੇ ਇਨ੍ਹਾਂ ਅਰਥਕਾਰਾਂ ਨੂੰ, ਚੂੰਕਿ ਇਹ ਚਾਨਣਾ ਹੀ ਨਹੀਂ ਹੋਇਆ ਕਿ ਮਾਇਆ ਤੇ ਨਾਮ, ਇਕ ਦੂਸਰੇ ਦੇ ਵਿਰੋਧੀ ਪੂਰਨ ਤਰਜ਼ੇ-ਜ਼ਿੰਦਗੀਆਂ ਹਨ, ਗੁਰਬਾਣੀ ਦੀ ਇਸ ਕਰਨੀ ਦਾ ਅਰਥ ਉਨ੍ਹਾਂ ਦੇ ਪੱਲੇ ਹੀ ਨਹੀਂ ਪਿਆ। ਇਸ ਸ਼ਲੋਕ ਦੀ ਬਾਬਤ ਸ਼ਬਦਾਰਥ ਵਾਲੇ ਲਿਖਦੇ ਹਨ (ਉਸ ਸਮੇਂ ਦੇ ਉਲਟੇ ਹਾਲਾਤ ਦਾ ਜ਼ਿਕਰ ਕਰਦੇ ਸਮਝਾਉਂਦੇ ਹਨ) ਸਮੇਂ ਦਾ ਪ੍ਰਭਾਵ ਉਲਟਾ ਪੈ ਰਿਹਾ ਹੈ। ਲੋਕੀ ਸੰਸਾਰੀ ਚਤੁਰਾਈ ਤੇ ਸ਼ਰਾਰਤ ਨੂੰ ਸਿਆਣਪ ਤੇ ਵਡਿਆਈ ਸਮਝ ਰਹੇ ਹਨ। ਸੰਸਾਰੀ ਪ੍ਰਭੁਤਾ ਤੋਂ ਫ਼ਾਇਦਾ ਉਠਾ ਕੇ ਮਨੁੱਖ ਮਨੁੱਖ ਉੱਤੇ ਧੱਕਾ ਕਰ ਰਿਹਾ ਹੈ। ਹਰੀ ਦਾ ਨਾਮ, ਜੋ ਅਸਲ ਵਡਿਆਈ ਦਾ ਮੂਲ ਹੈ, ਲੋਕਾਂ ਨੇ ਵਿਸਾਰ ਦਿੱਤਾ ਹੈ (ਸਫ਼ਾ 1288)। ਇਥੇ ਦੋ ਗੱਲਾਂ ਸਪਸ਼ਟ ਹਨ। ਇਹ ਉਸ ਸਮੇਂ ਦੇ ਉਲਟੇ ਹਾਲਾਤ ਦੀ ਹੀ ਗੱਲ ਨਹੀਂ। ਇਹ ਮਾਇਆ ਦੀ ਤਰਜ਼ੇ-

ਜ਼ਿੰਦਗੀ ਦੀ ਉਲਟੀ ਤੋਰ ਦਾ ਜਿਗਰੀ ਅੰਗ ਹੈ। ਇਹ ਪ੍ਰਤੀਨਿਧ ਚਿੱਤਰ ਹੈ। ਦੂਸਰੇ, ਚਤੁਰਾਈ ਤੇ ਸ਼ਰਾਰਤ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਸਹੀ ਅਰਥਾਂ ਵਿਚ ਸਿਆਣਪ ਤੇ ਵਡਿਆਈ ਹੈ। ਇਸਦੇ ਬਗੈਰ ਮਾਇਆ ਦੀ ਤਰਜ਼ੇ-ਜ਼ਿੰਦਗੀ ਚੱਲ ਹੀ ਨਹੀਂ ਸਕਦੀ, ਠਹਿਰ ਹੀ ਨਹੀਂ ਸਕਦੀ। ਇਹ ਉਸਦਾ ਸਤੱਈ ਜਾਂ ਹਾਸ਼ਿਆਈ ਅੰਗ ਨਹੀਂ। ਚੂਲੀ ਅੰਗ ਹੈ। ਅਰਥਕਾਰ ਇਸਨੂੰ ਸਮਝਣ ਤਕ ਪਹੁੰਚੇ ਹੀ ਨਹੀਂ। ਪ੍ਰੋਫੈਸਰ ਸਾਹਿਬ ਸਿੰਘ ਹੋਰਾਂ ਨੇ ਤਾਂ ਇਸ ਸ਼ਲੋਕ ਦੀ ਅਹਿਮੀਅਤ ਨੂੰ, ਇਸਦੇ ਅਰਥਾਂ ਨੂੰ ਘੱਟੇ ਕੌਡੀਆਂ ਹੀ ਰਲਾ ਦਿੱਤਾ ਹੈ। ਲਿਖਦੇ ਹਨ, 'ਕੰਗਾਲ ਦਾ ਨਾਮ ਬਾਦਸ਼ਾਹ (ਰਖਿਆ ਜਾਂਦਾ ਹੈ) ਮੂਰਖ ਦਾ ਪੰਡਿਤ ਨਾਮ (ਪਾਇਆ ਜਾਂਦਾ ਹੈ) ਅੰਨ੍ਹੇ ਨੂੰ ਪਾਰਖੂ (ਆਖਿਆ ਜਾਂਦਾ ਹੈ)। (ਬਸ! ਜਗਤ) ਇਸ ਤਰ੍ਹਾਂ ਦੀਆਂ (ਉਲਟੀਆਂ) ਗੱਲਾਂ ਕਰਦਾ ਹੈ। ਸ਼ਰਾਰਤ (ਕਰਨ ਵਾਲੇ) ਦਾ ਨਾਮ ਚੌਧਰੀ (ਪੈ ਜਾਂਦਾ ਹੈ) ਤੇ ਝੂਠੀ ਜ਼ਨਾਨੀ ਸਭ ਤੋਂ ਅੱਗੇ ਥਾਂ ਮੱਲਦੀ ਹੈ (ਭਾਵ ਹਰ ਥਾਂ ਪ੍ਰਧਾਨ ਬਣਦੀ ਹੈ)। ਹੇ ਨਾਨਕ। ਇਹ ਹੈ ਨਿਆਂ ਕਲਜੁਗ ਦਾ (ਭਾਵ, ਜਿਥੇ ਇਹ ਰਵਈਆ ਵਰਤੀਂਦਾ ਹੈ ਉਥੇ ਕਲਿਜੁਗ ਦਾ ਪਹਿਰਾ ਜਾਣੋ)। ਪਰ ਗੁਰੂ ਦੇ ਸਨਮੁਖ ਹੋਇਆਂ ਹੀ ਇਹ ਸਮਝ ਪੈਂਦੀ ਹੈ (ਕਿ ਇਹ ਵਤੀਰਾ ਮਾੜਾ ਹੈ)। ਮਨ ਦੇ ਪਿਛੇ ਤੁਰਨ ਵਾਲੇ ਲੋਕ ਇਸ ਰਵਈਏ ਦੇ ਆਦੀ ਹੋਏ ਰਹਿੰਦੇ ਹਨ।' (ਪੋਥੀ ਨੌਵੀਂ—321)। ਗੁਰਬਾਣੀ ਦੀ ਪੱਤੇ ਦੀ ਗੱਲ ਨੂੰ ਪ੍ਰੋਫੈਸਰ ਸਾਹਿਬ ਨੇ ਮਜ਼ਾਕ ਦੀਆਂ ਗੱਲਾਂ ਦੀ ਪੱਧਰ ਤੇ ਲਿਆ ਧਰਿਆ ਹੈ। ਜਿਸ ਤਰ੍ਹਾਂ 'ਨਾਉ ਫਕੀਰੈ ਪਾਤਿਸਾਹੁ' ਦਾ ਅਰਥ ਉਸ ਤਰ੍ਹਾਂ ਹੀ ਹੈ ਜਿਸ ਤਰ੍ਹਾਂ ਮਜ਼ਾਕ ਨਾਲ ਮਾੜਚੂ ਨੂੰ ਭਲਵਾਨ ਆਖਦੇ ਹਨ। ਇਨ੍ਹਾਂ ਗੁਰਬਾਣੀ ਦੇ ਅਰਥਕਾਰਾਂ ਨੂੰ ਜਿਵੇਂ ਚਿਤ ਚੇਤਾ ਹੀ ਨਹੀਂ—ਕੋਈ ਅਹਿਸਾਸ ਹੀ ਨਹੀਂ ਕਿ ਗੁਰਬਾਣੀ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀਆਂ ਸੰਸਥਾਵਾਂ ਨੂੰ ਮਿਲ ਕੇ ਲੈ ਰਹੀ ਹੈ।

ਹਰਣਾਂ ਬਾਜਾਂ ਤੈ ਸਿਰਦਾਰਾਂ ਏਨ੍ਾ ਪੜ੍ਿਆ ਨਾਉ।
ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ।
ਸੋ ਪੜਿਆ ਸੋ ਪੰਡਿਤੁ ਬੀਨਾ ਜਿਨੀ ਕਮਾਣਾ ਨਾਉ।
ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਂਉ।
ਰਾਜੇ ਸੀਹ ਮੁਕਦਮ ਕੁਤੇ। ਜਾਇ ਜਗਾਇਨਿ ਬੈਠੇ ਸੁਤੇ।
ਚਾਕਰ ਨਹਦਾ ਪਾਇਨਿ ਘਾਉ। ਰਤੁ ਪਿਤੁ ਕੁਤਿਹੋ ਚਟਿ ਜਾਹੁ।
ਜਿਥੈ ਜੀਆਂ ਹੋਸੀ ਸਾਰ। ਨਕੀ ਵਢੀ ਲਾਇਤਬਾਰ।

—ਗੁਰੂ ਨਾਨਕ (1288)

ਗੁਰੂ ਸਾਹਿਬ ਨੇ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਸਟੇਟ ਤੇ ਉਸ ਦੇ ਅਡੰਬਰ ਨੂੰ 'ਫਾਂਧੀ ਲਗੀ' ਕਰਕੇ ਪੇਸ਼ ਕੀਤਾ ਹੈ। ਆਜ਼ਾਦੀ ਵਾਸਤੇ ਇਸ ਸਟੇਟ ਤੇ ਅਸਲੇ ਨੂੰ ਮੁਲਖੱਈਏ ਦੇ ਸਹੀ ਸਮਝਣ ਤੇ ਉਸਨੂੰ ਤਹਿ ਤਕ ਗ੍ਰਹਿਣ ਕਰਨ ਬਗੈਰ ਗੁਜ਼ਾਰਾ ਹੀ ਨਹੀਂ। ਇਸ ਸਮਝ ਦੇ ਆਧਾਰ ਤੇ ਅਮਲ ਹੀ ਮਾਇਆ ਦੇ ਬੰਧਨ ਤੋਂ ਬੰਦ ਖਲਾਸ ਦਾ ਰਾਹ ਹੈ। ਇਨ੍ਹਾਂ ਅਰਥਕਾਰਾਂ ਇਸ ਨੂੰ ਆਮ ਆਈ-ਗਈ ਗੱਲ ਹੀ ਬਣਾ ਤੋਰਿਆ ਹੈ। ਇਹ ਗੁਰਬਾਣੀ ਨਾਲ ਘੋਰ ਬੇਨਿਆਈਂ ਹੀ ਨਹੀਂ, ਉਸਦੇ ਆਸ਼ੇ ਨਾਲ

ਵੱਡਾ ਧੱਕਾ ਹੈ। ਇਨ੍ਹਾਂ ਦੀ ਮਾਇਆ ਬਾਬਤ ਬੇਸਮਝੀ ਨੇ, ਪੇਸ਼ ਮਸਲੇ ਦਾ ਅਸਲਾ ਇਨ੍ਹਾਂ ਦੇ ਪੱਲੇ ਪੈਣ ਹੀ ਨਹੀਂ ਦਿੱਤਾ।

ਸ਼ਬਦਾਰਥ ਵਾਲੇ ਤਾਂ ਲਫ਼ਜ਼ੀ ਅਰਥਾਂ ਤੋਂ ਅੱਗੇ ਨਹੀਂ ਗਏ। ਅਤੇ ਪ੍ਰੋਫੈਸਰ ਸਾਹਿਬ ਸਿੰਘ ਹੋਰਾਂ ਤਾਂ ਇਸ ਨੂੰ 'ਨਾਮ ਤੋਂ ਸਖਣੀ ਵਿਦਿਆ' ਦੀ ਇਕ ਮਿਸਾਲ ਦੀ ਪੱਧਰ ਤੇ ਹੀ ਲਿਆ ਧਰਿਆ ਹੈ। ਲਿਖਦੇ ਹਨ, "ਹਰਨ, ਬਾਜ ਤੇ ਅਹਿਲਕਾਰ, ਇਹਨਾਂ ਦਾ ਨਾਮ ਲੋਕ 'ਪੜ੍ਹੇ ਹੋਏ' ਰੱਖਦੇ ਹਨ (ਪਰ ਇਹ ਵਿਦਿਆ ਕਾਹਦੀ ਹੈ? ਇਹ ਤਾਂ) ਫਾਹੀ ਲੱਗੀ ਹੋਈ ਹੈ ਜਿਸ ਵਿਚ ਆਪਣੇ ਹੀ ਜਾਤਿ-ਭਰਾਵਾਂ ਨੂੰ ਫਸਾਂਦੇ ਹਨ, ਪ੍ਰਭੂ ਦੀ ਹਜ਼ੂਰੀ ਵਿਚ ਐਸੇ ਪੜ੍ਹੇ ਹੋਏ ਕਬੂਲ ਨਹੀਂ ਹਨ। ਜਿਸ ਜਿਸ ਨੇ ਨਾਮ ਦੀ ਕਮਾਈ ਕੀਤੀ ਹੈ ਉਹ ਹੀ ਵਿਦਵਾਨ ਹੈ—ਪੰਡਿਤ ਹੈ ਤੇ ਸਿਆਣਾ ਹੈ (ਕਿਉਂਕਿ ਰੁਖ ਦੀ) ਜੜ੍ਹ ਸਭ ਤੋਂ ਪਹਿਲਾਂ (ਜ਼ਮੀਨ ਦੇ) ਅੰਦਰ ਜੰਮਦੀ ਹੈ ਤਾਂ ਹੀ (ਰੁਖ ਉੱਗ ਕੇ) ਬਾਹਰ ਛਾਂ ਬਣਦੀ ਹੈ (ਸੋ ਸੁਖ-ਦਾਤੀ ਵਿਦਿਆ ਉਹੀ ਹੈ ਜੋ ਪਹਿਲਾਂ ਮਨੁੱਖ ਆਪਣੇ ਮਨ ਵਿਚ 'ਨਾਮ ਬੀਜੇ'।

"(ਨਾਮ ਤੋਂ ਸਖਣੀ ਵਿਦਿਆ ਦਾ ਹਾਲ ਤੱਕੋ), ਰਾਜੇ (ਮਾਨੋ) ਸ਼ੇਰ ਹਨ (ਉਹਨਾਂ ਦੇ ਪੜ੍ਹੇ ਹੋਏ) ਅਹਿਲਕਾਰ (ਮਾਨੋ) ਕੁੱਤੇ ਹਨ, ਬੈਠੇ ਸੁਤੇ ਬੰਦਿਆਂ ਨੂੰ (ਭਾਵ ਵੇਲੇ ਕੁਵੇਲੇ) ਜਾ ਜਗਾਂਦੇ ਹਨ (ਭਾਵ, ਤੰਗ ਕਰਦੇ ਹਨ) ਇਹ ਅਹਿਲਕਾਰ (ਮਾਨੋ ਸ਼ੇਰਾਂ ਦੀਆਂ) ਨਹੁੰਦਰਾਂ ਹਨ ਜੋ (ਲੋਕਾਂ ਦਾ) ਘਾਤ ਕਰਦੀਆਂ ਹਨ। (ਰਾਜੇ ਸ਼ੀਹ ਇਹਨਾਂ ਮੁਕੱਦਮ) ਕੁਤਿਆਂ ਦੀ ਰਾਹੀਂ (ਲੋਕਾਂ ਦਾ) ਲਹੂ ਪੀਂਦੇ ਹਨ। ਪਰ ਜਿਥੇ ਜੀਵਾਂ ਦੀ (ਕਰਣੀ ਦੀ) ਪਰਖ ਹੁੰਦੀ ਹੈ, ਉਥੇ ਅਜੇਹੇ (ਪੜ੍ਹੇ ਹੋਏ ਬੰਦੇ) ਬੇਇਤਬਾਰੇ ਨੱਕ-ਵੱਢੇ (ਸਮਝੇ ਜਾਂਦੇ ਹਨ)।" (ਪੋਥੀ ਨੌਵੀਂ, 321-22)। ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਸਟੇਟ ਦੇ ਪ੍ਰਤੀਨਿਧ ਅਸਲੇ ਤੇ ਧਿਆਨ ਇਕਾਗਰ (Focus) ਕਰਾਉਣਾ ਕਿਤੇ ਚਿੱਤ ਚੇਤੇ ਹੀ ਨਹੀਂ।

ਜਦੋਂ ਇਹ ਚਾਨਣਾ ਹੋਵੇ ਕਿ ਮਾਇਆ ਤੇ ਨਾਮ ਇਕ ਦੂਸਰੇ ਦੇ ਵਿਰੋਧੀ ਤਰਜ਼ੇ-ਜ਼ਿੰਦਗੀਆਂ ਹਨ, ਅਤੇ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਆਰਥਕ ਨੀਂਹ ਪ੍ਰਾਈਵੇਟ ਜਾਇਦਾਦ, ਜਮਾਤੀ ਜਾਇਦਾਦ ਦੀ ਸੰਸਥਾ ਹੈ, ਤਾਂ ਮਨਮੁਖ ਦੇ ਅਸਲੇ ਨੂੰ, ਉਸਦੀ ਬਣਤਰ ਨੂੰ ਸਮਝਣਾ ਬਿਲਕੁਲ ਸਿੱਧ-ਪੱਧਰੀ ਗੱਲ ਦਿਸ ਆਉਂਦੀ ਹੈ। 'ਮਨਮੁਖਾ ਦੇ ਸਿਰਿ ਜੋਰਾ ਅਮਰੁ ਹੈ' ਮਤਲਬ ਹੈ ਕਿ ਮਨਮੁਖ ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਬੰਦਾ ਹੈ। ਇਹ ਤਾਂ ਕਿਸੇ ਕੋਲੋਂ ਭੁਲਿਆ ਹੋਇਆ ਨਹੀਂ ਕਿ ਤਰਜ਼ੇ-ਜ਼ਿੰਦਗੀ ਤੇ ਉਸਦੇ ਬੰਦੇ ਦਾ ਆਪਸ ਵਿਚ ਰਿਸ਼ਤਾ ਡਾਇਲੈਕਟਿਕ ਹੁੰਦਾ ਹੈ। ਅਤੇ ਬੰਦਾ ਆਪਣੀ ਤਰਜ਼ੇ-ਜ਼ਿੰਦਗੀ ਦੇ ਰਿਸ਼ਤਿਆਂ ਦੀ ਟੋਟੈਲਿਟੀ ਦਾ ਮਜਮੂਆ ਹੁੰਦਾ ਹੈ। ਤਰਜ਼ੇ-ਜ਼ਿੰਦਗੀ ਕੋਈ ਹੋਵੇ, ਚਲਦੀ ਤਾਂ ਉਹ ਅੰਤ ਬੰਦੇ ਦੀ ਚਲਾਈ ਹੀ ਹੈ। ਕੋਈ ਤਰਜ਼ੇ-ਜ਼ਿੰਦਗੀ ਵਜੂਦ ਵਿਚ ਆ ਨਹੀਂ ਸਕਦੀ, ਚਲ ਨਹੀਂ ਸਕਦੀ, ਜਿੰਨਾ ਚਿਰ ਉਸਦੀ ਤੋਰ ਬੰਦੇ ਦਾ ਆਪਣਾ ਆਪ ਉਸਦੇ ਆਪਣੇ ਮਨ ਦਾ ਮਨੋਰਥ ਨਾ ਬਣੇ, ਜਿੰਨਾ ਚਿਰ ਉਸਦੀ ਤੋਰ ਮਨੁਖੀ ਬਣਤਰ ਦੀ ਸ਼ਕਲ ਅਖਤਿਆਰ ਨਾ ਕਰੇ। ਮਾਇਆ ਦੀ ਤਰਜ਼ੇ-ਜ਼ਿੰਦਗੀ ਚੂੰਕਿ ਜਾਇਦਾਦੀ ਤਰਜ਼ੇ-ਜ਼ਿੰਦਗੀ ਹੈ, ਉਸਦੇ ਬੰਦੇ ਦਾ ਜਾਇਦਾਦੀ ਬਣਤਰ ਵਾਲੇ ਹੋਣਾ ਲਾਜ਼ਮੀ ਅਮਲ ਹੈ। ਪ੍ਰਾਈਵੇਟ ਜਾਇਦਾਦ ਦਾ, ਜਮਾਤੀ ਜਾਇਦਾਦ ਦਾ ਅਸਲਾ ਕੀ ਹੈ? ਅਸਲਾ ਸਪਸ਼ਟ ਹੀ ਹੈ, ਸਮਾਜਕ ਪੈਦਾਵਾਰ ਦੇ

ਵਸੀਲਿਆਂ ਤੇ ਇਕਨਾਂ ਦਾ ਕਬਜ਼ਾ ਤੇ ਬਾਕੀਆਂ ਦੀ ਉਨ੍ਹਾਂ ਤੋਂ ਬੇਦਖ਼ਲੀ। ਸਮਾਜਕ ਪੈਦਾਵਾਰ ਦੇ ਵਸੀਲਿਆਂ ਉਤੇ ਜ਼ਾਤੀ, ਜਮਾਤੀ ਕਬਜ਼ੇ ਦਾ ਮਨੁੱਖੀ ਮਨ ਵਿਚ ਸਿੱਧਾ ਆਧਾਰ ਹੈ, ਖ਼ੁਦਗਰਜ਼ੀ—ਗੁਰਬਾਣੀ ਦੀ ਬੋਲੀ ਵਿਚ ਹਉਮੈ। ਬੰਦੇ ਦਾ ਸਰੂਪ ਹੋਣਾ ਮਾਇਆ ਦੇ ਮੋਹ ਦਾ, ਦੌਲਤ ਦੇ ਲਾਲਚ ਦਾ, ਅਤੇ ਤੋਰੇ ਤੁਰਨਾ ਕਾਮ ਕ੍ਰੋਧ ਲੋਭ ਮੋਹ ਹੰਕਾਰ ਦੇ। ਗੁਰਬਾਣੀ ਦੀ ਬੋਲੀ ਵਿਚ ਪੰਜਾਂ ਦੁਸ਼ਮਣਾਂ ਦੇ ਇਹ ਹਉਮੈ ਦੇ, ਖ਼ੁਦਗਰਜ਼ੀ ਦੇ, ਮਾਇਆ ਦੇ ਮੋਹ ਦੇ, ਦੌਲਤ ਦੇ ਲਾਲਚ ਦੇ ਲਾਜ਼ਮੀ ਸੰਗੀ ਹਨ? ਸੋ ਗੱਲ ਸਪਸ਼ਟ ਹੈ, ਸਾਧਾਰਨ ਹੈ। ਮਨਮੁਖ ਦੀ ਬਣਤਰ ਹੈ ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਮਨੁੱਖੀ ਰੂਪ। ਇਹ ਸਪਸ਼ਟ ਹੀ ਸਮਾਜਕ ਪੈਦਾਵਾਰ ਹੈ ਅਤੇ ਮਨਮੁਖ ਦੇ ਸਿਰ ਅਮਰ ਹੈ। ਮਾਇਆ ਦਾ, ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ, ਜਿਸਦੀ ਉਹ ਸਿਰਜਣਾ ਹੈ, ਜਿਸਨੂੰ ਉਹ ਚਲਾਉਂਦਾ ਹੈ। ਗੱਲ ਸਾਧਾਰਨ ਹੈ ਕਿ ਮਾਇਆ ਦਾ, ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਤੇ ਮਨਮੁਖ ਦਾ, ਬੰਦੇ ਦੀ ਮਨਮੁਖੀ ਬਣਤਰ ਦਾ ਮਰਨ ਜੀਉਣ ਸਾਂਝਾ ਹੈ। ਇਕ ਧਿਰ ਦਾ ਮੂੰਹ ਕਾਲਾ ਹੋਵੇ ਤੇ ਪੈਰ ਦੂਸਰੀ ਧਿਰ ਦੇ ਵੀ ਨੀਲੇ ਹੁੰਦੇ ਹਨ। ਸੱਟ ਇਕ ਧਿਰ ਦੇ ਸਿਰ ਤੇ ਵੱਜੇ ਤੇ ਜੜ੍ਹਾਂ ਦੂਸਰੀ ਧਿਰ ਦੀਆਂ ਵੀ ਹਿਲਦੀਆਂ ਹਨ। ਜਿਸ ਤਰ੍ਹਾਂ ਗੁਰਬਾਣੀ ਮਨਮੁਖ ਦੇ ਪੁੱਠੇ ਰਾਹੇ ਪਏ ਦੀ ਅਸਲੀਅਤ ਬੇਨਿਕਾਬ ਕਰਦੀ ਹੈ ਉਹ ਗੁਰਬਾਣੀ ਪੜ੍ਹਿਆਂ ਹੀ ਯਕੀਨ ਆਉਂਦਾ ਹੈ। ਤਰਜ਼ੇ-ਜ਼ਿੰਦਗੀ ਦੇ ਸਿਰਜੇ ਬੰਦੇ ਦੀ ਦੁਰਗਤੀ, ਉਸ ਤਰਜ਼ੇ-ਜ਼ਿੰਦਗੀ ਦਾ ਲਾਹ ਪਾਹ, ਉਸਦੇ ਸਿਰ ਸੁਆਹ ਹੁੰਦੀ ਹੈ। ਜਿਸ ਤਰ੍ਹਾਂ ਗੁਰਬਾਣੀ ਮਨਮੁਖ ਦੇ ਨੰਗੇਜ਼ ਨੂੰ ਨੰਗਿਆਂ ਕਰ ਕੇ, ਉਸਦੇ ਅੰਦਰਲੇ ਨੂੰ, ਉਸਦੀ ਨੀਤ ਨੂੰ, ਖੋਟੀ ਨੀਤ ਨੂੰ, ਉਸਦੀ ਕਰਤੂਤ, ਕਰਨੀ ਨੂੰ ਪਰਤਖ ਕਰ ਕੇ ਉਸਦੀ ਦੁਰਦਸ਼ਾ ਕਰਦੀ ਹੈ, ਇਸ ਨਾਲੋਂ ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਸਿਰ ਵੱਡੀ ਲਾਨ੍ਹਤ ਹੋਰ ਕੀ ਪੈ ਸਕਦੀ ਹੈ? ਤਰਜ਼ੇ-ਜ਼ਿੰਦਗੀ ਅੰਤ, ਜ਼ਿੰਦਗੀ ਤਾਂ ਬੰਦੇ ਦੀ ਹੀ ਹੁੰਦੀ ਹੈ। ਤਰਜ਼ੇ-ਜ਼ਿੰਦਗੀ ਦਾ ਅੰਤ ਸਿੱਟਾ ਤਾਂ ਬੰਦਾ ਤੇ ਉਸਦੀ ਜ਼ਿੰਦਗੀ ਦੀ ਦਸ਼ਾ ਹੀ ਹੈ।

ਮਨਮੁਖ ਮੂਲਹੁ ਭੁਲਿਆ ਵਿਚਿ ਲਬੁ ਲੋਭੁ ਅਹੰਕਾਰੁ।
ਝਗੜਾ ਕਰਦਿਆ ਅਨਦਿਨੁ ਗੁਦਰੈ ਸਬਦਿ ਨ ਕਰਹਿ ਵੀਚਾਰੁ।
ਸੁਧਿ ਮਤਿ ਕਰਤੈ ਸਭ ਹਿਰਿ ਲਈ ਬੋਲਨਿ ਸਭੁ ਵਿਕਾਰੁ।
ਦਿਤੈ ਕਿਤੈ ਨ ਸੰਤੋਖੀਅਹਿ ਅੰਤਰਿ ਤਿਸਨਾ ਬਹੁ ਅਗਿਆਨੁ ਅੰਧਾਰੁ।
ਨਾਨਕ ਮਨਮੁਖਾ ਨਾਲੋਂ ਤੁਟੀ ਭਲੀ ਜਿਨ ਮਾਇਆ ਮੋਹ ਪਿਆਰੁ।

—ਗੁਰੂ ਰਾਮਦਾਸ (316)

ਮਨਮੁਖ ਮੂਲਹੁ ਭੁਲਾਇਅਨੁ ਵਿਚਿ ਲਬੁ ਲੋਭੁ ਅਹੰਕਾਰੁ।
ਝਗੜਾ ਕਰਦਿਆ ਅਨਦਿਨੁ ਗੁਦਰੈ ਸਬਦਿ ਨ ਕਰਹਿ ਵੀਚਾਰੁ।
ਸੁਧਿ ਮਤਿ ਕਰਤੈ ਹਿਰਿ ਲਈ ਬੋਲਨਿ ਸਭੁ ਵਿਕਾਰੁ।
ਦਿਤੈ ਕਿਤੈ ਨ ਸੰਤੋਖੀਅਨਿ ਅੰਤਰਿ ਤ੍ਰਿਸਨਾ ਬਹੁਤੁ ਅਗ੍ਹਾਨੁ ਅੰਧਾਰੁ।
ਨਾਨਕ ਮਨਮੁਖਾ ਨਾਲਹੁ ਤੁਟੀਆ ਭਲੀ ਜਿਨਾ ਮਾਇਆ ਮੋਹਿ ਪਿਆਰੁ।

—ਗੁਰੂ ਅਮਰਦਾਸ (549)

ਮਨਮੁਖ ਬੋਲਿ ਨ ਜਾਣਨੀ ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ ।
ਓਇ ਥਾਉ ਕੁਥਾਉ ਨ ਜਾਣਨੀ ਉਨ ਅੰਤਰਿ ਲੋਭੁ ਵਿਕਾਰੁ ।
ਓਇ ਆਪਣੈ ਸੁਆਇ ਆਇ ਬਹਿ ਗਲਾ ਕਰਹਿ ਓਨਾ ਮਾਰੇ ਜਮੁ ਜੰਦਾਰੁ ।
ਅਗੈ ਦਰਗਹ ਲੇਖੈ ਮੰਗਿਐ ਮਾਰਿ ਖੁਆਰੁ ਕੀਚਹਿ ਕੂੜਿਆਰ ।

—ਗੁਰੂ ਅਮਰਦਾਸ (950)

ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ ।
ਵੇਖਦਿਆ ਹੀ ਭਜਿ ਜਾਨਿ ਕਦੇ ਨ ਪਾਇਨਿ ਬੰਧੁ ।
ਜਿਚਰੁ ਪੈਨਨਿ ਖਾਵਨੇ ਤਿਚਰੁ ਰਖਨਿ ਗੰਢੁ ।
ਜਿਤੁ ਦਿਨਿ ਕਿਛੁ ਨ ਹੋਵਈ ਤਿਤੁ ਦਿਨਿ ਬੋਲਨਿ ਗੰਧੁ ।
ਜੀਅ ਕੀ ਸਾਰ ਨ ਜਾਣਨੀ ਮਨਮੁਖ ਅਗਿਆਨੀ ਅੰਧੁ ।
ਕੂੜਾ ਗੰਢੁ ਨ ਚਲਈ ਚਿਕੜਿ ਪਥਰ ਬੰਧੁ ।
ਅੰਧੇ ਆਪੁ ਨ ਜਾਣਨੀ ਫਕੜੁ ਪਿਟਨਿ ਧੰਧੁ ।
ਝੂਠੇ ਮੋਹਿ ਲਪਟਾਇਆ ਹਉ ਹਉ ਕਰਤ ਬਿਹੰਧੁ ।

—ਗੁਰੂ ਅਰਜਨ (959)

ਮਨਮੁਖਿ ਅੰਧੇ ਸੁਧਿ ਨ ਕਾਈ ।
ਆਤਮਘਾਤੀ ਹੈ ਜਗਤ ਕਸਾਈ ।

—ਗੁਰੂ ਅਮਰਦਾਸ (118)

ਮਨਮੁਖੁ ਅਗਿਆਨੁ ਦੁਰਮਤਿ ਅਹੰਕਾਰੀ ।
ਅੰਤਰਿ ਕ੍ਰੋਧੁ ਜੂਐ ਮਤਿ ਹਾਰੀ ।
ਕੂੜੁ ਕੁਸਤੁ ਓਹੁ ਪਾਪ ਕਮਾਵੈ ।
ਕਿਆ ਓਹੁ ਸੁਣੈ ਕਿਆ ਆਖਿ ਸੁਣਾਵੈ ।
ਅੰਨਾ ਬੋਲਾ ਖੁਇ ਉਝੜਿ ਪਾਇ ।
ਮਨਮੁਖੁ ਅੰਧਾ ਆਵੈ ਜਾਇ ।

—ਗੁਰੂ ਅਮਰਦਾਸ (314)

ਮਨਮੁਖ ਮਾਇਆ ਮੋਹੁ ਹੈ ਨਾਮਿ ਨ ਲਗੋ ਪਿਆਰੁ ।
ਕੂੜੁ ਕਮਾਵੈ ਕੂੜੁ ਸੰਗ੍ਰਹੈ ਕੂੜੁ ਕਰੇ ਆਹਾਰੁ ।
ਬਿਖੁ ਮਾਇਆ ਧਨੁ ਸੰਚਿ ਮਰਹਿ ਅੰਤੇ ਹੋਇ ਸਭੁ ਛਾਰੁ ।
ਕਰਮ ਧਰਮ ਸਚੁ ਸੰਜਮ ਕਰਹਿ ਅੰਤਰਿ ਲੋਭੁ ਵਿਕਾਰੁ ।
ਨਾਨਕ ਜਿ ਮਨਮੁਖੁ ਕਮਾਵੈ ਸੁ ਥਾਇ ਨਾ ਪਵੈ ਦਰਗਹਿ ਹੋਇ ਖੁਆਰੁ ।

—ਗੁਰੂ ਅਮਰਦਾਸ (552)

ਮਾਇਆ ਮੋਹੁ ਪਰੇਤੁ ਹੈ ਕਾਮੁ ਕ੍ਰੋਧੁ ਅਹੰਕਾਰਾ ।
ਏਹ ਜਮ ਕੀ ਸਿਰਕਾਰ ਹੈ ਏਨਾ ਉਪਰਿ ਜਮ ਕਾ ਡੰਡੁ ਕਰਾਰਾ ।

ਮਨਮੁਖ ਜਮ ਮਗਿ ਪਾਈਅਨਿ੍ ਜਿਨ੍ ਦੂਜਾ ਭਾਉ ਪਿਆਰਾ ।
ਜਮਪੁਰਿ ਬਧੇ ਮਾਰੀਅਨਿ ਕੋ ਸੁਣੈ ਨ ਪੂਕਾਰਾ ।

—ਗੁਰੂ ਅਮਰਦਾਸ (513)

ਹਉਮੈ ਮਮਤਾ ਮੋਹਣੀ ਮਨਮੁਖਾ ਨੋ ਗਈ ਖਾਇ ।
ਜੋ ਮੋਹਿ ਦੂਜੈ ਚਿਤੁ ਲਾਇਦੇ ਤਿਨਾ ਵਿਆਪਿ ਰਹੀ ਲਪਟਾਇ ।
ਗੁਰ ਕੈ ਸਬਦਿ ਪਰਜਾਲੀਐ ਤਾ ਏਹ ਵਿਚਹੁ ਜਾਇ ।
ਤਨ ਮਨੁ ਹੋਵੈ ਉਜਲਾ ਨਾਮੁ ਵਸੈ ਮਨਿ ਆਇ ।
ਨਾਨਕ ਮਾਇਆ ਕਾ ਮਾਰਣੁ ਹਰਿ ਨਾਮੁ ਹੈ ਗੁਰਮੁਖਿ ਪਾਇਆ ਜਾਇ ।

—ਗੁਰੂ ਅਮਰਦਾਸ (513)

ਅੰਤਰਿ ਕਪਟੁ ਮਨਮੁਖੁ ਅਗਿਆਨੀ ਰਸਨਾ ਝੂਠੁ ਬੋਲਾਇ ।
ਕਪਟਿ ਕੀਤੈ ਹਰਿ ਪੁਰਖੁ ਨ ਭੀਜੈ ਨਿਤ ਵੇਖੈ ਸੁਣੈ ਸੁਭਾਇ ।
ਦੂਜੈ ਭਾਇ ਜਾਇ ਜਗੁ ਪਰਬੋਧੈ ਬਿਖੁ ਮਾਇਆ ਮੋਹ ਸੁਆਇ ।
ਇਤੁ ਕਮਾਣੈ ਸਦਾ ਦੁਖੁ ਪਾਵੈ ਜੰਮੈ ਮਰੈ ਫਿਰਿ ਆਵੈ ਜਾਇ ।
ਸਹਸਾ ਮੂਲਿ ਨ ਚੁਕਈ ਵਿਚਿ ਵਿਸਟਾ ਪਚੈ ਪਚਾਇ ।
ਜਿਸ ਨੋ ਕ੍ਰਿਪਾ ਕਰੇ ਮੇਰਾ ਸੁਆਮੀ ਤਿਸੁ ਗੁਰ ਕੀ ਸਿਖ ਸੁਣਾਇ ।
ਹਰਿ ਨਾਮੁ ਧਿਆਵੈ ਹਰਿ ਨਾਮੋ ਗਾਵੈ ਹਰਿ ਨਾਮੋ ਅੰਤਿ ਛਡਾਇ ।

—ਗੁਰੂ ਅਮਰਦਾਸ (512)

ਮਨਮੁਖੁ ਦੁਖ ਕਾ ਖੇਤੁ ਹੈ ਦੁਖੁ ਬੀਜੇ ਦੁਖੁ ਖਾਇ ।
ਦੁਖ ਵਿਚਿ ਜੰਮੈ ਦੁਖਿ ਮਰੈ ਹਉਮੈ ਕਰਤ ਵਿਹਾਇ ।
ਆਵਣੁ ਜਾਣੁ ਨ ਸੁਝਈ ਅੰਧਾ ਅੰਧੁ ਕਮਾਇ ।
ਜੋ ਦੇਵੈ ਤਿਸੈ ਨ ਜਾਣਈ ਦਿਤੇ ਕਉ ਲਪਟਾਇ ।

—ਗੁਰੂ ਅਮਰਦਾਸ (947)

ਮਨਮੁਖ ਦੇਹੀ ਭਰਮੁ ਭਤਾਰੋ ।
ਦੁਰਮਤਿ ਮਰੈ ਨਿਤ ਹੋਇ ਖੁਆਰੋ ।
ਕਾਮਿ ਕ੍ਰੋਧਿ ਮਨੁ ਦੂਜੈ ਲਾਇਆ ਸੁਪਨੈ ਸੁਖੁ ਨ ਤਾਹਾ ਹੇ ।

—ਗੁਰੂ ਅਮਰਦਾਸ (1058)

ਸੂਰਜੁ ਤਪੈ ਅਗਨਿ ਬਿਖੁ ਝਾਲਾ ।
ਅਪਤੁ ਪਸੂ ਮਨਮੁਖੁ ਬੇਤਾਲਾ ।
ਆਸਾ ਮਨਸਾ ਕੂੜੁ ਕਮਾਵਹਿ ਰੋਗੁ ਬੁਰਾ ਬੁਰਿਆਰਾ ਹੇ ।

—ਗੁਰੂ ਨਾਨਕ (1029)

ਆਸਾ ਮਨਸਾ ਏਹੁ ਸਰੀਰੁ ਹੈ ਅੰਤਰਿ ਜੋਤਿ ਜਗਾਏ ।
ਨਾਨਕ ਮਨਮੁਖਿ ਬੰਧੁ ਹੈ ਗੁਰਮੁਖਿ ਮੁਕਤਿ ਕਰਾਏ ।

—ਗੁਰੂ ਅਮਰਦਾਸ (559)

ਮਾਇਆ ਮੋਹੁ ਗੁਬਾਰੁ ਹੈ ਗੁਰ ਬਿਨੁ ਗਿਆਨੁ ਨ ਹੋਈ ।

—ਗੁਰੂ ਅਮਰਦਾਸ (559)

ਮਨਮੁਖੁ ਊਧਾ ਕਉਲੁ ਹੈ ਨਾ ਤਿਸੁ ਭਗਤਿ ਨ ਨਾਉ ।
ਸਕਤੀ ਅੰਦਰਿ ਵਰਤਦਾ ਕੂੜੁ ਤਿਸ ਕਾ ਹੈ ਉਪਾਉ ।
ਤਿਸ ਕਾ ਅੰਦਰੁ ਚਿਤੁ ਨ ਭਿਜਈ ਮੁਖਿ ਫੀਕਾ ਆਲਾਉ ।
ਓਇ ਧਰਮਿ ਰਲਾਏ ਨਾ ਰਲਨਿ ਓਨਾ ਅੰਦਰਿ ਕੂੜੁ ਸੁਆਉ ।
ਨਾਨਕ ਕਰਤੈ ਬਣਤ ਬਣਾਈ ਮਨਮੁਖ ਕੂੜੁ ਬੋਲਿ ਬੋਲਿ ਡੁਬੇ
ਗੁਰਮੁਖਿ ਤਰੇ ਜਪਿ ਹਰਿ ਨਾਉ ।

—ਗੁਰੂ ਅਮਰਦਾਸ (511)

ਮਨਮੁਖ ਆਸਾ ਨਹੀ ਉਤਰੈ ਦੂਜੈ ਭਾਇ ਖੁਆਏ ।
ਉਦਰੁ ਨੈ ਸਾਣੁ ਨ ਭਰੀਐ ਕਬਹੂ ਤ੍ਰਿਸਨਾ ਅਗਨਿ ਪਚਾਏ ।

—ਗੁਰੂ ਅਮਰਦਾਸ (1131)

ਕਲਿ ਮਹਿ ਪ੍ਰੇਤ ਜਿਨੀ ਰਾਮੁ ਨ ਪਛਾਤਾ ਸਤਜੁਗਿ ਪਰਮ ਹੰਸ ਬੀਚਾਰੀ ।
ਦੁਆਪੁਰਿ ਤ੍ਰੇਤੈ ਮਾਣਸ ਵਰਤਹਿ ਵਿਰਲੈ ਹਉਮੈ ਮਾਰੀ ।
ਕਲਿ ਮਹਿ ਰਾਮ ਨਾਮਿ ਵਡਿਆਈ ।
ਜੁਗਿ ਜੁਗਿ ਗੁਰਮੁਖਿ ਏਕੋ ਜਾਤਾ ਵਿਣੁ ਨਾਵੈ ਮੁਕਤਿ ਨ ਪਾਈ ।

—ਗੁਰੂ ਅਮਰਦਾਸ (1131–32)

ਦੁਬਿਧਾ ਮਨਮੁਖ ਰੋਗਿ ਵਿਆਪੇ ਤ੍ਰਿਸਨਾ ਜਲਹਿ ਅਧਿਕਾਈ ।
ਮਰਿ ਮਰਿ ਜੰਮਹਿ ਠਉਰ ਨ ਪਾਵਹਿ ਬਿਰਥਾ ਜਨਮੁ ਗਵਾਈ ।
ਮੇਰੇ ਪ੍ਰੀਤਮ ਕਰਿ ਕ੍ਰਿਪਾ ਦੇਹੁ ਬੁਝਾਈ ।
ਹਉਮੈ ਰੋਗੀ ਜਗਤੁ ਉਪਾਇਆ ਬਿਨੁ ਸਬਦੈ ਰੋਗੁ ਨ ਜਾਈ ।

—ਗੁਰੂ ਅਮਰਦਾਸ (1130)

ਮਨਮੁਖਿ ਦੁਬਿਧਾ ਸਦਾ ਹੈ ਰੋਗੀ ਰੋਗੀ ਸਗਲ ਸੰਸਾਰਾ ।
ਗੁਰਮੁਖਿ ਬੂਝਹਿ ਰੋਗੁ ਗਵਾਵਹਿ ਗੁਰ ਸਬਦੀ ਵੀਚਾਰਾ ।

—ਗੁਰੂ ਅਮਰਦਾਸ (1130)

ਦੁਖ ਵਿਚਿ ਜੰਮੈ ਦੁਖਿ ਮਰੈ ਦੁਖ ਵਿਚਿ ਕਾਰ ਕਮਾਇ ।
ਗਰਭ ਜੋਨੀ ਵਿਚਿ ਕਦੇ ਨ ਨਿਕਲੈ ਬਿਸਟਾ ਮਾਹਿ ਸਮਾਇ ।

ਧ੍ਰਿਗੁ ਧ੍ਰਿਗੁ ਮਨਮੁਖਿ ਜਨਮੁ ਗਵਾਇਆ ।
ਪੂਰੇ ਗੁਰ ਕੀ ਸੇਵ ਨ ਕੀਨੀ ਹਰਿ ਕਾ ਨਾਮੁ ਨ ਭਾਇਆ ।

—ਗੁਰੂ ਅਮਰਦਾਸ (1130-31)

ਮਨਮੁਖ ਜਗਤੁ ਨਿਰਧਨੁ ਹੈ ਮਾਇਆ ਨੋ ਬਿਲਲਾਇ ।
ਅਨਦਿਨੁ ਫਿਰਦਾ ਸਦਾ ਰਹੈ ਭੁਖ ਨ ਕਦੇ ਜਾਇ ।
ਸਾਂਤਿ ਨ ਕਦੇ ਆਵਈ ਨਹ ਸੁਖੁ ਵਸੈ ਮਨਿ ਆਇ ।
ਸਦਾ ਚਿੰਤ ਚਿਤਵਦਾ ਰਹੈ ਸਹਸਾ ਕਦੇ ਨ ਜਾਇ ।
ਨਾਨਕ ਵਿਣੁ ਸਤਿਗੁਰ ਮਤਿ ਭਵੀ ਸਤਿਗੁਰ ਨੋ ਮਿਲੈ ਤਾ ਸਬਦੁ ਕਮਾਇ ।
ਸਦਾ ਸਦਾ ਸੁਖ ਮਹਿ ਰਹੈ ਸਚੇ ਮਾਹਿ ਸਮਾਇ ।

—ਗੁਰੂ ਅਮਰਦਾਸ (1092)

ਸਿਫਤਿ ਖਜਾਨਾ ਬਖਸ ਹੈ ਜਿਸੁ ਬਖਸੈ ਸੋ ਖਰਚੈ ਖਾਇ ।
ਸਤਿਗੁਰ ਬਿਨੁ ਹਥਿ ਨ ਆਵਈ ਸਭ ਥਕੇ ਕਰਮ ਕਮਾਇ ।
ਨਾਨਕ ਮਨਮੁਖੁ ਜਗਤੁ ਧਨਹੀਣੁ ਹੈ ਅਗੈ ਭੁਖਾ ਕਿ ਖਾਇ ।

—ਗੁਰੂ ਅਮਰਦਾਸ (548)

ਮਨਮੁਖ ਤਤੁ ਨ ਜਾਣਨੀ ਪਸੂ ਮਾਹਿ ਸਮਾਨਾ ।

—ਗੁਰੂ ਨਾਨਕ (1009)

ਜੰਮਣੁ ਮਰਣਾ ਹੈ ਸੰਸਾਰੁ ।
ਮਨਮੁਖੁ ਅਚੇਤੁ ਮਾਇਆ ਮੋਹੁ ਗੁਬਾਰੁ ।
ਪਰ ਨਿੰਦਾ ਬਹੁ ਕੂੜੁ ਕਮਾਵੈ ।
ਵਿਸਟਾ ਕਾ ਕੀੜਾ ਵਿਸਟਾ ਮਾਹਿ ਸਮਾਵੈ ।

—ਗੁਰੂ ਅਮਰਦਾਸ (364)

ਬਿਨੁ ਕਰਮਾ ਸਭ ਭਰਮਿ ਭੁਲਾਈ ।
ਮਾਇਆ ਮੋਹਿ ਬਹੁਤੁ ਦੁਖੁ ਪਾਈ ।
ਮਨਮੁਖ ਅੰਧੇ ਠਉਰ ਨ ਪਾਈ ।
ਬਿਸਟਾ ਕਾ ਕੀੜਾ ਬਿਸਟਾ ਮਾਹਿ ਸਮਾਈ ।

—ਗੁਰੂ ਅਮਰਦਾਸ (1175)

ਹਉਮੈ ਵਡਾ ਰੋਗੁ ਹੈ ਭਾਇ ਦੂਜੈ ਕਰਮ ਕਮਾਇ ।
ਨਾਨਕ ਮਨਮੁਖਿ ਜੀਵਦਿਆ ਮੁਏ ਹਰਿ ਵਿਸਰਿਆ ਦੁਖੁ ਪਾਇ ।

—ਗੁਰੂ ਅਮਰਦਾਸ (589)

ਮਨਮੁਖੁ ਕਾਇਰੁ ਕਰੂਪੁ ਹੈ ਬਿਨੁ ਨਾਵੈ ਨਕੁ ਨਾਹਿ ।
ਅਨਦਿਨੁ ਧੰਧੈ ਵਿਆਪਿਆ ਸੁਪਨੈ ਭੀ ਸੁਖੁ ਨਾਹਿ ।

ਨਾਨਕ ਗੁਰਮੁਖਿ ਹੋਵਹਿ ਤਾ ਉਬਰਹਿ ਨਾਹਿ ਤ ਬਧੇ ਦੁਖ ਸਹਾਹਿ ।

—ਗੁਰੂ ਅਮਰਦਾਸ (591)

ਸਬਦੁ ਨ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ ।
ਹਰਿ ਰਸੁ ਨ ਪਾਇਆ ਬਿਰਥਾ ਜਨਮੁ ਗਵਾਇਆ ਜੰਮਹਿ ਵਾਰੋ ਵਾਰਾ ।
ਬਿਸਟਾ ਕੇ ਕੀੜੇ ਬਿਸਟਾ ਮਾਹਿ ਸਮਾਣੇ ਮਨਮੁਖ ਮੁਗਧ ਗੁਬਾਰਾ ।

—ਗੁਰੂ ਅਮਰਦਾਸ (601)

ਮਨਮੁਖ ਵਿਣੁ ਨਾਵੈ ਕੂੜਿਆਰ ਫਿਰਹਿ ਬੇਤਾਲਿਆ ।
ਪਸੂ ਮਾਣਸ ਚੰਮਿ ਪਲੇਟੇ ਅੰਦਰਹੁ ਕਾਲਿਆ ।

—ਗੁਰੂ ਨਾਨਕ (1284)

ਸਾਰਾ ਦਿਨੁ ਲਾਲਚਿ ਅਟਿਆ ਮਨਮੁਖਿ ਹੋਰੇ ਗਲਾ ।
ਰਾਤੀ ਊਘੈ ਦਬਿਆ ਨਵੇ ਸੋਤ ਸਭਿ ਢਿਲਾ ।
ਮਨਮੁਖਾ ਦੈ ਸਿਰਿ ਜੋਰਾ ਅਮਰੁ ਹੈ ਨਿਤ ਦੇਵਹਿ ਭਲਾ ।
ਜੋਰਾ ਦਾ ਆਖਿਆ ਪੁਰਖ ਕਮਾਵਦੇ ਸੇ ਅਪਵਿਤ ਅਮੇਧ ਖਲਾ ।
ਕਾਮਿ ਵਿਆਪੇ ਕੁਸੁਧ ਨਰ ਸੇ ਜੋਰਾ ਪੁਛਿ ਚਲਾ ।
ਸਤਿਗੁਰ ਕੈ ਆਖਿਐ ਜੋ ਚਲੈ ਸੋ ਸਤਿ ਪੁਰਖੁ ਭਲ ਭਲਾ ।
ਜੋਰਾ ਪੁਰਸ ਸਭਿ ਆਪਿ ਉਪਾਇਅਨੁ ਹਰਿ ਖੇਲ ਸਭਿ ਖਿਲਾ ।
ਸਭ ਤੇਰੀ ਬਣਤ ਬਣਾਵਣੀ ਨਾਨਕ ਭਲ ਭਲਾ ।

—ਗੁਰੂ ਰਾਮਦਾਸ (304)

ਮਨਮੁਖੁ ਅਗਿਆਨੀ ਅੰਧੁ ਅੰਧਾਰਾ ।
ਧੰਧੈ ਧਾਵਤੁ ਜਨਮੁ ਗਵਾਇਆ ਬਿਨੁ ਨਾਵੈ ਦੁਖੁ ਪਾਇਆ ।

—ਗੁਰੂ ਅਮਰਦਾਸ (1067)

ਗੁਰਬਾਣੀ ਨਿਖੇੜ ਕਰਦੀ ਹੈ ਸਿੱਧਾ ਦੋ ਡੱਕ । ਮਾਇਆ, ਮਾਇਆ ਦੀ ਤਰਜ਼ੇ-ਜ਼ਿੰਦਗੀ, ਉਸਦਾ ਸਭ ਅਮਲਾ ਫੈਲਾ ਬਦ ਹੈ । ਬਦੀ ਦਾ ਸੋਮਾ ਹੈ । ਬੰਦੇ ਦੀ ਗੁਲਾਮੀ ਹੈ, ਗਿਰਾਵਟ, ਵਹਿਸ਼ਤ ਹੈ । ਉਸਦਾ ਸਿਰਜਿਆ ਬੰਦਾ—ਮਨਮੁਖ, ਬੰਦੇ ਦਾ ਪੁਤ ਨਹੀਂ, ਬਦ ਦਾ ਬੀ ਹੈ । ਗੁਰਬਾਣੀ ਉਸਨੂੰ ਬੰਦੇ ਦੀ ਜੂਨੋਂ ਬੇਜੂਨ ਹੋਇਆ—ਵਿਗੜੀ ਹੋਈ ਜੂਨ—ਜਿੰਨ, ਭੂਤ ਕਰਾਰ ਦੇਂਦੀ ਹੈ ।

ਕਲੀ ਅੰਦਰਿ ਨਾਨਕ ਜਿੰਨਾਂ ਦਾ ਅਉਤਾਰੁ ।

—ਗੁਰੂ ਨਾਨਕ (556)

ਕਲਿ ਮਹਿ ਪ੍ਰੇਤ ਜਿਨੀ ਰਾਮੁ ਨ ਪਛਾਤਾ ।
ਸਤਜੁਗਿ ਪਰਮ ਹੰਸ ਬੀਚਾਰੀ ।

—ਗੁਰੂ ਅਮਰਦਾਸ (1131)

ਮਾਣਸ ਮੂਰਤਿ ਨਾਨਕੁ ਨਾਮੁ । ਕਰਣੀ ਕੁਤਾ ਦਰਿ ਫੁਰਮਾਨੁ ।

—ਗੁਰੂ ਨਾਨਕ (350)

ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ ।
ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ ।

—ਗੁਰੂ ਨਾਨਕ (1242)

ਇਹ ਬੁਨਿਆਦੀ ਤੱਥ ਜਿੰਨੀ ਵੇਰ ਵੀ ਦੁਹਰਾਇਆ ਜਾਵੇ ਉਨਾਂ ਹੀ ਥੋੜਾ ਹੈ ਕਿ ਬੰਦੇ ਦੀ ਜ਼ਿੰਦਗੀ ਵਿਚ ਦੋ ਹੀ ਧਿਰਾਂ ਹਨ—ਬੰਦਾ ਆਪ ਤੇ ਉਸਦੇ ਆਪਣੀ ਹੱਥੀਂ ਪੈਦਾ ਕੀਤੇ ਉਸਦੀ ਜ਼ਿੰਦਗੀ ਦੇ ਵਸੀਲੇ—ਸਮਾਜਕ ਪੈਦਾਵਾਰ; ਪਦਾਰਥ । ਬੰਦੇ ਵਾਸਤੇ ਜ਼ਿੰਦਗੀ ਜੀਉਣ ਦੇ ਸਿਰਫ਼ ਦੋ ਹੀ ਰਾਹ, ਦੋ ਹੀ ਤਰੀਕੇ, ਦੋ ਹੀ ਤਰਜ਼ੇ-ਜ਼ਿੰਦਗੀਆਂ ਹਨ । ਸਮਾਜਕ ਮਨੁੱਖੀ ਜ਼ਿੰਦਗੀ ਦੇ ਸਿਰਫ਼ ਦੋ ਹੀ ਪੈਟਰਨ ਹਨ । ਇਕ ਸਿੱਧਾ ਤੇ ਦੂਸਰਾ ਪੁੱਠਾ । ਇਹ ਦੋਵੇਂ ਰਾਹ, ਦੋਵੇਂ ਪੈਟਰਨ, ਦੋਵੇਂ ਤਰਜ਼ੇ-ਜ਼ਿੰਦਗੀਆਂ ਦੋਹਾਂ ਧਿਰਾਂ ਦੇ, ਬੰਦੇ ਦੀ ਜ਼ਿੰਦਗੀ ਦਾ ਅਰਥ-ਮਨੋਰਥ ਬਣਨ ਤੇ ਆਧਾਰਤ ਹਨ । ਜੇ ਸਮਾਜਕ ਮਨੁੱਖੀ ਜ਼ਿੰਦਗੀ ਦਾ ਅਰਥ-ਮਨੋਰਥ ਬੰਦਾ ਹੈ, ਉਸਦੇ ਨਸਲੀ ਅਸਲੇ ਸਮਾਜਕਤਾ ਦੀ ਉਸਾਰੀ, ਪੱਕਿਆਈ ਹੈ, ਉਸ ਦੀਆਂ ਅੰਦਰ-ਲੀਆਂ ਸ਼ਕਤੀਆਂ ਦੀ, ਦਿਲ ਦਿਮਾਗ ਦੀਆਂ ਸ਼ਕਤੀਆਂ ਦੀ ਸਮਾਜਕਤਾ ਦੇ ਨਵਿਤ ਵਰਤੋਂ, ਉਸਾਰੀ ਤੇ ਵਿਕਾਸ ਹੈ; ਤੇ ਸਮਾਜਕਤਾ ਦੀ, ਤੇ ਉਸਦੇ ਨਵਿਤ ਇਨ੍ਹਾਂ ਸ਼ਕਤੀਆਂ ਦੀ ਉਸਾਰੀ ਤੇ ਵਿਕਾਸ ਬੰਦੇ ਦੀ ਬੇਹਤਰੀ ਤੇ ਸਫ਼ਲਤਾ ਦਾ ਪੈਮਾਨਾ ਹੈ, ਤੇ ਪੈਦਾਵ ਰ-ਪਦਾਰਥ ਇਸ ਉਸਾਰੀ ਤੇ ਵਿਕਾਸ ਦੇ ਵਸੀਲੇ ਹਨ; ਤਾਂ ਬੰਦੇ ਦੀ ਜ਼ਿੰਦਗੀ ਦਾ ਰਾਹ, ਉਸਦਾ ਪੈਟਰਨ ਸਿੱਧਾ ਹੈ । ਇਹ ਰਾਹ, ਇਹ ਪੈਟਰਨ ਬੰਦੇ ਦੀ ਆਜ਼ਾਦੀ ਦਾ, ਸਰਬੱਤ ਦੀ ਆਜ਼ਾਦੀ ਦਾ ਰਾਹ ਹੈ । ਗੁਰਬਾਣੀ ਦੀ ਬੋਲੀ ਵਿਚ ਇਹ ਨਾਮ ਹੈ, ਨਾਮ ਦੀ ਤਰਜ਼ੇ-ਜ਼ਿੰਦਗੀ ਹੈ । ਦੂਸਰੇ ਪਾਸੇ, ਜੇ ਇਸਦੇ ਉਲਟ, ਬੰਦੇ ਦੀ ਜ਼ਿੰਦਗੀ ਦੇ ਵਸੀਲੇ-ਪੈਦਾਵਾਰ ਪਦਾਰਥ ਪੈਸਾ, ਉਸਦੀ ਜ਼ਿੰਦਗੀ ਦਾ ਅਰਥ, ਸਮਾਜਕ ਮਨੁੱਖੀ ਜ਼ਿੰਦਗੀ ਦਾ ਮਨੋਰਥ ਬਣ ਜਾਣ, ਤੇ ਬੰਦਾ ਉਨ੍ਹਾਂ ਨੂੰ ਪੈਦਾ ਕਰਨ ਦਾ ਵਸੀਲਾ-ਸੰਦ ਬਣ ਜਾਵੇ, ਤਾਂ ਬੰਦੇ ਦੇ ਜੀਉਣ ਦਾ ਰਾਹ, ਤਰਜ਼ੇ-ਜ਼ਿੰਦਗੀ—ਜ਼ਿੰਦਗੀ ਦਾ ਪੈਟਰਨ ਪੁਠਾ ਹੈ । ਇਹ ਬੰਦੇ ਦਾ, ਬੰਦੇ ਦੀ ਹਾਲਤ ਤੋਂ ਡਿੱਗ ਕੇ ਵਸਤੂ ਬਣਨ ਦਾ ਰਾਹ ਹੈ । ਗੁਰਬਾਣੀ ਦੀ ਬੋਲੀ ਵਿਚ ਇਹ ਪੁੱਠਾ ਰਾਹ ਮਾਇਆ ਹੈ । ਮਾਇਆ ਦੀ ਤਰਜ਼ੇ-ਜ਼ਿੰਦਗੀ ਹੈ । ਇਹ ਬੰਦੇ ਦੀ ਜ਼ਿੰਦਗੀ ਨੂੰ ਪੁੱਠੀ ਭੁਆਟਣੀ ਹੈ । ਉਸਦਾ ਅਸਲਿਉਂ ਬੇ-ਅਸਲ, ਸਿਰ ਭਾਰ ਹੋਣਾ ਹੈ । ਉਸਦਾ ਹੁਲੀਆ ਵਿਗੜਨਾ ਹੈ । ਬੰਦਾ ਚੂੰਕਿ ਚੇਤੰਨ ਜੀਵ ਹੈ ਤੇ ਚੇਤੰਨ ਜੀਵ ਹੋਣ ਦੇ ਨਾਤੇ ਉਹ ਆਪਣੇ ਨਜ਼ਰੀਏ ਦਾ, ਕਲਚਰ ਦਾ ਤੋਰਿਆ ਤੁਰਦਾ ਹੈ । (ਕਲਚਰ ਹੈ ਕੀ ? ਦਿਲ ਦੀ, ਜਜ਼ਬੇ ਦੀ ਬੋਲੀ ਵਿਚ ਨਜ਼ਰੀਆ) । ਇਸ ਵਾਸਤੇ ਤਰਜ਼ੇ-ਜ਼ਿੰਦਗੀ ਭਾਵੇਂ ਸਿੱਧੇ ਰਾਹ ਦੀ ਹੋਵੇ ਤੇ ਭਾਵੇਂ ਪੁੱਠੇ ਦੀ, ਬੰਦੇ ਨੂੰ ਆਪਣੇ ਜੂਲੇ ਜੋਣ ਵਾਸਤੇ, ਆਪਣੀ ਰਾਸੇ ਕਰਨ ਵਾਸਤੇ ਲਾਜ਼ਮੀ ਆਪਣਾ ਨਜ਼ਰੀਆ ਪੇਸ਼ ਕਰਦੀ ਹੈ, ਆਪਣੀ ਕਲਚਰ ਉਸਾਰਦੀ ਹੈ । ਮਾਇਆ, ਮਾਇਆ ਦੀ ਤਰਜ਼ੇ-ਜ਼ਿੰਦਗੀ ਪੈਸੇ ਨੂੰ ਰੱਬ ਬਣਾਉਂਦੀ ਹੈ । ਜਾਇਦਾਦ ਬਣਾਉਣ ਨੂੰ ਬੰਦੇ ਦੀ ਜ਼ਿੰਦਗੀ ਦਾ ਮਨੋਰਥ ਸਥਾਪਤ ਕਰਦੀ ਹੈ ।

ਮਾਇਆ ਮਨਹੁ ਨ ਵੀਸਰੈ ਮਾਂਗੈ ਦੰਮਾ ਦੰਮ ।

—ਗੁਰੂ ਅਮਰਦਾਸ (1093)

ਲੋਭਿ ਗ੍ਰਸਿਓ ਦਸਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ ।

—ਗੁਰੂ ਤੇਗ ਬਹਾਦਰ (411)

ਮਾਇਆ ਦੀ ਤਰਜ਼ੇ-ਜ਼ਿੰਦਗੀ ਬੰਦੇ ਨੂੰ ਪੁਠੇ ਨਜ਼ਰੀਏ ਦੀ ਪੱਟੀ ਪੜ੍ਹਾ ਕੇ, ਮਾਰੂ ਨਜ਼ਰੀਏ ਦੇ ਲੜ ਲਾ ਕੇ, ਉਸ ਨੂੰ ਉਸ ਦੇ ਹੱਡੀਂ ਰਚਾ ਕੇ, ਉਸ ਦੇ ਦਿਲ ਨੂੰ ਲਲਚਾ ਕੇ, ਉਸ ਨੂੰ ਮਨਮੁਖ ਬਣਾਉਂਦੀ ਹੈ। ਉਸ ਦੇ ਜੜ੍ਹੀਂ ਤੇਲ ਦੇਂਦੀ ਹੈ। ਉਸ ਦੇ ਆਪਣੇ ਹੱਥੀਂ ਉਸ ਦੀ ਜ਼ਿੰਦਗੀ ਨੂੰ ਤਬਾਹ ਕਰਵਾਉਂਦੀ ਹੈ। ਤਰਜ਼ੇ-ਜ਼ਿੰਦਗੀ ਚੂੰਕਿ ਬੰਦੇ ਨੂੰ ਲਾਜ਼ਮੀ ਆਪਣੇ ਸੱਚੇ ਵਿਚ ਢਾਲਦੀ ਹੈ ਅਤੇ ਉਸ ਦੇ ਸੱਚੇ ਵਿਚ ਢਲਿਆ ਬੰਦਾ ਹੀ ਉਸ ਨੂੰ ਚਲਾਉਂਦਾ ਹੈ; ਦੋਵੇਂ ਇਕ ਦੂਸਰੇ ਦੇ ਉਸਰਈਏ ਹਨ। ਇਕ ਦੂਸਰੇ ਨਾਲੋਂ ਨਿਖੇੜੇ ਜਾ ਹੀ ਨਹੀਂ ਸਕਦੇ। ਇਸ ਵਾਸਤੇ ਦੋਹਾਂ ਦੀਆਂ ਬਣਤਰਾਂ ਇਕ ਦੂਸਰੇ ਦਾ ਲਾਜ਼ਮੀ ਅਕਸ ਹੁੰਦੀਆਂ ਹਨ। ਚੂੰਕਿ ਤਰਜ਼ੇ-ਜ਼ਿੰਦਗੀਆਂ ਹੀ ਬੁਨਿਆਦੀ ਤੌਰ ਤੇ ਸਿਰਫ਼ ਦੋ ਮੁਮਕਿਨ ਹਨ। ਸਮਾਜ ਦੀਆਂ ਆਰਥਕ ਨੀਹਾਂ ਵੀ ਸਿਰਫ਼ ਦੋ ਕਿਸਮ ਦੀਆਂ ਹੀ ਮੁਮਕਿਨ ਹਨ। ਸਮਾਜਕ ਪੈਦਾਵਾਰ ਦੇ ਵਸੀਲਿਆਂ ਦੀ ਹੋਂਦ ਵੀ ਸਿਰਫ਼ ਦੋ ਬੁਨਿਆਦੀ ਸ਼ਕਲਾਂ ਵਿਚ ਹੀ ਮੁਮਕਿਨ ਹੈ। ਪ੍ਰਾਈਵੇਟ ਮਲਕੀਅਤ-ਜਮਾਤੀ ਮਲਕੀਅਤ—ਪ੍ਰਾਈਵੇਟ ਜਾਇਦਾਦ-ਜਮਾਤੀ ਜਾਇਦਾਦ ਦੀ ਸ਼ਕਲ ਵਿਚ, ਤੇ ਸਰਬੱਤ ਦੀ ਸਾਂਝੀ ਮਲਕੀਅਤ ਦੀ ਸ਼ਕਲ ਵਿਚ। ਖ਼ਾਸ ਤਰਜ਼ੇ-ਜ਼ਿੰਦਗੀ ਵਿਚ ਇਹ ਵਸੀਲੇ ਕਿਸ ਸ਼ਕਲ ਵਿਚ ਹੋਣਗੇ, ਸਮਾਜ ਦੀ ਆਰਥਕ ਨੀਂਹ ਕੀ ਹੋਵੇਗੀ, ਇਹ ਤਰਜ਼ੇ-ਜ਼ਿੰਦਗੀ ਦੇ ਬੰਦੇ ਦੀ ਬਣਤਰ ਤੋਂ ਸਾਫ਼ ਹੁੰਦਾ ਹੈ। ਜੇ ਬੰਦਾ ਹਉਮੈ-ਖ਼ੁਦਗਰਜ਼ੀ, ਮਾਇਆ ਦੇ ਮੋਹ, ਦੌਲਤ ਦੇ ਲਾਲਚ ਦਾ ਸਰੂਪ ਹੈ ਤਾਂ ਸਪਸ਼ਟ ਹੈ ਕਿ ਜਿਸ ਤਰਜ਼ੇ-ਜ਼ਿੰਦਗੀ ਦਾ ਉਹ ਬੰਦਾ ਹੈ ਉਸ ਵਿਚ ਸਮਾਜਕ ਪੈਦਾਵਾਰ ਦੇ ਵਸੀਲੇ ਪ੍ਰਾਈਵੇਟ ਜਾਇਦਾਦ ਦੀ, ਜਮਾਤੀ ਜਾਇਦਾਦ ਦੀ ਸ਼ਕਲ ਵਿਚ ਹਨ। ਤੇ ਉਸ ਸਮਾਜ ਦੀ ਆਰਥਕ ਨੀਂਹ ਹੈ। ਪ੍ਰਾਈਵੇਟ ਜਾਇਦਾਦ ਦੀ ਸੰਸਥਾ ਦੂਸਰੇ ਪਾਸੇ ਜੇ ਇਹ ਵਸੀਲੇ ਅਸਲਿਉਂ—ਸਿਰਫ਼ ਰੂਪੋਂ ਹੀ ਨਹੀਂ—ਸਰਬੱਤ ਦੀ ਸਾਂਝੀ ਮਲਕੀਅਤ ਹਨ ਤਾਂ ਉਸ ਤਰਜ਼ੇ-ਜ਼ਿੰਦਗੀ ਦੇ ਬੰਦੇ ਦਾ ਅਸਲਾ ਸਮਾਜਕਤਾ, ਸਰਬੱਤ ਦੀ ਸਾਂਝ ਦਾ ਹੋਵੇਗਾ। ਉਹ ਸਰਬੱਤ ਦੇ ਪਿਆਰ ਦਾ ਸਰੂਪ ਹੋਵੇਗਾ। ਮਨੁੱਖੀ ਲੋੜਾਂ ਪੂਰੀਆਂ ਕਰਨ ਤੋਂ ਵੱਧ ਉਸ ਦੀ ਕਾਮਨਾ ਹੀ ਨਹੀਂ ਹੋਵੇਗੀ। ਲਾਲਚ ਦਾ, ਤ੍ਰਿਸ਼ਨਾ ਦਾ ਉਸ ਨੂੰ ਪ੍ਰਛਾਵਾਂ ਵੀ ਨਹੀਂ ਹੋਵੇਗਾ। ਸਮਾਜ ਸਪਸ਼ਟ ਹੀ ਬੰਦੇ ਦੇ ਅਮਲ ਦਾ ਖੇਤਰ ਹੈ। ਬੰਦਾ ਤੇ ਉਸ ਦਾ ਸਮਾਜ ਇਕ ਦੂਸਰੇ ਦਾ ਅਕਸ ਹਨ। ਉਨ੍ਹਾਂ ਦੋਹਾਂ ਦੀ ਦਸ਼ਾ ਦਾ ਇਕੋ ਹੋਣਾ ਲਾਜ਼ਮੀ ਹੈ। ਜੇ ਬੰਦਾ ਰੋਗੀ ਹੈ, ਦੁਖੀ ਹੈ ਤਾਂ ਤਰਜ਼ੇ-ਜ਼ਿੰਦਗੀ ਕਿਸ ਤਰ੍ਹਾਂ ਨਿਰੋਈ, ਸਿਹਤਮੰਦ ਤੇ ਸੁਖਦਾਈ ਹੋ ਸਕਦੀ ਹੈ?

ਮਨਮੁਖਿ ਦੁਬਿਧਾ ਸਦਾ ਹੈ ਰੋਗੀ ਰੋਗੀ ਸਗਲ ਸੰਸਾਰਾ।

—ਗੁਰੂ ਅਮਰਦਾਸ (1130)

ਫਰੀਦਾ ਮੈ ਜਾਨਿਆ ਦੁਖੁ ਮੁਝ ਕੂ, ਦੁਖੁ ਸਬਾਇਐ ਜਗਿ ।
ਊਚੇ ਚੜਿ ਕੈ ਦੇਖਿਆ, ਤਾਂ ਘਰਿ ਘਰਿ ਏਹਾ ਅਗਿ ।

—ਫਰੀਦ (1382)

ਮਨਮੁਖ ਤੇ ਮਾਇਆ ਦੀ ਤਰਜ਼ੇ-ਜ਼ਿੰਦਗੀ ਇਕ ਦੂਸਰੇ ਦਾ ਅਕਸ ਹਨ। ਬੰਦਾ ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਨਜ਼ਰੀਏ ਤੇ ਕਲਚਰ ਦੇ ਲੜ ਲਗ ਕੇ, ਆਪਣੀ ਬਣਤਰ ਜਾਇਦਾਦੀ ਬਣਵਾ ਕੇ ਦੀਰਘ ਰੋਗ ਦਾ ਸ਼ਿਕਾਰ ਹੈ। ਪੂਰ ਪੂਰ ਦੁਖੀ ਹੈ। ਗੁਰਬਾਣੀ ਇਨ੍ਹਾਂ ਦੋਹਾਂ ਦੀ ਦਸ਼ਾ ਬਾਬਤ ਭੁਲੇਖੇ ਦੀ ਕੋਈ ਗੁੰਜਾਇਸ਼ ਨਹੀਂ ਰਹਿਣ ਦੇਂਦੀ। ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਪਾਇਆ ਮਨਮੁਖ ਪੁੱਠੇ ਰਾਹੇ ਪੈ ਗਿਆ ਹੈ। ਬੰਦੇ ਦੀ ਜ਼ਿੰਦਗੀ ਦਾ ਅਰਥ-ਅਸਲ ਮਨੋਰਥ, ਉਸਦੀ ਆਜ਼ਾਦੀ ਹੈ—ਉਸਦੀ ਪ੍ਰਾਪਤੀ, ਉਸਦੀ ਉਸਾਰੀ। ਬੰਦੇ ਦੀ ਆਜ਼ਾਦੀ ਦਾ ਮੂਲ—ਉਸਦੀ ਵਸਤੂ ਹੈ, ਉਸਦਾ ਨਸਲੀ ਅਸਲਾ, ਉਸਦੀ ਸਮਾਜਕਤਾ, ਸਰਬੱਤ ਦੀ ਸਾਂਝ,ਤੇ ਸਮਾਜਕਤਾ ਦੇ ਨਵਿਤ ਉਸਦੇ ਅੰਦਰਲੇ ਦੀਆਂ, ਦਿਲ ਦਿਮਾਗ ਦੀਆਂ ਸ਼ਕਤੀਆਂ ਦੀ ਵਰਤੋਂ, ਤੇ ਇਸ ਵੇਗ ਵਿਚ ਉਨ੍ਹਾਂ ਦਾ ਵਿਕਾਸ, ਉਨ੍ਹਾਂ ਦੀ ਉਸਾਰੀ। ਸਮਾਜਕ ਪੈਦਾਵਾਰ, ਪਦਾਰਥ ਹਨ, ਮਨੁੱਖੀ ਲੋੜਾਂ ਪੂਰੀਆਂ ਕਰਨ ਵਾਸਤੇ, ਆਜ਼ਾਦੀ ਦੀ ਸਮੱਗਰੀ, ਉਸਦੀ ਉਸਾਰੀ ਦਾ ਵਸੀਲਾ, ਪਦਾਰਥਕ ਵਸੀਲਾ। ਇਹ ਬੰਦੇ ਦੀ ਜ਼ਿੰਦਗੀ ਦਾ ਅਰਥ ਨਹੀਂ, ਮਨੋਰਥ ਨਹੀਂ, ਪ੍ਰਾਪਤੀ ਦਾ ਨਿਸ਼ਾਨਾ ਨਹੀਂ, ਉਸਦੇ ਵਾਸਤੇ ਅਸਲ ਧਨ ਨਹੀਂ। ਉਸਦੇ ਵਾਸਤੇ ਅਸਲ ਧਨ, ਅਸਲ ਨਿਆਮਤ ਸਿਰਫ਼ ਆਜ਼ਾਦੀ ਹੀ ਹੈ—ਆਜ਼ਾਦੀ ਦੇ ਰਾਹ ਦੀ ਉਸਦੇ ਆਪਣੇ ਆਪ ਦੀ ਉਸਾਰੀ। ਮਾਇਆ ਦੀ ਤਰਜ਼ੇ-ਜ਼ਿੰਦਗੀ ਨੇ ਬੰਦੇ ਨੂੰ ਪੁਠੀ ਭੁਆਟਣੀ ਦੇ ਕੇ ਪੈਦਾਵਾਰ ਦੇ ਵਸੀਲਿਆਂ ਦੀ, ਪਦਾਰਥਾਂ ਦੀ ਮਲਕੀਅਤ ਨੂੰ, ਪੈਸੇ ਨੂੰ ਰੱਬ ਬਣਾ ਕੇ, ਉਸਨੂੰ ਇਨ੍ਹਾਂ ਦੇ ਲੜ ਲਾ ਕੇ—ਜਾਇਦਾਦ ਬਣਾਉਣ ਨੂੰ, ਜ਼ਿੰਦਗੀ ਦਾ ਮੂਲ-ਅਸਲ ਮਨੋਰਥ ਬਣਵਾ ਕੇ, ਉਸਨੂੰ ਮਨਮੁਖ ਬਣਾ ਤੋਰਿਆ ਹੈ। ਇਸ ਅਪੁੱਠਪੁਣੇ ਦਾ ਲਾਜ਼ਮੀ ਨਤੀਜਾ ਨਿਕਲਿਆ ਹੈ ਕਿ ਮਨਮੁਖ ਬਣ ਕੇ ਬੰਦਾ ਮਾਇਆ ਦੇ ਬੰਧਨ ਵਿਚ ਪੈ ਗਿਆ ਹੈ। ਉਸਦਾ ਮਨ ਹਉਮੈ-ਖ਼ੁਦਗਰਜ਼ੀ, ਮਾਇਆ ਦੇ ਮੋਹ, ਦੌਲਤ ਦੇ ਲਾਲਚ ਦਾ ਸਰੂਪ ਬਣ ਤੁਰਿਆ ਹੈ। ਤੇ ਉਸਦੇ ਮਨ ਦੇ ਮਨੋਰਥ, ਜਿਨ੍ਹਾਂ ਦਾ ਤੋਰਿਆ ਉਹ ਤੁਰਦਾ ਹੈ, ਸਮਾਜਕ ਮਨੁੱਖੀ ਅਮਲ ਕਰਦਾ ਹੈ, ਉਹ ਬਣ ਗਏ ਹਨ, ਉਸਦੀ ਆਜ਼ਾਦੀ ਦੇ ਦੁਸ਼ਮਣ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਤੇ ਉਹ ਇਸ ਸਭ ਕਾਸੇ ਨੂੰ ਬਣਾ ਬੈਠਾ ਹੈ ਧੁਰ ਦਰਗਾਹੋਂ ਮਿਲਿਆ, ਬਣਿਆਂ ਮਨੁੱਖੀ ਅਸਲਾ। ਮਾਇਆ ਦੀ ਤਰਜ਼ੇ-ਜ਼ਿੰਦਗੀ ਦੀਆਂ ਮਨ ਵਿਚ ਪਾਈਆਂ ਕਾਮਨਾਵਾਂ ਨੇ ਸਭ ਤੋਂ ਪਹਿਲਾਂ ਮੂੰਹ ਪਾਇਆ ਹੈ ਮਨਮੁਖ ਨੂੰ ਆਪਣੇ ਆਪ ਨੂੰ, 'ਹਉਮੈ ਮਮਤਾ ਮੋਹਣੀ ਮਨਮੁਖਾ ਨੋ ਗਈ ਖਾਇ।' (ਮਹਲਾ ੩, 513) ਉਸਨੂੰ ਬਣਾ ਮਾਰਿਆ ਨੇ ਆਪਣੇ ਵਾਸਤੇ ਆਤਮ-ਘਾਤੀ। ਪੁਠੇ ਰਾਹ ਦੇ ਨਜ਼ਰੀਏ ਤੇ ਅਮਲ ਦੀ ਏਕਤਾ ਦਾ ਬਣਾਇਆ ਮਨਮੁਖ ਜ਼ਿੰਦਗੀ ਦੀ ਅਸਲੀਅਤ ਸਮਝਣੋਂ ਅਸਮਰੱਥ ਹੋ ਗਿਆ ਹੈ। ਉਹ ਕੂੜ ਵਿਚ ਐਨਾ ਗ਼ਲਤਾਨ ਹੈ ਕਿ ਉਸਦੀਆਂ ਅੱਖਾਂ ਵੇਖਦੀਆਂ ਹੀ ਨਹੀਂ, ਵੇਖਣਾ ਚਾਹੁੰਦੀਆਂ ਹੀ ਨਹੀਂ, ਉਸਦੇ ਕੰਨ ਸੁਣਦੇ ਹੀ ਨਹੀਂ, ਸੁਣਨਾ ਚਾਹੁੰਦੇ ਹੀ ਨਹੀਂ ਕਿ ਜ਼ਿੰਦਗੀ ਵਿਚ ਕਿਹੜੀ ਚੀਜ਼ ਹੈ ਜਿਸ ਦੇ ਲੜ ਲਗਣਾ ਹੈ, ਜਿਸ ਦੀ ਪ੍ਰਾਪਤੀ ਵਾਸਤੇ ਜੂਝਣਾ ਹੈ। ਕਿਹੜੀ ਚੀਜ਼ ਹੈ ਜਿਸ ਨੂੰ ਥਾਂ

ਸਿਰ ਰੱਖਣਾ ਹੈ। ਸਿਰ ਦੀ ਸਾਈਂ ਨਹੀਂ ਬਣਾ ਧਰਨਾ। ਬੰਦੇ ਦੀ ਜ਼ਿੰਦਗੀ ਦਾ ਅਰਥ, ਉਸਦਾ ਮਨੋਰਥ, ਆਜ਼ਾਦੀ, ਜੋ ਬੰਦੇ ਵਾਸਤੇ ਇਕੋ ਇਕ ਨਿਆਮਤ ਹੈ, ਉਹ ਉਸਦੀ ਕਿਸੇ ਗਿਣਤੀ ਵਿਚ ਹੀ ਨਹੀਂ ਰਹੀ। ਉਸਦੇ ਖ਼ਾਬੋ-ਖ਼ਿਆਲ ਵਿਚ ਵੀ ਨਹੀਂ ਆਉਂਦੀ। ਮਾਇਆ ਦੀ ਤਰਜ਼ੇ-ਜ਼ਿੰਦਗੀ ਦੀਆਂ ਬੰਦੇ ਦੇ ਮਨ ਵਿਚ ਪਾਈਆਂ ਕਾਮਨਾਵਾਂ, ਜਿਨ੍ਹਾਂ ਨੂੰ ਮਨਮੁਖ ਆਪਣਾ ਆਪ ਬਣਾ ਬੈਠਾ ਹੈ—ਨੇ ਬੰਦੇ ਦੇ ਨਸਲੀ ਅਸਲੇ ਦਾ, ਉਸਦੀ ਆਜ਼ਾਦੀ ਦੇ ਮੂਲ ਦਾ, ਸਮਾਜਕਤਾ ਦਾ, ਮਨੁੱਖੀ ਸਾਂਝ ਦਾ ਮੂਲੋਂ ਘੁੱਟ ਹੀ ਭਰ ਲਿਆ ਹੈ। ਤੇ ਉਸਦੇ ਕੰਨ ਤੇ ਜੂੰ ਵੀ ਨਹੀਂ ਸਰਕੀ। ਮਨਮੁਖ ਮਨੁੱਖੀ ਰਿਸ਼ਤਾ ਬਣਾਉਣ ਦੇ ਸਮਰੱਥ ਹੀ ਨਹੀਂ ਰਿਹਾ। 'ਮਨਮੁਖਾ ਕੇਰੀ ਦੋਸਤੀ ਮਾਇਆ ਦਾ ਸਨਬੰਧੁ'। (ਮਹਲਾ ੫, 959) ਉਹ ਸਭ ਰਿਸ਼ਤੇ ਮਾਇਆ ਦੇ, ਪੈਸੇ ਦੇ ਹੀ ਬਣਾਉਂਦਾ ਹੈ। ਜਿਸ ਤਰ੍ਹਾਂ ਚਿਕੜ ਨਾਲ, ਗਾਰੇ ਨਾਲ ਪੱਥਰ ਜੁੜਦੇ ਹੀ ਨਹੀਂ, ਇਸ ਤਰ੍ਹਾਂ ਹੀ ਮਨਮੁਖ ਕਿਸੇ ਨਾਲ ਮਨੁੱਖੀ ਗੰਢ ਪਾਉਣ ਜੋਗਾ ਹੀ ਨਹੀਂ। ਸਿਰਫ਼ ਆਪਣੇ ਮਤਲਬ ਦਾ ਯਾਰ ਹੈ। ਆਪਣੇ ਮਤਲਬ ਨੂੰ ਨੇੜੇ ਲੱਗਦਾ ਹੈ। ਜਿੰਨਾ ਚਿਰ ਮੂੰਹ ਮਿਠਾ ਹੁੰਦਾ ਰਹੇ ਨੇੜ, ਜਦੋਂ ਕੁਝ ਮਿਲਦਾ ਨਾ ਦਿਸਿਆ ਤੂੰ ਕੌਣ ਤੇ ਮੈਂ ਕੌਣ। ਗੁਰਬਾਣੀ ਕਹਿੰਦੀ ਹੈ 'ਨਾਨਕ ਮਨਮੁਖਾ ਨਾਲੋ ਤੁਟੀ ਭਲੀ ਜਿਨ ਮਾਇਆ ਮੋਹ ਪਿਆਰੁ' (ਮਹਲਾ ੪, 316)। ਜਿਨ੍ਹਾਂ ਕਾਮਨਾਵਾਂ ਦਾ ਸਰੂਪ ਮਨਮੁਖ ਬਣ ਗਿਆ ਹੈ ਉਹ ਨਿਰੀ ਵਹਿਸ਼ਤ ਹਨ। 'ਮਾਇਆ ਮੋਹੁ ਪਰੇਤੁ ਹੈ ਕਾਮ ਕ੍ਰੋਧੁ ਅਹੰਕਾਰਾ' (ਮਹਲਾ ੩, 513) 'ਕਲਿ ਮਹਿ ਪ੍ਰੇਤ ਜਿਨੀ ਰਾਮੁ ਨ ਪਛਾਤਾ।' (ਮਹਲਾ ੩, 1131) ਇਨ੍ਹਾਂ ਦੇ ਟੇਟੇ ਚੜ੍ਹਿਆ ਮਨਮੁਖ ਬੰਦਿਉਂ ਕੁਬੰਦਾ ਬਣ ਗਿਆ ਹੈ। ਸ਼ਕਲੋਂ ਤਾਂ ਬੰਦਿਆਂ ਵਰਗਾ ਬੰਦਾ ਹੀ ਹੈ। ਪਰ ਅਸਲਿਉਂ ਚੰਮ ਪਲੇਟਿਆ ਪਸ਼ੂ ਹੋ ਗਿਆ ਹੈ। ਜਿੰਨ ਭੂਤ ਪਰੇਤ ਹੋ ਗਿਆ ਹੈ। ਆਪਣੀ ਜੂਨ ਹੀ ਵਿਗਾੜ ਬੈਠਾ ਹੈ। ਇਹ ਕਾਮਨਾਵਾਂ ਵਹਿਸ਼ਤ ਹੀ ਨਹੀਂ, ਅੱਗ ਦਾ ਮੁਆਤਾ ਵੀ ਹਨ।

ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ।
ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ।

—ਗੁਰੂ ਨਾਨਕ (147)

ਇਨ੍ਹਾਂ ਦਾ ਭਾਂਬੜ ਮਨਮੁਖ ਆਪਣੇ ਅੰਦਰ ਆਪ ਬਾਲਦਾ ਹੈ—ਖੁਸ਼ ਹੋ ਕੇ, ਸਾਰਾ ਜ਼ੋਰ ਲਾ ਕੇ। ਤਨੋਂ ਮਨੋਂ ਤਣ ਕੇ, ਪੱਬਾਂ ਤਕ, ਤਣਿਆਂ ਤਕ ਜ਼ੋਰ ਲਾ ਕੇ, ਇਸ ਨੂੰ ਅੰਦਰ ਮਚਾਉਂਦਾ ਹੈ। ਲਾਲਚ ਤ੍ਰਿਸ਼ਨਾ ਆਦਿ ਐਸੀ ਅਗਨੀ ਹਨ ਕਿ ਇਨ੍ਹਾਂ ਦਾ ਭਰਤ ਭਰ ਹੀ ਨਹੀਂ ਸਕਦਾ। ਇਨ੍ਹਾਂ ਦੀ ਤ੍ਰਿਪਤੀ ਹੋ ਹੀ ਨਹੀਂ ਸਕਦੀ। ਇਹ ਠੰਢੀਆਂ ਹੁੰਦੀਆਂ ਹੀ ਨਹੀਂ, ਹੋ ਸਕਦੀਆਂ ਹੀ ਨਹੀਂ। ਜਿੰਨਾ ਇਨ੍ਹਾਂ ਦੇ ਮਗਰ ਲੱਗੋ, ਇਨ੍ਹਾਂ ਦੀ ਪੂਰਤੀ ਕਰਨ ਦੀ ਕੋਸ਼ਿਸ਼ ਕਰੋ, ਇਹ ਦੂਣ ਸੁਆਈਆਂ ਹੋ ਕੇ ਅੰਦਰ ਮੱਚਦੀਆਂ ਹਨ। ਮਨਮੁਖ ਨੂੰ ਕਬਜ਼ੇ ਦੀ ਹਵਸ ਦੀ ਸੂਲੀ ਉਤੇ ਟੰਗੀ ਰਖਦੀਆਂ ਹਨ। ਅਸੰਤੁਸ਼ਟਤਾ ਦੀ ਚਿਖਾ ਤੇ ਚੜ੍ਹਾਈ ਰਖਦੀਆਂ ਹਨ। ਚੈਨ ਦੇ ਰਾਹੇ ਪੈਣ ਹੀ ਨਹੀਂ ਦੇਂਦੀਆਂ। ਸੁਖ ਦਾ ਸਾਹ ਆਉਣ ਹੀ ਨਹੀਂ ਦੇਂਦੀਆਂ। ਮਨਮੁਖ ਪਦਾਰਥਕ ਦੌਲਤ ਨੂੰ ਸਿਰ ਤੇ ਚੜ੍ਹਾਉਂਦਾ ਹੈ, ਉਸਨੂੰ ਆਪਣਾ ਇਸ਼ਟ ਬਣਾਉਂਦਾ ਹੈ, ਸੁਖ ਦੀ ਜ਼ਿੰਦਗੀ ਜੀਉਣ ਵਾਸਤੇ। ਪਰ ਲਾਲਚ ਤ੍ਰਿਸ਼ਨਾ ਆਦਿ

ਉਸ ਨੂੰ ਸੁਖ ਦਾ ਸੁਪਨਾ ਵੀ ਨਹੀਂ ਆਉਣ ਦੇਂਦੀਆਂ। ਹਮੇਸ਼ਾਂ ਉਸ ਨੂੰ ਤਾਪ ਹੀ ਚੜ੍ਹਾਈ ਰਖਦੀਆਂ ਹਨ। ਸੁਖ ਦੇ ਸਾਹ ਨੂੰ ਉਹ ਤਰਸਦਾ ਹੀ ਮਰ ਮੁਕ ਜਾਂਦਾ ਹੈ। ਮਨਮੁਖ ਨੂੰ ਇਸ ਰਾਹੇ ਪਿਆਂ ਬੜਾ ਕਸੌਂਦਾ ਪੈਂਦਾ ਹੈ। ਉਹ ਇਸ ਰਾਹੇ ਪੈਂਦਾ ਹੈ ਖੱਟਣ ਨੂੰ, ਪਰ ਖੱਟਣ ਦੀ ਥਾਂ ਉਹ ਆਪਣਾ ਸਾਰਾ ਝੁਗਾ ਹੀ ਚੌੜ ਕਰਵਾ ਬਹਿੰਦਾ ਹੈ। ਜ਼ਿੰਦਗੀ ਦੀ ਸਾਰੀ ਬਾਜ਼ੀ ਹੀ ਹਾਰ ਜਾਂਦਾ ਹੈ। ਬੰਦੇ ਵਾਸਤੇ ਆਜ਼ਾਦੀ-ਆਜ਼ਾਦੀ ਦੇ ਰਾਹੇ ਆਪਣੇ ਆਪ ਦੀ, ਆਪਣੇ ਅੰਦਰਲੇ ਦੀ ਉਸਾਰੀ ਅੰਮ੍ਰਿਤ ਹੈ, ਤੇ ਉਸਨੂੰ ਤਿਆਗ ਕੇ ਪੈਦਾਵਾਰ ਦੇ ਵਸੀਲਿਆਂ ਦੇ, ਪਦਾਰਥਾਂ ਦੇ, ਪਦਾਰਥਕ ਦੌਲਤ ਦੇ ਲੜ ਲੱਗਣਾ ਹੈ, ਜ਼ਹਿਰ। ਪਰ ਮਨਮੁਖ ਇਸ ਜ਼ਹਿਰ ਨੂੰ, ਖੁਸ਼ੀ ਨਾਲ ਡੀਕ ਲਾ ਕੇ ਪੀਂਦਾ ਹੈ। ਆਜ਼ਾਦੀ ਦੇ, ਸਮਾਜਕਤਾ ਦੇ ਅੰਮ੍ਰਿਤ ਦੇ ਮੁਕਾਬਲੇ ਤੇ ਪੈਸੇ ਦੀ ਹਵਸ ਵਿਸ਼ਟੇ ਨਿਆਈਂ ਹੈ।

ਪਰ ਮਨਮੁਖ ਵਿਸ਼ਟੇ ਦਾ ਕੀੜਾ ਬਣ ਕੇ, ਖੁਸ਼ੀ ਨਾਲ ਵਿਸ਼ਟੇ ਵਿਚ ਹੀ ਸਮਾਉਂਦਾ ਹੈ। ਵਿਸ਼ਟੇ ਵਿਚ ਹੀ ਆਪਣੇ ਦਿਨ ਪੂਰੇ ਕਰ ਜਾਂਦਾ ਹੈ। ਦਿਨ ਰਾਤ ਧਨ ਦੇ ਸੁਪਨੇ ਲੈਂਦਾ, ਉਸ ਦੇ ਵਾਸਤੇ ਸਾਰੀ ਉਮਰ ਦੌੜ ਧੂਪ ਕਰਦਾ ਹੈ। ਪਰ ਅਸਲ ਧਨ ਤੋਂ ਦੂਰ, ਨਿਰਧਨ ਹੀ ਜੀਉਂਦਾ ਹੈ, ਨਿਰਧਨ ਹੀ ਅੰਤ ਮਰ ਜਾਂਦਾ ਹੈ। ਮਨਮੁਖ ਰੱਜ ਕੇ ਆਤਮ-ਘਾਤੀ ਹੈ। ਉਹ ਬਿਰਤੀਉਂ, ਫ਼ਿਤਰਤੋਂ, ਅਸਲਿਉਂ, ਆਪਣੀ ਹੱਥੀਂ ਆਪਣੀ ਜੂਨ ਵਿਗਾੜਦਾ ਹੈ। ਬੰਦੇ ਦੀ ਜੂਨੋਂ ਬੇਜੂਨ ਹੋ ਕੇ ਜੀਉਂਦਾ ਤੇ ਉਸੇ ਹਾਲਤ ਵਿਚ ਮਰਦਾ ਹੈ। ਅਮੋਲਕ ਮਨੁੱਖਾ ਜਨਮ, ਹੀਰੇ ਵਰਗੀ ਜ਼ਿੰਦਗੀ ਕੌਡੀ ਬਦਲੇ ਸੁਟ ਕੇ ਤੁਰ ਜਾਂਦਾ ਹੈ। ਮਨਮੁਖ ਦੀ ਕਰਨੀ ਆਪਣੇ ਤਕ ਹੀ, ਆਤਮ ਘਾਤ ਤਕ ਹੀ ਮਹਿਦੂਦ ਨਹੀਂ। ਉਸ ਦੇ ਅਮਲ ਦਾ ਖੇਤਰ ਸਮਾਜ ਹੈ। ਸਮਾਜ ਵਿਚ ਉਹ ਕਸਾਈ ਬਣ ਕੇ ਵਿਚਰਦਾ ਹੈ। ਸਮਾਜਕ ਮਨੁਖੀ ਜ਼ਿੰਦਗੀ ਨਰਕ ਬਣੀ ਹੋਈ ਹੈ। ਬਦੀ ਦੇ ਇਸ ਸਭ ਪ੍ਰਵੇਸ਼ ਦਾ ਸੋਮਾਂ ਮਾਇਆ-ਮਾਇਆ ਦੀ ਤਰਜ਼ੇ-ਜ਼ਿੰਦਗੀ ਹੈ। ਪਰ ਤਰਜ਼ੇ-ਜ਼ਿੰਦਗੀ ਆਪਣੇ ਆਪ ਤਾਂ ਕੁਛ ਨਹੀਂ ਕਰਦੀ। ਕੁਛ ਨਹੀਂ ਕਰ ਸਕਦੀ। ਉਹ ਜੋ ਵੀ ਕਰਦੀ ਹੈ ਆਪਣੇ ਸਿਰਜੇ ਬੰਦੇ—ਮਨਮੁਖ ਦੇ ਰਾਹੀਂ ਕਰਦੀ ਹੈ। ਉਸ ਤੋਂ ਕਰਵਾਉਂਦੀ ਹੈ। ਸੋ ਸਮਾਜਕ ਮਨੁੱਖੀ ਜ਼ਿੰਦਗੀ ਵਿਚ ਸਭ ਬਦੀ ਦਾ ਕਰਤਾ ਮਨਮੁਖ ਹੈ। ਮਨਮੁਖ ਦਾ ਮੂਲ ਕੀ ਹੈ? ਮੂਲ ਹੈ 'ਲੋਭਿ ਗ੍ਰਸਿਓ ਦਸਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ' (ਮਹਲਾ ੧, 411)। ਲੋਭ ਦਾ ਗ੍ਰਸਿਆ ਹੋਇਆ ਕਸਾਈ ਬਣਨ ਤੋਂ ਬਗ਼ੈਰ ਹੋਰ ਬਣ ਕੀ ਸਕਦਾ ਹੈ? 'ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲ'। (ਗੁਰੂ ਨਾਨਕ, 911) 'ਏਕੁ ਸੁਆਨੁ ਦੁਇ ਸੁਆਨੀ ਨਾਲਿ। ਭਲਕੇ ਭਉਕਹਿ ਸਦਾ ਬਇਆਲਿ। ਕੂੜੁ ਛੁਰਾ ਮੁਠਾ ਮੁਰਦਾਰੁ। ਧਾਣਕ ਰੂਪਿ ਰਹਾ ਕਰਤਾਰ।' (ਮਹਲਾ ੧, 24)। ਅਗਲਿਆਂ ਦੀ ਮੂੰਹ ਦੀ ਬੁਰਕੀ ਖੋਹਿਆਂ ਹੀ ਆਪਣੀ ਚੋਪੜੀ ਬਣਦੀ ਹੈ।

ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ।
ਅਗੈ ਗਏ ਸਿੰਞਾਪਸਨਿ, ਚੋਟਾਂ ਖਾਸੀ ਕਉਣੁ।

—ਫਰੀਦ (1380)

ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ।

—ਗੁਰੂ ਨਾਨਕ (469)

ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ।
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ ।

—ਗੁਰੂ ਨਾਨਕ (468-469)

ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ ।
ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ।

—ਗੁਰੂ ਨਾਨਕ (417)

ਦੁਨੀਆ ਮੁਰਦਾਰ ਖੁਰਦਨੀ ਗਾਫਲ ਹਵਾਇ । ਰਹਾਉ ।
ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ ।

—ਗੁਰੂ ਅਰਜਨ (723)

ਦਰਸਨਿ ਦੇਖਿਐ ਦਇਆ ਨ ਹੋਇ । ਲਏ ਦਿਤੇ ਵਿਣੁ ਰਹੈ ਨ ਕੋਇ ।
ਰਾਜਾ ਨਿਆਉ ਕਰੇ ਹਥਿ ਹੋਇ । ਕਹੈ ਖੁਦਾਇ ਨ ਮਾਨੈ ਕੋਇ ।
ਮਾਣਸ ਮੂਰਤਿ ਨਾਨਕੁ ਨਾਮੁ । ਕਰਣੀ ਕੁਤਾ ਦਰਿ ਫੁਰਮਾਨੁ ।

—ਗੁਰੂ ਨਾਨਕ (350)

ਕਲਿ ਕਲਵਾਲੀ ਮਾਇਆ ਮਦੁ ਮੀਠਾ ਮਨੁ ਮਤਵਾਲਾ ਪੀਵਤੁ ਰਹੈ ।

—ਗੁਰੂ ਨਾਨਕ (350)

ਮਾਣਸ ਖਾਣੇ ਕਰਹਿ ਨਿਵਾਜ । ਛੁਰੀ ਵਗਾਇਨਿ ਤਿਨ ਗਲਿ ਤਾਗ ।
ਤਿਨ ਘਰਿ ਬ੍ਰਹਮਣ ਪੂਰਹਿ ਨਾਦ । ਉਨਾ ਭਿ ਆਵਹਿ ਓਈ ਸਾਦ ।

—ਗੁਰੂ ਨਾਨਕ (471)

ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ ।
ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ ।

—ਗੁਰੂ ਨਾਨਕ (1242)

ਮਾਇਆ ਦੀ ਤਰਜ਼ੇ-ਜ਼ਿੰਦਗੀ ਦੀਆਂ ਬੁਨਿਆਦੀ ਸੰਸਥਾਵਾਂ, ਜਿਨ੍ਹਾਂ ਰਾਹੀਂ ਮਨਮੁੱਖ ਆਪਣੀ ਕਰਨੀ ਕਰਦਾ ਹੈ ਦਾ ਵਿਸਥਾਰ ਨਾਲ ਜ਼ਿਕਰ ਹੋ ਚੁੱਕਾ ਹੈ । ਉਹ ਸਪਸ਼ਟ ਹੀ ਕਸਾਈਪੁਣੇ ਦਾ ਸੰਦ ਹੀ ਹਨ ।

ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ।

(ਮ : 1, ਪੰਨਾ 145)

'ਰਾਜੇ ਸੀਹ ਮੁਕਦਮ ਕੁਤੇ' । ਕਾਜੀ, ਬਾਹਮਣ, ਜੋਗੀ 'ਤੀਨੇ ਓਜਾੜੇ ਕਾ ਬੰਧੁ' । ਔਰਤ ਦੇ ਸ਼ਿਕਾਰ ਹੋਣ ਦਾ ਵੀ ਕੋਈ ਲੁਕਾ ਨਹੀਂ 'ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ' । ਜਦੋਂ ਤਰਜ਼ੇ-ਜ਼ਿੰਦਗੀ ਦੀ ਤੋਰ ਹੀ ਕਾਬੂ ਆਇਆਂ ਦੀ ਰੱਤ ਨਿਚੋੜਨ ਦੀ ਹੈ ਤਾਂ ਵਹਿਸ਼ਤ ਤੋਂ, ਕਸਾਈਪੁਣਾ ਕਰਨ ਤੋਂ ਝਕੇਗਾ ਕੌਣ ? ਹਰਾਮ ਖਾਣੋਂ, ਮੁਰਦਾਰ ਖਾਣੋਂ ਬਾਕੀ ਕੌਣ ਬਚੇਗਾ ?

ਕੂੜ ਬੋਲਿ ਮੁਰਦਾਰੁ ਖਾਇ। ਅਵਰੀ ਨੋ ਸਮਝਾਵਣਿ ਜਾਇ।

—ਗੁਰੂ ਨਾਨਕ (140)

ਜਦੋਂ ਮਨਮੁਖ ਦੀ ਬਣਤਰ ਹੀ ਪ੍ਰਾਈਵੇਟ ਜਾਇਦਾਦ ਬਣਾਉਣ ਦੇ ਮਨੋਰਥ ਦੀ ਬਣਾਈ ਹੋਈ ਹੈ ਅਤੇ ਉਹ ਬਣਦੀ ਹੀ ਹੈ ਅਗਲਿਆਂ ਨੂੰ ਆਪਣੇ ਮਨੁੱਖੀ ਹੱਕੋਂ ਬੇਦਖ਼ਲ ਕਰ ਕੇ, ਤਾਂ ਉਹ ਪੈਸੇ ਦਾ ਪੁਤ ਕਿਸ ਤਰ੍ਹਾਂ ਨਹੀਂ ਬਣੇਗਾ। ਬੰਦੇ ਦਾ ਪੁਤ ਉਹ ਰਹਿ ਕਿਵੇਂ ਸਕਦਾ ਹੈ ? ਅਗਲਿਆਂ ਦੀ ਰੱਤ ਉਹ ਕਿਉਂ ਨਹੀ ਨਿਚੋੜੇਗਾ। ਕਸਾਈ ਕਿਸ ਤਰ੍ਹਾਂ ਨਹੀਂ ਬਣੇਂਗਾ। ਮਾਇਆ ਦੇ ਹੁਕਮ ਅਧੀਨ ਆ ਕੇ ਉਹ ਅਸਲਿਉਂ ਜਿੰਨ ਭੂਤ ਨਹੀਂ ਬਣੇਗਾ ਤਾਂ ਹੋਰ ਬਣੇਗਾ ਕੀ ? ਉਸ ਕੋਲੋਂ ਮਨੁਖੀ ਨਿਆਂ ਦੀ, ਦਇਆ ਦੀ ਆਸ ਮੁਮਕਿਨ ਹੈ ?

ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ।
ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ।

—ਗੁਰੂ ਨਾਨਕ (556)

ਜਦੋਂ 'ਜੋਰਾ ਅਮਰੁ ਹੈ', 'ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ' ਹੀ ਰਹੇਗਾ (ਮ: ੧, ਪੰਨਾ 468), 'ਕਲਿਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ' (ਮ: ੧, ਪੰਨਾ 470) ਹੀ ਚਲੇਗਾ ਅਤੇ ਇਹ ਸਭ ਵਰਤਾਰਾ ਵਰਤਾ ਰਹੀ ਹੈ, ਤੇ ਵਰਤਾਏਗੀ ਮਨਮੁਖ ਦੀ ਕਰਨੀ। ਸ਼ਬਦਾਰਥ ਵਾਲਿਆਂ ਮਨਮੁਖ ਦਾ ਅਰਥ ਆਪ-ਹੁਦਰਾ ਕੀਤਾ ਹੈ। ਇਹ ਬਿਲਕੁਲ ਗਲਤ ਹੈ। ਆਪ-ਹੁਦਰੇ ਤੋਂ ਬਿਲਕੁਲ ਪਰਤੱਖ ਨਹੀਂ ਹੁੰਦਾ ਕਿ ਉਹ ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਮਨੁੱਖੀ ਰੂਪ ਹੈ ਤੇ ਉਸ ਦੇ ਸਮਾਜਕ ਰਿਸ਼ਤਿਆਂ ਦਾ ਮਜਮੂਆ। ਤੇ ਇਸ ਤੇ ਜੋਰਾ ਅਮਰ ਹੈ ਤੇ ਇਹ ਲੋਭ ਗ੍ਰਸਿਆ ਹੋਇਆ ਹੈ।

ਗੁਰਮੁਖਿ ਜਾਤਿ ਪਤਿ ਨਾਮੇ ਵਡਿਆਈ।
ਸਾਇਰ ਕੀ ਪੁਤ੍ਰੀ ਬਿਦਾਰਿ ਗਵਾਈ।
ਨਾਨਕ ਬਿਨੁ ਨਾਵੈ ਝੂਠੀ ਚਤੁਰਾਈ।

—ਗੁਰੂ ਅਮਰਦਾਸ (230)

ਮਾਇਆ ਮੋਹਿ ਨਟਿ ਬਾਜੀ ਪਾਈ।
ਮਨਮੁਖ ਅੰਧ ਰਹੇ ਲਪਟਾਈ।

—ਗੁਰੂ ਅਮਰਦਾਸ (230)

ਸਾਇਰ ਕੀ ਪੁਤ੍ਰੀ ਪਰਹਰਿ ਤਿਆਗੀ ਚਰਣ ਤਲੈ ਵੀਚਾਰੇ।

—ਗੁਰੂ ਨਾਨਕ (437)

ਮਾਇਆ ਮੋਹੁ ਸਭੁ ਦੁਖੁ ਹੈ ਦੁਖਿ ਬਿਨਸੈ ਦੁਖੁ ਰੋਇ।
ਨਾਨਕ ਧਾਤੁ ਲਿਵੈ ਜੋੜੁ ਨ ਆਵਈ ਜੇ ਲੋਚੈ ਸਭੁ ਕੋਇ।

—ਗੁਰੂ ਰਾਮਦਾਸ (316)

ਸਿਆਮ ਸੁੰਦਰ ਤਜਿ ਨੀਦ ਕਿਉ ਆਈ।
ਮਹਾ ਮੋਹਨੀ ਦੂਤਾ ਲਾਈ।
ਪ੍ਰੇਮ ਬਿਛੋਹਾ ਕਰਤ ਕਸਾਈ।
ਨਿਰਦੈ ਜੰਤੁ ਤਿਸੁ ਦਇਆ ਨ ਪਾਈ।੧।
ਅਨਿਕ ਜਨਮ ਬੀਤੀਅਨ ਭਰਮਾਈ।
ਘਰਿ ਵਾਸੁ ਨ ਹੋਵੈ ਦੁਤਰ ਮਾਈ।

—ਗੁਰੂ ਅਰਜਨ (745)

ਜਿਨਿ ਲਾਈ ਪ੍ਰੀਤਿ ਸੋਈ ਫਿਰਿ ਖਾਇਆ।
ਜਿਨਿ ਸੁਖਿ ਬੈਠਾਲੀ ਤਿਸੁ ਭਉ ਬਹੁਤੁ ਦਿਖਾਇਆ।
ਭਾਈ ਮੀਤ ਕੁਟੰਬ ਦੇਖਿ ਬਿਬਾਦੇ।
ਹਮ ਆਈ ਵਸਗਤਿ ਗੁਰ ਪਰਸਾਦੇ।
ਐਸਾ ਦੇਖਿ ਬਿਮੋਹਿਤ ਹੋਏ।
ਸਾਧਿਕ ਸਿਧ ਸੁਰ ਦੇਵ ਮਨੁਖਾ ਬਿਨੁ ਸਾਧੂ ਸਭਿ ਧ੍ਰੋਹਨਿ ਧ੍ਰੋਹੇ।

—ਗੁਰੂ ਅਰਜਨ (370)

ਮਤਾ ਕਰਉ ਸੋ ਪਕਨਿ ਨ ਦੇਈ।
ਸੀਲ ਸੰਜਮ ਕੈ ਨਿਕਟਿ ਖਲੋਈ।
ਵੇਸ ਕਰੇ ਬਹੁ ਰੂਪ ਦਿਖਾਵੈ।
ਗ੍ਰਿਹਿ ਬਸਨਿ ਨ ਦੇਈ ਵਖਿ ਵਖਿ ਭਰਮਾਵੈ। ੧।...
ਧੁਰ ਕੀ ਭੇਜੀ ਆਈ ਆਮਰਿ।
ਨਉਖੰਡ ਜੀਤੇ ਸਭਿ ਥਾਨ ਥਨੰਤਰਿ।
ਤਟਿ ਤੀਰਥਿ ਨ ਛੋਡੇ ਜੋਗ ਸੰਨਿਆਸ।
ਪੜਿ ਥਾਕੇ ਸਿੰਮ੍ਰਿਤਿ ਬੇਦ ਅਭਿਆਸ। ੨।
ਜਹ ਬੈਸਉ ਤਹ ਨਾਲੇ ਬੈਸੇ।
ਸਗਲ ਭਵਨ ਮਹਿ ਸਬਲ ਪ੍ਰਵੇਸੈ।
ਹੋਛੀ ਸਰਣਿ ਪਇਆ ਰਹਣੁ ਨ ਪਾਈ।
ਕਹੁ ਮੀਤਾ ਹਉ ਕੈ ਪਹਿ ਜਾਈ।
ਸੁਣਿ ਉਪਦੇਸੁ ਸਤਿਗੁਰ ਪਹਿ ਆਇਆ।
ਗੁਰਿ ਹਰਿ ਹਰਿ ਨਾਮੁ ਮੋਹਿ ਮੰਤ੍ਰੁ ਦ੍ਰਿੜਾਇਆ।
ਨਿਜ ਘਰਿ ਵਸਿਆ ਗੁਣ ਗਾਇ ਅਨੰਤਾ।
ਪ੍ਰਭੁ ਮਿਲਿਓ ਨਾਨਕ ਭਏ ਅਚਿੰਤਾ।
ਘਰੁ ਮੇਰਾ ਇਹ ਨਾਇਕਿ ਹਮਾਰੀ।
ਇਹ ਆਮਰਿ ਹਮ ਗੁਰਿ ਕੀਏ ਦਰਬਾਰੀ।

—ਗੁਰੂ ਅਰਜਨ (371)

ਸਗਲ ਮਾਹਿ ਨਕਟੀ ਕਾ ਵਾਸਾ ਸਗਲ ਮਾਰਿ ਅਉਹੇਰੀ।
ਸਗਲਿਆ ਕੀ ਹਉ ਬਹਿਨ ਭਾਨਜੀ ਜਿਨਹਿ ਬਰੀ ਤਿਸੁ ਚੇਰੀ।...
ਨਾਕਹੁ ਕਾਟੀ ਕਾਨਹੁ ਕਾਟੀ ਕਾਟਿ ਕੂਟਿ ਕੈ ਡਾਰੀ।
ਕਹੁ ਕਬੀਰ ਸੰਤਨ ਕੀ ਬੈਰਨਿ ਤੀਨਿ ਲੋਕ ਕੀ ਪਿਆਰੀ।

—ਕਬੀਰ (476)

ਸਰਪਨੀ ਤੇ ਊਪਰਿ ਨਹੀ ਬਲੀਆ।
ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ।੧।
ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ।
ਜਿਨਿ ਤ੍ਰਿਭਵਣੁ ਡਸੀਅਲੇ ਗੁਰ ਪ੍ਰਸਾਦਿ ਡੀਠੀ।੧। ਰਹਾਉ।
ਸ੍ਰਪਨੀ ਸ੍ਰਪਨੀ ਕਿਆ ਕਹਉ ਭਾਈ।
ਜਿਨਿ ਸਾਚੁ ਪਛਾਨਿਆ ਤਿਨਿ ਸ੍ਰਪਨੀ ਖਾਈ।
ਸ੍ਰਪਨੀ ਤੇ ਆਨ ਛੂਛ ਨਹੀ ਅਵਰਾ।
ਸ੍ਰਪਨੀ ਜੀਤੀ ਕਹਾ ਕਰੈ ਜਮਰਾ।

—ਕਬੀਰ (480)

ਗਿਆਨੀ ਕੀ ਹੋਇ ਵਰਤੀ ਦਾਸਿ।
ਕਰ ਜੋੜੇ ਸੇਵਾ ਕਰੇ ਅਰਦਾਸਿ।
ਜੋ ਤੂੰ ਕਹਹਿ ਸੁ ਕਾਰ ਕਮਾਵਾ।
ਜਨ ਨਾਨਕ ਗੁਰਮੁਖ ਨੇੜਿ ਨ ਆਵਾ।

—ਗੁਰੂ ਅਰਜਨ (370)

ਸਸੂ ਤੇ ਪਿਰਿ ਕੀਨੀ ਵਾਖਿ। ਦੇਰ ਜਿਠਾਣੀ ਮੁਈ ਦੂਖਿ ਸੰਤਾਪਿ।

—ਗੁਰੂ ਅਰਜਨ (370)

ਸਗਲ ਸੰਤੋਖੀ ਦੇਰ ਜੇਠਾਨੀ।

—ਗੁਰੂ ਅਰਜਨ (371)

ਮਾਇਆ ਮੋਹੁ ਪਰੇਤੁ ਹੈ ਕਾਮੁ ਕ੍ਰੋਧੁ ਅਹੰਕਾਰਾ।
ਏਹ ਜਮ ਕੀ ਸਿਰਕਾਰ ਹੈ ਏਨਾ ਉਪਰਿ ਜਮ ਕਾ ਡੰਡੁ ਕਰਾਰਾ।
ਮਨਮੁਖ ਜਮ ਮਗਿ ਪਾਈਅਨਿ੍ ਜਿਨ ਦੂਜਾ ਭਾਉ ਪਿਆਰਾ।
ਜਮਪੁਰਿ ਬਧੇ ਮਾਰੀਅਨਿ ਕੋ ਸੁਣੈ ਨ ਪੂਕਾਰਾ।
ਜਿਸ ਨੋ ਕ੍ਰਿਪਾ ਕਰੇ ਤਿਸੁ ਗੁਰੁ ਮਿਲੈ ਗੁਰਮੁਖਿ ਨਿਸਤਾਰਾ।

—ਗੁਰੂ ਅਮਰਦਾਸ (513)

ਹਉਮੈ ਮਮਤਾ ਮੋਹਣੀ ਮਨਮੁਖਾ ਨੋ ਗਈ ਖਾਇ।
ਜੋ ਮੋਹਿ ਦੂਜੇ ਚਿਤੁ ਲਾਇਦੇ ਤਿਨਾ ਵਿਆਪਿ ਰਹੀ ਲਪਟਾਇ।

ਗੁਰ ਕੈ ਸਬਦਿ ਪਰਜਾਲੀਐ ਤਾ ਏਹ ਵਿਚਹੁ ਜਾਇ ।
ਤਨ ਮਨੁ ਹੋਵੈ ਉਜਲਾ ਨਾਮੁ ਵਸੈ ਮਨਿ ਆਇ ।
ਨਾਨਕ ਮਾਇਆ ਕਾ ਮਾਰਣੁ ਹਰਿਨਾਮੁ ਹੈ ਗੁਰਮੁਖਿ ਪਾਇਆ ਜਾਇ ।

—ਗੁਰੂ ਅਮਰਦਾਸ (513)

ਪੰਚ ਦੂਤ ਚਿਤਵਹਿ ਵਿਕਾਰਾ ।
ਮਾਇਆ ਮੋਹ ਕਾ ਏਹੁ ਪਸਾਰਾ ।
ਸਤਿਗੁਰੁ ਸੇਵੇ ਤਾ ਮੁਕਤੁ ਹੋਵੈ,
ਪੰਚ ਦੂਤ ਵਸਿ ਆਇਆ ।
ਬਾਝੁ ਗੁਰੂ ਹੈ ਮੋਹੁ ਗੁਬਾਰਾ ।

—ਗੁਰੂ ਅਮਰਦਾਸ (1068)

ਮਾਇਆ ਮੋਹੁ ਸਭੁ ਦੁਖੁ ਹੈ ਖੋਟਾ ਇਹੁ ਵਾਪਾਰਾ ਰਾਮ ।
ਕੂੜੁ ਬੋਲਿ ਬਿਖੁ ਖਾਵਣੀ ਬਹੁ ਵਧਹਿ ਵਿਕਾਰਾ ਰਾਮ ।

—ਗੁਰੂ ਅਮਰਦਾਸ (570)

ਮਾਇਆ ਮੋਹੁ ਸਭੁ ਬਰਲੁ ਹੈ ਦੂਜੇ ਭਾਇ ਖੁਆਈ ਰਾਮ ।

—ਗੁਰੂ ਅਮਰਦਾਸ (571)

ਮਹਾ ਅਗਾਹ ਅਗਨਿ ਕਾ ਸਾਗਰੁ ।
ਗੁਰੁ ਬੋਹਿਥੁ ਤਾਰੇ ਰਤਨਾਗਰੁ ।
ਦੁਤਰ ਅੰਧ ਬਿਖਮ ਇਹ ਮਾਇਆ ।
ਗੁਰਿ ਪੂਰੈ ਪਰਗਟੁ ਮਾਰਗੁ ਦਿਖਾਇਆ ।

—ਗੁਰੂ ਅਰਜਨ (377)

ਮਾਇਆ ਮੋਹੁ ਅਗਿਆਨੁ ਹੈ ਬਿਖਮੁ ਅਤਿ ਭਾਰੀ ।
ਪਥਰ ਪਾਪ ਬਹੁ ਲਦਿਆ ਕਿਉ ਤਰੀਐ ਤਾਰੀ ।
ਅਨਦਿਨੁ ਭਗਤੀ ਰਤਿਆ ਹਰਿ ਪਾਰਿ ਉਤਾਰੀ ।

—ਗੁਰੂ ਅਮਰਦਾਸ (509)

ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ ।
ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ ।
ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ ।
ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ ।
ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ ।

—ਗੁਰੂ ਅਮਰਦਾਸ (921)

ਕਰਮ ਧਰਮ ਸਭਿ ਬੰਧਨਾ ਪਾਪ ਪੁੰਨ ਸਨਬੰਧੁ ।
ਮਮਤਾ ਮੋਹੁ ਸੁ ਬੰਧਨਾ ਪੁਤ੍ਰ ਕਲਤ੍ਰ ਸੁ ਧੰਧੁ ।

ਜਹ ਦੇਖਾ ਤਹ ਜੇਵਰੀ ਮਾਇਆ ਕਾ ਸਨਬੰਧੁ ।
ਨਾਨਕ ਸਚੇ ਨਾਮ ਬਿਨੁ ਵਰਤਣਿ ਵਰਤੈ ਅੰਧੁ ।

—ਗੁਰੂ ਅਮਰਦਾਸ (551)

ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ ।
ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ ।
ਗੁਰਮੁਖਿ ਕੋਈ ਗਾਰੜੂ ਤਿਨਿ ਮਲਿ ਦਲਿ ਲਾਈ ਪਾਇ ।
ਨਾਨਕ ਸੇਈ ਉਬਰੇ ਜਿ ਸਚਿ ਰਹੇ ਲਿਵ ਲਾਇ ।

—ਗੁਰੂ ਅਮਰਦਾਸ (510)

ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ ।
ਮਨਮੁਖ ਖਾਧੇ ਗੁਰਮੁਖਿ ਉਬਰੇ ਜਿਨੀ ਸਚਿ ਨਾਮਿ ਚਿਤੁ ਲਾਇਆ ।
ਬਿਨੁ ਨਾਵੈ ਜਗੁ ਕਮਲਾ ਫਿਰੈ ਗੁਰਮੁਖਿ ਨਦਰੀ ਆਇਆ ।
ਧੰਧਾ ਕਰਤਿਆ ਨਿਹਫਲੁ ਜਨਮੁ ਗਵਾਇਆ
ਸੁਖਦਾਤਾ ਮਨਿ ਨ ਵਸਾਇਆ ।

—ਗੁਰੂ ਅਮਰਦਾਸ (643)

ਬਿਨ ਸਬਦੈ ਜਗੁ ਦੁਖੀਆ ਫਿਰੈ ਮਨਮੁਖਾ ਨੋ ਗਈ ਖਾਇ ।

—ਗੁਰੂ ਅਮਰਦਾਸ (67)

ਬਿਨ ਸਹਜੈ ਸਭੁ ਅੰਧੁ ਹੈ ਮਾਇਆ ਮੋਹੁ ਗੁਬਾਰੁ ।

—ਗੁਰੂ ਅਮਰਦਾਸ (68)

ਮਾਇਆ ਮੋਹਿ ਸਗਲ ਜਗੁ ਛਾਇਆ ।
ਕਾਮਣਿ ਦੇਖਿ ਕਾਮਿ ਲੋਭਾਇਆ ।
ਸੁਤ ਕੰਚਨ ਸਿਉ ਹੇਤੁ ਵਧਾਇਆ ।
ਸਭੁ ਕਿਛੁ ਅਪਨਾ ਇਕੁ ਰਾਮੁ ਪਰਾਇਆ ।

—ਗੁਰੂ ਨਾਨਕ (1342)

ਇਹ ਸੰਸਾਰ ਤੇ ਤਬ ਹੀ ਛੂਟਉ ਜਉ ਮਾਇਆ ਨਹ ਲਪਟਾਵਉ ।
ਮਾਇਆ ਨਾਮੁ ਗਰਭ ਜੋਨਿ ਕਾ ਤਿਹ ਤਜਿ ਦਰਸਨੁ ਪਾਵਉ ।

—ਨਾਮਦੇਵ (693)

ਮਾਈ ਮਾਇਆ ਛਲੁ ।
ਤ੍ਰਿਣ ਕੀ ਅਗਨਿ ਮੇਘ ਕੀ ਛਾਇਆ
ਗੋਬਿਦ ਭਜਨ ਬਿਨੁ ਹੜ ਕਾ ਜਲੁ ।

—ਗੁਰੂ ਅਰਜਨ (717)

ਮਾਥੈ ਤ੍ਰਿਕੁਟੀ ਦ੍ਰਿਸਟਿ ਕਰੂਰਿ ।
ਬੋਲੈ ਕਉੜਾ ਜਿਹਬਾ ਕੀ ਫੂੜਿ ।

ਸਦਾ ਭੂਖੀ ਪਿਰੁ ਜਾਨੈ ਦੂਰਿ ।
ਐਸੀ ਇਸਤ੍ਰੀ ਇਕ ਰਾਮਿ ਉਪਾਈ ।
ਉਨਿ ਸਭੁ ਜਗੁ ਖਾਇਆ ਹਮ ਗੁਰਿ ਰਾਖੇ ਮੇਰੇ ਭਾਈ। ਰਹਾਉ ।
ਪਾਇ ਠਗਉਲੀ ਸਭੁ ਜਗੁ ਜੋਹਿਆ ।
ਬ੍ਰਹਮਾ ਬਿਸਨੁ ਮਹਾਦੇਉ ਮੋਹਿਆ ।
ਗੁਰਮੁਖਿ ਨਾਮਿ ਲਗੇ ਸੇ ਸੋਹਿਆ ।
ਵਰਤ ਨੇਮ ਕਰਿ ਥਾਕੇ ਪੁਨਹ ਚਰਨਾ ।
ਤਟ ਤੀਰਥ ਭਵੇ ਸਭ ਧਰਨਾ ।
ਸੇ ਉਬਰੇ ਜਿ ਸਤਿਗੁਰ ਕੀ ਸਰਨਾ ।
ਮਾਇਆ ਮੋਹਿ ਸਭੋ ਜਗੁ ਬਾਧਾ ।
ਹਉਮੈ ਪਚੈ ਮਨਮੁਖ ਮੂਰਾਖਾ ।
ਗੁਰ ਨਾਨਕ ਬਾਹ ਪਕਰਿ ਹਮ ਰਾਖਾ ।

—ਗੁਰੂ ਅਰਜਨ (394)

ਮਾਇਆ ਹੈ ਕੀ ? ਸਪਸ਼ਟ ਹੀ 'ਸ਼ਾਇਰ ਦੀ ਪੁਤ੍ਰੀ'—ਧਾਤੁ—ਲਛਮੀ, ਦੌਲਤ । ਸਾਡੀ ਬੋਲੀ ਵਿਚ, ਬੰਦੇ ਦੇ ਆਪਣੀ ਹੱਥੀਂ ਪੈਦਾ ਕੀਤੇ, ਆਪਣੀ ਜ਼ਿੰਦਗੀ ਦੇ ਵਸੀਲੇ—ਸਮਾਜਕ ਪੈਦਾਵਾਰ ਦੇ ਵਸੀਲੇ, ਸਮਾਜਕ ਪੈਦਾਵਾਰ, ਪਦਾਰਥ, ਪੈਸਾ । ਪਰ ਆਪਣੀ ਵਿਗੜੀ ਹੋਈ ਜੂਨ ਵਿਚ, ਆਪਣੇ ਵਿਗੜੇ ਹੋਏ ਰੋਲ ਵਿਚ ਪੁਠੇ ਰਾਹੇ ਪੈ ਕੇ ਅਪੁੱਠਪੁਣਾ ਕਰਦੇ । ਜਿਸ ਤਰ੍ਹਾਂ ਸਪਸ਼ਟ ਹੈ, ਬੰਦੇ ਤੇ ਉਸਦੀ ਜ਼ਿੰਦਗੀ ਦੇ ਵਸੀਲਿਆਂ ਦੇ, ਪੈਦਾਵਾਰ ਦੇ, ਆਪਸ ਵਿਚ ਦੋ ਹੀ ਰਿਸ਼ਤੇ ਮੁਮਕਿਨ ਹਨ—ਇਕ ਸਿੱਧਾ ਤੇ ਇਕ ਪੁੱਠਾ, ਜਿੰਨਾ ਚਿਰ ਇਨ੍ਹਾਂ ਦੋਹਾਂ ਧਿਰਾਂ ਦਾ ਆਪਸ ਵਿਚ ਰਿਸ਼ਤਾ ਸਿੱਧਾ ਹੈ ਅਤੇ ਪੈਦਾਵਾਰ-ਪਦਾਰਥ ਆਪਣੇ ਅਸਲੀ ਥਾਂ, ਆਪਣੇ ਅਸਲੀ ਰੋਲ ਵਿਚ—ਬੰਦੇ ਦੀ ਜ਼ਿੰਦਗੀ ਦੇ ਵਸੀਲੇ ਹਨ, ਇਹ ਮਾਇਆ ਨਹੀਂ । ਜਿੰਨਾ ਚਿਰ 'ਘਰੁ ਮੇਰਾ ਇਹ ਨਾਇਕਿ ਹਮਾਰੀ । ਇਹ ਆਮਰਿ ਹਮ ਗੁਰਿ ਕੀਏ ਦਰਬਾਰੀ' ਹੈ, ਇਹ ਮਾਇਆ ਨਹੀਂ । ਇਹ ਮਾਇਆ ਉਦੋਂ ਹੀ ਬਣਦੇ ਹਨ ਜਦੋਂ ਬੰਦੇ ਦਾ ਆਪਣੀ ਜ਼ਿੰਦਗੀ ਦੇ ਵਸੀਲਿਆਂ ਨਾਲ ਰਿਸ਼ਤਾ ਸਿਧਿਉਂ ਪੁੱਠਾ ਹੋ ਤੁਰੇ । ਜਦੋਂ ਇਹ ਵਸੀਲਿਆਂ ਦੀ ਥਾਉਂ ਉਠ ਕੇ ਸਮਾਜਕ ਮਨੁਖੀ ਜ਼ਿੰਦਗੀ ਦਾ ਮਨੋਰਥ ਬਣ ਤੁਰਨ ਅਤੇ ਬੰਦੇ ਤੇ ਸਵਾਰੀ ਪਾ ਲੈਣ । ਉਸਨੂੰ ਆਪਣੀ ਫਾਹੀ ਵਿਚ ਫਾਹ ਕੇ ਉਸਦੇ ਮੂੰਹ ਲਗਾਮ ਦੇ ਲੈਣ । ਮਾਣਸ ਖਾਣੀ ਮਾਇਆ ਇਹ ਉਦੋਂ ਹੀ ਬਣਦੇ ਹਨ । ਜਦੋਂ ਬੰਦਾ ਮੁੜ ਇਨ੍ਹਾਂ ਨਾਲ ਸਿੱਧਾ ਰਿਸ਼ਤਾ ਸਥਾਪਤ ਕਰ ਲਵੇਗਾ ਤੇ ਇਹ ਆਪਣੇ ਸਹੀ ਸਥਾਨ ਤੇ, ਆਪਣੇ ਧੁਰੋਂ ਬਣਾਏ ਸਥਾਨ ਤੇ ਆ ਜਾਣਗੇ, ਆਪਣਾ ਸਹੀ ਰੋਲ ਅਦਾ ਕਰਨ ਲਗ ਪੈਣਗੇ, ਇਹ ਸਰਪਨੀ-ਨਾਗਨੀ, ਮਾਣਸ ਖਾਣੀ ਮਾਇਆ ਨਹੀਂ ਰਹਿਣਗੇ । ਇਹ ਮਾਣਸ ਖਾਣੀ ਮਾਇਆ ਉਸ ਹਾਲਤ ਵਿਚ ਹਨ ਜਦੋਂ ਇਹ ਸਾਰੇ ਸਮਾਜਕ ਵੇਗ ਨੂੰ ਆਪਣੀ ਤੋਰੇ ਤੋਰਦੇ ਹਨ ਅਤੇ ਬੰਦੇ ਨੂੰ ਗੁਲਾਮ ਬਣਾ ਕੇ ਉਸ ਕੋਲੋਂ ਆਪਣੀ ਸਰਦਾਰੀ ਦੀ ਸੇਵਾ ਕਰਵਾਉਂਦੇ ਹਨ । ਜਿਸ ਤਰ੍ਹਾਂ ਬੰਦੇ ਤੇ ਸਮਾਜਕ ਪੈਦਾਵਾਰ ਦੇ ਆਪਸ ਵਿਚ ਦੋ ਹੀ

ਰਿਸ਼ਤੇ ਮੁਮਕਿਨ ਹਨ—ਇਕ ਸਿੱਧਾ ਤੇ ਦੂਸਰਾ ਪੁੱਠਾ, ਇਸ ਤਰ੍ਹਾਂ ਹੀ ਸਮਾਜਕ ਪੈਦਾਵਾਰ ਦੀਆਂ ਵੀ ਸਿਰਫ਼ ਦੋ ਹੀ ਪੋਜ਼ੀਸ਼ਨਾਂ ਮੁਮਕਿਨ ਹਨ—ਇਕ ਸਿੱਧੀ ਤੇ ਦੂਸਰੀ ਪੁੱਠੀ। ਇਕ ਜਦੋਂ ਉਹ ਬੰਦੇ ਦੀ ਆਮਰਿ ਹੈ ਤੇ ਦੂਸਰੀ ਜਦੋਂ ਉਸਨੇ ਬੰਦੇ ਨੂੰ ਆਪਣੇ ਬੰਧਨ ਵਿਚ ਪਾ ਲਿਆ ਹੈ ਤੇ 'ਸਗਲ ਭਵਨ ਮਹਿ ਸਬਲ ਪ੍ਰਵੇਸੈ' ਬਣ ਬੈਠੀ ਹੈ। ਮਾਇਆ ਆਮ ਲਛਮੀ, ਦੌਲਤ, ਪੈਦਾਵਾਰ, ਪਦਾਰਥ ਨਹੀਂ ਹੈ। ਗੁਰਬਾਣੀ ਵਿਚ 'ਨਉ ਖੰਡ ਜੀਤੇ ਸਭਿ ਥਾਨ ਥਨੰਤਰਿ', 'ਸਗਲਿਆ ਕੀ ਹਉ ਬਹਿਨ ਭਾਨਜੀ', 'ਤੀਨਿ ਲੋਕ ਕੀ ਪਿਆਰੀ', 'ਜਿਨਿ ਤ੍ਰਿਭਵਣੁ ਡਸੀਅਲੇ', 'ਜਗਤਿ ਰਹੀ ਲਪਟਾਇ', 'ਜਿਨਿ ਵਿਣੁ ਦੰਤਾ ਜਗੁ ਖਾਇਆ'—ਕਰਕੇ ਪੇਸ਼ ਹੈ। ਸਮਾਜਕ ਪੈਦਾਵਾਰ ਇਸ ਸ਼ਕਲ ਵਿਚ ਹੋ ਕੇ ਬੰਦੇ ਨੂੰ ਆਪਣੇ ਬੰਧਨ ਵਿਚ ਪਾ ਸਕਦੀ ਹੈ, ਮਨਮੁਖ ਨੂੰ ਸਮੂਲਚੇ ਨੂੰ ਖਾ ਸਕਦੀ ਹੈ; ਪੰਜਾਂ ਵੈਰੀਆਂ ਨੂੰ ਉਸਦੇ ਮਗਰ ਲਾ ਸਕਦੀ ਹੈ—ਉਨ੍ਹਾਂ ਨੂੰ ਉਸਦੇ ਮਨ ਦਾ ਮੂਲ, ਉਸਦੇ ਮਨ ਦੇ ਮਨੋਰਥ ਬਣਾ ਸਕਦੀ ਹੈ? ਕਿਸ ਸਥਾਨ ਵਿਚ ਹੋ ਕੇ 'ਹੋਛੀ ਸਰਣਿ ਪਇਆ ਰਹਣੁ ਨ ਪਾਈ' ਦੀ ਦਸ਼ਾ ਖੜੀ ਕਰ ਸਕਦੀ ਹੈ? ਸਪਸ਼ਟ ਹੀ ਸਮਾਜਕ ਮਨੁਖੀ ਜ਼ਿੰਦਗੀ ਦਾ ਮਨੋਰਥ ਬਣ ਕੇ। ਸਮਾਜਕ ਵੇਗ ਨੂੰ ਆਪਣੀ ਸਰਦਾਰੀ ਦੇ ਅਨੁਸਾਰੀ ਤੋਰ ਕੇ। ਬੰਦੇ ਦਾ ਤੇ ਸਮਾਜਕ ਪੈਦਾਵਾਰ ਦਾ ਆਪਸ ਵਿਚ ਰਿਸ਼ਤਾ ਭਾਵੇਂ ਸਿੱਧਾ ਹੋਵੇ ਤੇ ਭਾਵੇਂ ਪੁੱਠਾ, ਸਮਾਜ ਵਿਚ ਪਹਿਲ ਭਾਵੇਂ ਬੰਦੇ ਦੀ ਹੋਵੇ ਤੇ ਭਾਵੇਂ ਪੈਦਾਵਾਰ ਦੀ, ਜ਼ਿੰਦਗੀ ਦਾ ਅਰਥ, ਮਨੋਰਥ ਭਾਵੇਂ ਬੰਦਾ ਹੋਵੇ ਤੇ ਭਾਵੇਂ ਪਰਾਈਵੇਟ ਜਾਇਦਾਦ ਬਣਾਉਣਾ, ਸਮਾਜਕ ਮਨੁਖੀ ਜ਼ਿੰਦਗੀ ਨੇ ਤਾਂ ਉਸ ਸ਼ਕਲ ਵਿਚ ਹੀ ਚਲਣਾ ਹੈ ਜਿਸ ਵਿਚ ਬੰਦੇ ਦੀ ਨਸਲ ਦੇ ਵਿਕਾਸ ਨੇ ਉਸਨੂੰ ਤੋਰਿਆ ਹੈ—ਤਰਜ਼ੇ-ਜ਼ਿੰਦਗੀ ਦੀ ਸ਼ਕਲ ਵਿਚ ਪੈਦਾਵਾਰ ਦੇ ਖਾਸ ਰੂਪ ਦੀ, ਖਾਸ ਸਮਾਜਕ ਰਿਸ਼ਤਿਆਂ ਦੀ, ਸੰਸਥਾਵਾਂ ਦੀ, ਖਾਸ ਨਜ਼ਰੀਏ ਤੇ ਕਲਚਰ ਦੀ, ਤੇ ਬੰਦੇ ਦੀ ਖਾਸ ਬਣਤਰ ਉਸਦੇ ਮਨ ਦੇ ਖਾਸ ਮਨੋਰਥਾਂ ਦੀ ਸ਼ਕਲ ਵਿਚ। ਜ਼ਿੰਦਗੀ ਦਾ ਮਨੋਰਥ ਭਾਵੇਂ ਬੰਦੇ ਦੀ ਆਜ਼ਾਦੀ ਦੀ ਉਸਾਰੀ ਹੋਵੇ ਤੇ ਭਾਵੇਂ ਪਰਾਈਵੇਟ ਜਾਇਦਾਦ ਬਣਾਉਣਾ, ਇਸ ਅਮਲੇ ਫੈਲੇ ਤੋਂ ਬਗੈਰ ਸਮਾਜਕ ਮਨੁਖੀ ਜ਼ਿੰਦਗੀ—ਸਮਾਜਕ ਵੇਗ ਚੱਲ ਹੀ ਨਹੀਂ ਸਕਦਾ। ਸੋ ਨਾਮ ਦੀ ਤਰਜ਼ੇ-ਜ਼ਿੰਦਗੀ ਦੇ ਵਿਰੋਧੀ ਮਾਇਆ ਇਕ ਤਰਜ਼ੇ-ਜ਼ਿੰਦਗੀ ਹੈ, ਜਿਸਦਾ ਸਿਰਜਿਆ, ਜਿਸਨੂੰ ਚਲਾਉਂਦਾ ਬੰਦਾ ਮਨਮੁਖ ਹੈ। ਬੰਦੇ ਦੀ ਨਸਲ ਦੇ ਵਿਕਾਸ ਦੇ ਨੁਕਤੇ ਤੋਂ ਇਹ ਅਮਲਾ ਫੈਲਾ ਉਸਦੀ ਆਜ਼ਾਦੀ ਦਾ ਉਸਰੱਈਆ, ਉਸਦਾ ਵਸੀਲਾ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਵਿਚ ਇਹ ਸਾਰਾ ਅਮਲਾ ਫੈਲਾ, ਬੰਦੇ ਦੀ ਗੁਲਾਮੀ ਦਾ ਸੰਦ ਬਣ ਕੇ ਵਗਦਾ ਹੈ। ਮਾਇਆ ਬੰਦੇ ਦੀ ਗੁਲਾਮੀ ਦੀ ਤਰਜ਼ੇ-ਜ਼ਿੰਦਗੀ ਹੈ। ਭਾਵੇਂ ਮਾਇਆ ਨੂੰ ਵੇਖ ਲਵੋ ਤੇ ਭਾਵੇਂ ਉਸਦੇ ਸਿਰਜੇ, ਉਸਦੇ ਮਨੁਖੀ ਸਰੂਪ—ਮਨਮੁਖ ਨੂੰ, ਸਮਾਜਕ ਮਨੁਖੀ ਜ਼ਿੰਦਗੀ ਦੀ ਦਸ਼ਾ, ਬੰਦੇ ਦੀ ਹਾਲਤ ਸਾਫ਼ ਦਿਸ ਆਉਂਦੀ ਹੈ।

ਭਾਵੇਂ ਮਾਇਆ ਤੋਂ ਤੁਰੋ ਤੇ ਭਾਵੇਂ ਉਸਦੇ ਮਨੁਖੀ ਸਰੂਪ—ਮਨਮੁਖ ਤੋਂ, ਜਿਥੋਂ ਤਕ ਇਨ੍ਹਾਂ ਦੇ ਅਮਲ ਕਰਵਾਉਂਦੇ ਮਨੋਰਥਾਂ ਦਾ ਤੁਅੱਲਕ ਹੈ ਗੱਲ ਉਥੇ ਹੀ ਆਉਂਦੀ ਹੈ। ਤਰਜ਼ੇ-ਜ਼ਿੰਦਗੀ ਕੋਈ ਵੀ ਹੋਵੇ ਚਲਾਉਂਦਾ ਤਾਂ ਅੰਤ ਉਸਨੂੰ ਬੰਦਾ-ਬੰਦੇ ਦਾ ਅਮਲ ਹੀ ਹੈ। ਅਤੇ ਉਹ ਆਪਣੀ ਕਰਨੀ ਕਰਦਾ ਹੈ, ਤੋਰਿਆ ਤੁਰਦਾ ਹੈ ਆਪਣੇ ਮਨ ਦੇ ਮਨੋਰਥਾਂ ਦਾ।

ਸਮਝਣ ਤੇ ਤਹਿ ਤਕ ਗ੍ਰਹਿਣ ਕਰਨ ਵਾਲਾ ਨੁਕਤਾ ਇਹ ਹੈ ਕਿ ਹਉਮੈ-ਖ਼ੁਦਗਰਜ਼ੀ, ਮਾਇਆ ਦਾ ਮੋਹ, ਦੌਲਤ ਦਾ ਲਾਲਚ, ਕਾਮ ਕ੍ਰੋਧ ਲੋਭ ਮੋਹ ਹੰਕਾਰ, ਮਨ ਦੇ ਜਿਨ੍ਹਾਂ ਮਨੋਰਥਾਂ ਦਾ ਤੋਰਿਆ ਮਨਮੁਖ ਆਪਣੀ ਕਰਨੀ ਕਰਦਾ ਹੈ—ਉਹ ਆਦਮ ਜਾਤ ਦਾ ਨਸਲੀ ਅਸਲਾ ਨਹੀਂ। ਉਹ ਉਸਦੇ ਨਸਲੀ ਅਸਲੇ ਦਾ ਵਿਗਾੜ ਹਨ। ਇਨ੍ਹਾਂ ਮਨੋਰਥਾਂ ਨੂੰ ਮਾਇਆ ਦੀ ਤਰਜ਼ੇ-ਜ਼ਿੰਦਗੀ ਬੰਦੇ ਦੇ ਮਨ ਵਿਚ ਪਾਉਂਦੀ ਹੈ, ਤੇ ਉਸਨੂੰ ਮਨਮੁਖ ਬਣਾਉਂਦੀ ਹੈ। ਬੰਦਾ ਮਨਮੁਖ ਬਣਦਾ ਹੈ ਮਾਇਆ ਦਾ, ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਬਣਾਇਆ। ਜਿੰਨਾਂ ਚਿਰ ਇਹ ਨੁਕਤਾ ਸਪਸ਼ਟ ਨਾ ਹੋਵੇ, ਗੁਰਬਾਣੀ ਦੇ ਅਸਲੇ ਦੀ ਸਮਝ ਹੀ ਮੁਮਕਿਨ ਨਹੀਂ, ਬੰਦੇ ਦੇ ਅਸਲੇ ਦੀ ਸਮਝ, ਉਸਦੇ ਹੱਲ ਦਾ ਰਾਹ ਦਿਸਣਾ ਵੀ ਅਸੰਭਵ ਹੈ। ਗੁਰਬਾਣੀ ਕੋਈ ਵਕਤੀ ਜਾਂ ਹਾਸ਼ਿਆਈ ਗੱਲ ਨਹੀਂ ਕਰਦੀ। ਉਹ ਹਿੱਕ ਡਾਹ ਕੇ ਬੁਨਿਆਦੀ, ਸਦੀਵੀ ਮਨੁਖੀ ਮਸਲੇ ਦੇ ਹਲ ਕਰਨ ਦਾ ਦਾਹਵਾ ਕਰਦੀ ਹੈ। ਇਹ ਤਾਂ ਸਪਸ਼ਟ ਹੀ ਹੈ ਕਿ ਸਮਾਜਕ ਮਨੁਖੀ ਜ਼ਿੰਦਗੀ ਵਿਚ ਬਦੀ ਦਾ ਜੋ ਪ੍ਰਵੇਸ਼ ਹੈ ਉਸਦੇ ਕਾਰਿੰਦੇ ਇਹ ਮਨੋਰਥ ਹਨ। ਅਤੇ ਬੰਦੇ ਦੀ ਜ਼ਿੰਦਗੀ ਦੇ ਸਦੀਵੀ ਮਸਲੇ ਦਾ ਹੱਲ, ਬੰਦੇ ਦੀ ਬੰਦ ਖਲਾਸ, ਉਸਦੀ ਨਿਜਾਤ, ਉਸਦੇ ਮਨ ਵਿਚੋਂ ਇਨ੍ਹਾਂ ਮਨੋਰਥਾਂ ਦੇ ਖ਼ਾਤਮੇ ਵਿਚ ਹੈ। ਉਸ ਤੋਂ ਉਰੇ ਮੁਮਕਿਨ ਨਹੀਂ। ਇਹ ਨੁਕਤਾ ਬੁਨਿਆਦੀ ਹੈ। ਇਸਨੂੰ ਪਾਸਾ ਦੇ ਕੇ ਨਹੀਂ ਲੰਘਿਆ ਜਾ ਸਕਦਾ। ਇਹ ਮਰਜ਼ ਦੀ ਤਸ਼ਖ਼ੀਸ ਦਾ ਸਵਾਲ ਹੈ। ਬੰਦੇ ਦੀ ਨਿਜਾਤ ਵਾਸਤੇ ਅਸੀਂ ਮੁਖ਼ਾਤਬ ਕਿਸ ਚੀਜ਼ ਨੂੰ ਹਾਂ ? ਕੀ ਬੰਦੇ ਦੀ ਬੰਦ ਖਲਾਸ ਉਸਦੇ ਨਸਲੀ ਅਸਲੇ ਨੂੰ ਬਦਲਣ ਵਿਚ ਹੀ, ਉਸਦੀ ਨਸਲੀ ਫ਼ਿਤਰਤ ਦੀ ਕਾਇਆਂ-ਪਲਟੀ ਵਿਚ ਹੀ ਹੈ ? ਕੀ ਇਹ ਉਸ ਤੋਂ ਉਰੇ ਦੀ ਗੱਲ ਹੀ ਨਹੀਂ ? ਕੀ ਕਿਸੇ ਨਸਲ ਦਾ ਨਸਲੀ ਅਸਲਾ ਮੁੱਢੋਂ ਸੁੱਢੋਂ ਬਦਲਿਆ ਜਾ ਸਕਦਾ ਹੈ ? ਕੀ ਇਹ ਚੰਨਾਂ ਚੁਕਣਾ ਅਸੰਭਵ ਦੇ ਸੁਪਨੇ ਲੈਣਾ, ਨਿਸਫਲ ਕੋਸ਼ਿਸ਼ ਨਹੀਂ ? ਜਾਂ ਬੰਦੇ ਦੀ ਨਿਜਾਤ ਦਾ ਮਸਲਾ ਉਸਦੇ ਨਸਲੀ ਅਸਲੇ ਵਿਚ ਪਏ ਵਿਗਾੜ ਨੂੰ ਖ਼ਤਮ ਕਰਨ ਵਿਚ ਪਏ ਵਿੰਗ ਨੂੰ ਸਿੱਧਿਆਂ ਕਰਨ ਦਾ ਸਵਾਲ ਹੈ ? ਕੀ ਬੰਦੇ ਨੂੰ ਮਨਮੁਖ ਤੋਂ ਗੁਰਮੁਖ ਬਣਾਉਣਾ ਬੰਦੇ ਦੇ ਨਸਲੀ ਅਸਲੇ ਵਿਚ ਪਏ ਵਿਗਾੜ ਨੂੰ ਜੜ੍ਹੋਂ ਪੁਟਣ ਵਿਚ ਹੈ ਜਾਂ ਆਦਮ ਜਾਤ ਦੇ ਨਸਲੀ ਅਸਲੇ ਦੀ ਕਾਇਆਂ-ਪਲਟੀ ਵਿਚ। ਸਪਸ਼ਟ ਲਫ਼ਜ਼ਾਂ ਵਿਚ ਕੀ ਸਮਾਜਕ ਮਨੁੱਖੀ ਮਸਲੇ ਦਾ ਹੱਲ ਮਾਇਆ ਦੀ ਤਰਜ਼ੇ-ਜ਼ਿੰਦਗੀ ਨੂੰ ਖ਼ਤਮ ਕਰਨ ਵਿਚ ਹੈ ਜਾਂ ਬੰਦੇ ਦੀ ਹੁਣ ਵਾਲੀ ਨਸਲ ਦੇ ਥਾਂ ਨਵੀਂ ਨਸਲ ਪੈਦਾ ਕਰਨ ਵਿਚ? ਗੁਰਬਾਣੀ ਇਸ ਬੁਨਿਆਦੀ ਨੁਕਤੇ ਬਾਬਤ ਸਪਸ਼ਟ ਹੈ। ਕੋਈ ਭੁਲੇਖਾ ਨਹੀਂ ਰਹਿਣ ਦੇਂਦੀ। ਬੰਦੇ ਦੇ ਮਨ ਵਿਚ ਇਹ ਮਨੋਰਥ ਮਾਇਆ ਦੇ, ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਪਾਏ ਪੈਂਦੇ ਹਨ। ਮਨਮੁਖ ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਸਿਰਜਿਆ ਹੋਇਆ ਬੰਦਾ ਹੈ।

ਸਿਆਮ ਸੁੰਦਰ ਤਜਿ ਨੀਦ ਕਿਉ ਆਈ।
ਮਹਾ ਮੋਹਨੀ ਦੂਤਾ ਲਾਈ।
ਪ੍ਰੇਮ ਬਿਛੋਹਾ ਕਰਤ ਕਸਾਈ।
ਨਿਰਦੈ ਜੰਤੁ ਤਿਸੁ ਦਇਆ ਨ ਪਾਈ।

ਅਨਿਕ ਜਨਮ ਬੀਤੀਅਨ ਭਰਮਾਈ ।
ਘਰਿ ਵਾਸੁ ਨ ਦੇਵੈ ਦੁਤਰ ਮਾਈ ।

—ਮ: 5 (745)

ਇਨ੍ ਸਿਉ ਪ੍ਰੀਤਿ ਕਰੀ ਘਨੇਰੀ ।
ਜਉ ਮਿਲੀਐ ਤਉ ਵਧੈ ਵਧੇਰੀ ।
ਗਲਿ ਚਮੜੀ ਜਉ ਛੋਡੈ ਨਾਹੀ ।
ਲਾਗਿ ਛੁਟੋ ਸਤਿਗੁਰ ਕੀ ਪਾਈ ।
ਜਗ ਮੋਹਨੀ ਹਮ ਤਿਆਗਿ ਗਵਾਈ ।
ਨਿਰਗੁਨੁ ਮਿਲਿਓ ਵਜੀ ਵਧਾਈ ।੧। ਰਹਾਉ।

—ਮ: 5 (392)

ਐਸੀ ਸੁੰਦਰਿ ਮਨ ਕਉ ਮੋਹੈ ।
ਬਾਟਿ ਘਾਟਿ ਗ੍ਰਿਹਿ ਬਨਿ ਬਨਿ ਜੋਹੈ ।
ਮਨਿ ਤਨਿ ਲਾਗੈ ਹੋਇ ਕੈ ਮੀਠੀ ।
ਗੁਰ ਪ੍ਰਸਾਦਿ ਮੈ ਖੋਟੀ ਡੀਠੀ ।
ਅਗਰਕ ਉਸ ਕੇ ਵਡੇ ਠਗਾਊ ।
ਛੋਡਹਿ ਨਾਹੀ ਬਾਪ ਨ ਮਾਊ ।
ਮੇਲੀ ਅਪਨੇ ਉਨਿ ਲੇ ਬਾਂਧੇ ।
ਗੁਰ ਕਿਰਪਾ ਤੇ ਮੈ ਸਗਲੇ ਸਾਧੇ ।੩।

—ਗੁਰੂ ਅਰਜਨ (392)

ਕਬੀਰ ਐਸਾ ਕੋਈ ਨ ਜਨਮਿਓ ਅਪਨੈ ਘਰ ਲਾਵੈ ਆਗਿ ।
ਪਾਂਚਉ ਲਰਿਕਾ ਜਾਰਿ ਕੈ ਰਹੈ ਰਾਮ ਲਿਵ ਲਾਗਿ ।
ਕੋ ਹੈ ਲਰਿਕਾ ਬੇਚਈ ਲਰਿਕੀ ਬੇਚੈ ਕੋਇ ।
ਸਾਝਾ ਕਰੈ ਕਬੀਰ ਸਿਉ ਹਰਿ ਸੰਗਿ ਬਨਜੁ ਕਰੇਇ ।

—ਕਬੀਰ (1366)

ਕਬੀਰ ਐਸਾ ਕੋ ਨਹੀ ਮੰਦਰ ਦੇਇ ਜਰਾਇ ।
ਪਾਂਚਉ ਲਰਿਕੇ ਮਾਰਿ ਕੈ ਰਹੈ ਰਾਮ ਲਿਉ ਲਾਇ ।

—ਕਬੀਰ (1368)

ਚਾਰਿ ਬਰਨ ਚਉਹਾ ਕੇ ਮਰਦਨ ਖਟ ਦਰਸਨ ਕਰ ਤਲੀ ਰੇ ।
ਸੁੰਦਰ ਸੁਘਰ ਸਰੂਪ ਸਿਆਨੇ ਪੰਚਹੁ ਹੀ ਮੋਹਿ ਛਲੀ ਰੇ ।
ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ ।
ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ । ਰਹਾਉ ।

ਵੱਡੀ ਕੌਮ ਵਸਿ ਭਾਗਹਿ ਨਾਹੀ ਮੁਹਕਮ ਫਉਜ ਹਠਲੀ ਰੇ।
ਕਹੁ ਨਾਨਕ ਤਿਨਿ ਜਨਿ ਨਿਰਦਲਿਆ ਸਾਧ ਸੰਗਤਿ ਕੈ ਝਲੀ ਰੇ।

—ਗੁਰੂ ਅਰਜਨ (404)

ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ, ਲੋਭੁ ਮੋਹੁ ਅਹੰਕਾਰਾ।
ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੂਕਾਰਾ।

—ਗੁਰੂ ਅਮਰਦਾਸ (600)

ਕਾਮੁ ਕ੍ਰੋਧੁ ਅਹੰਕਾਰੁ ਗਾਖਰੋ ਸੰਜਮਿ ਕਉਨ ਛੁਟਿਓ ਰੀ।
ਸੁਰਿ ਨਰ ਦੇਵ ਅਸੁਰ ਤ੍ਰੈ ਗੁਨੀਆ ਸਗਲੋ ਭਵਨੁ ਲੁਟਿਓ ਰੀ।
ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ।
ਐਸੋ ਸਮਰਥੁ ਵਰਨਿ ਨ ਸਾਕਉ ਤਾ ਕੀ ਉਪਮਾ ਜਾਤ ਨ ਕਹਿਓ ਰੀ।

—ਗੁਰੂ ਅਰਜਨ (384)

ਕਾਮ ਕਰੋਧੁ ਸਬਲ ਸੰਸਾਰਾ।
ਬਹੁ ਕਰਮ ਕਮਾਵਹਿ ਸਭੁ ਦੁਖ ਕਾ ਪਸਾਰਾ।
ਸਤਿਗੁਰੁ ਸੇਵਹਿ ਸੇ ਸੁਖੁ ਪਾਵਹਿ ਸਚੈ ਸਬਦਿ ਮਿਲਾਇਦਾ।

—ਗੁਰੂ ਅਮਰਦਾਸ (1060)

ਪੰਚ ਚੋਰ ਚੰਚਲ ਚਿਤੁ ਚਾਲਹਿ।
ਪਰ ਘਰ ਜੋਹਹਿ ਘਰੁ ਨਹੀ ਭਾਲਹਿ।
ਕਾਇਆ ਨਗਰੁ ਢਹੈ ਢਹਿ ਢੇਰੀ ਬਿਨੁ ਸਬਦੈ ਪਤਿ ਜਾਈ ਹੇ।

—ਗੁਰੂ ਨਾਨਕ (1021)

ਕਾਮੁ ਕ੍ਰੋਧ ਅਹੰਕਾਰ ਨਿਵਾਰੇ।
ਤਸਕਰ ਪੰਚ ਸਬਦਿ ਸੰਘਾਰੇ।
ਗਿਆਨ ਖੜਗੁ ਲੈ ਮਨ ਸਿਉ ਲੂਝੈ ਮਨਸਾ ਮਨਹਿ ਸਮਾਈ ਹੇ।

—ਗੁਰੂ ਨਾਨਕ (1022)

ਜਿਨੀ ਨਾਮੁ ਵਿਸਾਰਿਆ ਕੂੜੇ ਕਹਣ ਕਹੰਨਿ੍।
ਪੰਚ ਚੋਰ ਤਿਨਾ ਘਰੁ ਮੁਹਨਿ, ਹਉਮੈ ਅੰਦਰਿ ਸੰਨਿ੍।
ਸਾਕਤ ਮੁਠੇ ਦੁਰਮਤੀ ਹਰਿ ਰਸੁ ਨ ਜਾਣੰਨਿ੍।
ਜਿਨੀ ਅੰਮ੍ਰਿਤੁ ਭਰਮਿ ਲੁਟਾਇਆ ਬਿਖੁ ਸਿਉ ਰਚਹਿ ਰਚੰਨਿ੍।

—ਗੁਰੂ ਅਮਰਦਾਸ (854)

ਪੰਚ ਦੂਤ ਮੁਡ ਪਰ ਠਾਢੇ ਕੇਸ ਗਹੇ ਫੇਰਾਵਤ ਹੇ।
ਦ੍ਰਿਸਟਿ ਨ ਆਵਹਿ ਅੰਧ ਅਗਿਆਨੀ ਸੋਇ ਰਹਿਓ ਮਦ ਮਾਵਤ ਹੇ।

—ਗੁਰੂ ਅਰਜਨ (821-22)

ਪੰਚ ਦੂਤ ਮਿਲਿ ਪਿਰਹੁ ਵਿਛੋੜੀ।
ਭੂਮਿ ਭੂਮਿ ਰੋਵੈ ਹਾਥ ਪਛੋੜੀ।

—ਗੁਰੂ ਅਰਜਨ (ਪੰਨਾ 375)

ਸਗਲ ਸਹੇਲੀ ਅਪਨੈ ਰਸਿ ਮਾਤੀ।
ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ।
ਮੁਸਨਹਾਰ ਪੰਚ ਬਟਵਾਰੇ।
ਸੂਨੇ ਨਗਰਿ ਪਰੇ ਠਗਹਾਰੇ।
ਉਨ ਤੇ ਰਾਖੈ ਬਾਪੁ ਨ ਮਾਈ।
ਉਨ ਤੇ ਰਾਖੈ ਮੀਤੁ ਨ ਭਾਈ।
ਦਰਬਿ ਸਿਆਣਪ ਨਾ ਓਇ ਰਹਤੇ।
ਸਾਧ ਸੰਗਿ ਓਇ ਦੁਸਟ ਵਸਿ ਹੋਤੇ।

—ਗੁਰੂ ਅਰਜਨ (182)

ਮੰਗਲਵਾਰੇ ਲੇ ਮਾਹੀਤਿ। ਪੰਚ ਚੋਰ ਕੀ ਜਾਣੈ ਰੀਤਿ।

—ਕਬੀਰ (344)

ਪੰਚ ਦੂਤ ਮਹਹਿ ਸੰਸਾਰਾ। ਮਨਮੁਖ ਅੰਧੇ ਸੁਧਿ ਨ ਸਾਰਾ।

—ਗੁਰੂ ਅਮਰਦਾਸ (113)

ਜਗੁ ਬੰਦੀ ਮੁਖ ਤੇ ਹਉ ਮਾਰੀ।

—ਗੁਰੂ ਨਾਨਕ (413)

ਪੰਚ ਸਮਾਈ ਸੁਖੀ ਸਭੁ ਲੋਗੁ।

—ਗੁਰੂ ਨਾਨਕ (414)

ਜਾਂ ਪੰਚ ਰਾਸੀ ਤਾਂ ਤੀਰਥ ਵਾਸੀ

—ਗੁਰੂ ਨਾਨਕ (356)

ਪੰਚ ਦੂਤ ਕਾਇਆ ਸੰਘਾਰਹਿ।

—ਗੁਰੂ ਅਮਰਦਾਸ (1045)

ਕਲਿਜੁਗ ਮਹਿ ਧੜੇ ਪੰਚ ਚੋਰ ਝਗੜਾਏ।
ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਵਧਾਏ।
ਜਿਸ ਨੋ ਕ੍ਰਿਪਾ ਕਰੇ ਤਿਸੁ ਸਤਸੰਗਿ ਮਿਲਾਏ।
ਹਮਰਾ ਹਰਿ ਧੜਾ ਜਿਨਿ ਏਹ ਧੜੇ ਸਭਿ ਗਵਾਏ।

—ਗੁਰੂ ਰਾਮਦਾਸ (366)

ਕਾਮੁ ਕ੍ਰੋਧੁ ਲੋਭੁ ਮੋਹੁ ਮਿਟਾਵੈ ਛੁਟਕੈ ਦੁਰਮਤਿ ਅਪੁਨੀ ਧਾਰੀ।
ਹੋਇ ਨਿਮਾਣੀ ਸੇਵ ਕਮਾਵਹਿ ਤਾ ਪ੍ਰੀਤਮ ਹੋਵਹਿ ਮਨਿ ਪਿਆਰੀ।

—ਗੁਰੂ ਅਰਜਨ (377)

ਇਹੁ ਮਨੁ ਲਾਲਚ ਕਰਦਾ ਫਿਰੈ ਲਾਲਚਿ ਲਾਗਾ ਜਾਇ ।
ਧੰਧੈ ਕੂੜਿ ਵਿਆਪਿਆ ਜਮਪੁਰਿ ਚੋਟਾ ਖਾਇ ।
—ਗੁਰੂ ਅਮਰਦਾਸ (994)

ਅਵਰ ਜੋਨਿ ਤੇਰੀ ਪਨਿਹਾਰੀ । ਇਸੁ ਧਰਤੀ ਮਹਿ ਤੇਰੀ ਸਿਕਦਾਰੀ ।
ਸੁਇਨਾ ਰੂਪਾ ਤੁਝ ਪਹਿ ਦਾਮ । ਸੀਲੁ ਬਿਗਾਰਿਓ ਤੇਰਾ ਕਾਮ ।
—ਗੁਰੂ ਅਰਜਨ (374)

ਬੰਦੇ ਦੀ ਨਿਜਾਤ ਵਾਸਤੇ ਅਸੀਂ ਕਿਸ ਚੀਜ਼ ਨੂੰ ਮੁਖ਼ਾਤਬ ਹਾਂ, ਇਹ ਗੱਲ ਇਕ ਹੋਰ ਨੁਕਤੇ ਤੋਂ ਵੇਖਿਆਂ ਬਿਲਕੁਲ ਸਪਸ਼ਟ ਹੋ ਜਾਂਦੀ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਆਰਥਕ ਨੀਂਹ, ਉਸਦਾ ਆਰਥਕ ਆਧਾਰ ਪ੍ਰਾਈਵੇਟ ਜਾਇਦਾਦ ਦੀ ਸੰਸਥਾ ਹੈ। ਪ੍ਰਾਈਵੇਟ ਜਾਇਦਾਦ ਦੀ ਸਮਾਜ ਵਿਚ ਹੋਂਦ ਦਾ ਆਪਣਾ ਅਰਥਾ ਹੈ। ਪ੍ਰਾਈਵੇਟ ਜਾਇਦਾਦ ਦਾ ਵਜੂਦ, ਉਸਦਾ ਅਸਲਾ ਕੀ ਹੈ ? ਉਹ ਬਣਦੀ ਕਿਸ ਤਰ੍ਹਾਂ ਹੈ ? ਸਪਸ਼ਟ ਹੀ ਅਗਲਿਆਂ ਨੂੰ ਉਨ੍ਹਾਂ ਦੇ ਮਨੁੱਖੀ ਹੱਕਾਂ ਤੋਂ ਬੇਦਖ਼ਲ ਕੀਤਿਆਂ। ਉਨ੍ਹਾਂ ਦੇ ਮੂੰਹ ਦੀ ਬੁਰਕੀ ਖੋਹਿਆਂ, ਉਨ੍ਹਾਂ ਦੀ ਰੱਤ ਪੀਤਿਆਂ। ਵਹਿਸ਼ਤ ਤੋਂ ਬਗ਼ੈਰ ਮਸਲਿਆਂ ਦੇ ਮੂੰਹ ਦੀ ਖੋਹੀ ਕਿਸ ਤਰ੍ਹਾਂ ਜਾ ਸਕਦੀ ਹੈ ? ਉਨ੍ਹਾਂ ਦਾ ਲਹੂ ਨਿਚੋੜਿਆ ਕਿਸ ਤਰ੍ਹਾਂ ਜਾ ਸਕਦਾ ਹੈ ? ਸੋ ਸਮਾਜ ਵਿਚ ਪ੍ਰਾਈਵੇਟ ਜਾਇਦਾਦ ਦਾ ਵਜੂਦ ਵਿਚ ਆਉਣਾ, ਉਸਦਾ ਸਥਾਪਤ ਰਹਿਣਾ ਪਾਪ ਦੇ ਪ੍ਰਵੇਸ਼ ਤੇ ਆਧਾਰਤ ਹੈ।

ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ ।
ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ।
—ਗੁਰੂ ਨਾਨਕ (417)

ਸੋ ਬੰਦੇ ਦਾ ਵਹਿਸ਼ੀ ਹੋਣਾ, ਉਸਦਾ ਮਨਮੁਖ ਹੋਣਾ, ਉਸਦੇ ਮਨ ਦਾ ਹਉਮੈ-ਖ਼ੁਦਗਰਜ਼ੀ, ਮਾਇਆ ਦੇ ਮੋਹ, ਦੌਲਤ ਦੇ ਲਾਲਚ-ਪੰਜਾਂ ਦੂਤਾਂ ਦਾ ਸਰੂਪ ਹੋਣਾ ਲਾਜ਼ਮੀ ਨਤੀਜਾ ਹੈ ਪ੍ਰਾਈਵੇਟ ਜਾਇਦਾਦ ਦੇ ਤਰਜ਼ੇ-ਜ਼ਿੰਦਗੀ ਦੀ ਆਰਥਕ ਨੀਂਹ ਹੋਣ ਦੇ ਅਰਥੇ ਦਾ, ਜਿਸ ਨੇ ਆਪਣੀ ਲੋੜ ਨੂੰ ਇਹ ਨਜ਼ਰੀਆ ਘੜਿਆ ਹੈ ਕਿ ਬੰਦੇ ਦੀ ਜ਼ਿੰਦਗੀ ਦਾ ਅਰਥ, ਉਸ ਵਿਚ ਉਸਦੀ ਕਾਮਯਾਬੀ, ਸਫਲਤਾ ਵੱਧ ਤੋਂ ਵੱਧ ਜਾਇਦਾਦ ਬਣਾਉਣ ਵਿਚ ਹੈ। ਇਸ ਨਜ਼ਰੀਏ ਦਾ ਮਨੁੱਖੀ ਸਰੂਪ ਹਨ ਮਨਮੁਖ ਦੇ ਮਨ ਦੇ ਮਨੋਰਥ—ਬੰਦੇ ਦੇ ਪੰਜ ਦੂਤ। ਮਨਮੁਖ ਦਾ ਉਸ ਦੇ ਮਨ ਦੇ ਮਨੋਰਥਾਂ ਦਾ ਤੇ ਮਾਇਆ ਦੀ ਤਰਜ਼ੇ-ਜ਼ਿੰਦਗੀ, ਉਸ ਦੀ ਆਰਥਕ ਨੀਂਹ ਪ੍ਰਾਈਵੇਟ ਜਾਇਦਾਦ ਦੀਆਂ ਸੰਸਥਾਵਾਂ ਦਾ ਆਪਸ ਵਿਚ ਡਾਇਲੈਕਟਿਕ ਰਿਸ਼ਤਾ ਹੈ। ਬੰਦੇ ਦੇ ਮਨ ਵਿਚ ਨੀਚ, ਪਾਪੀ, ਮਨੋਰਥਾਂ ਨੂੰ ਪਾਇਆਂ ਬਗ਼ੈਰ, ਉਸ ਦੇ ਦੁਸ਼ਮਣਾਂ, ਵਹਿਸ਼ੀ ਮਨੋਰਥਾਂ ਨੂੰ ਪਾਇਆਂ ਬਗ਼ੈਰ, ਬੰਦੇ ਨੂੰ ਮਨਮੁਖ-ਪਾਪੀ ਬਣਾਇਆਂ ਬਗ਼ੈਰ, ਉਸ ਨੂੰ ਪਾਪ ਕਰਨ ਦੇ ਰਾਹੇ ਪਾਇਆਂ ਬਗ਼ੈਰ, ਮਾਇਆ ਦੀ ਤਰਜ਼ੇ-ਜ਼ਿੰਦਗੀ ਚੱਲ ਹੀ ਨਹੀਂ ਸਕਦੀ, ਸਮਾਜ ਵਿਚ ਪ੍ਰਾਈਵੇਟ ਜਾਇਦਾਦ ਦੀ ਸੰਸਥਾ ਵਜੂਦ ਵਿਚ ਆ ਹੀ ਨਹੀਂ ਸਕਦੀ, ਠਹਿਰ ਹੀ ਨਹੀਂ ਸਕਦੀ। ਮਾਇਆ ਦੀ ਤਰਜ਼ੇ-ਜ਼ਿੰਦਗੀ, ਕਲਜੁਗ ਦੀ ਤੋਰ ਲਾਜ਼ਮੀ ਪਾਪ ਤੇ ਆਧਾਰਤ ਹੈ। ਧੱਕੇ 'ਤੇ ਆਧਾਰਤ ਹੈ।

ਹੋਵੈ ਪਰਵਾਣਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ ।......
ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ ।
ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ ।

—ਗੁਰੂ ਨਾਨਕ (902)

ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਤੌਰ ਨੂੰ, ਕਲਜੁਗ ਨੂੰ ਨੇਕੀ-ਸਮਾਜਕਤਾ ਸੁਖਾਅ ਹੀ ਨਹੀਂ ਸਕਦੀ।

ਪੰਚ ਦੂਤ ਚਿਤਵਹਿ ਵਿਕਾਰਾ ।
ਮਾਇਆ ਮੋਹ ਕਾ ਏਹੁ ਪਸਾਰਾ ।
ਸਤਿਗੁਰੁ ਸੇਵੇ ਤਾ ਮੁਕਤੁ ਹੋਵੈ,
ਪੰਚ ਦੂਤ ਵਸਿ ਆਇਆ ।
ਬਾਝੁ ਗੁਰੂ ਹੈ ਮੋਹੁ ਗੁਬਾਰਾ ।

—ਗੁਰੂ ਅਮਰਦਾਸ (1068)

ਸੋ ਇਸ ਤਰਜ਼ੇ-ਜ਼ਿੰਦਗੀ ਨੂੰ ਚਲਾਉਂਦੇ ਬੰਦੇ ਦੇ ਮਨ ਦੇ ਮਨੋਰਥਾਂ ਦੀ ਫ਼ਿਤਰਤ ਦਾ ਸ਼ੈਤਾਨੀ ਹੋਣਾ ਲਾਜ਼ਮੀ ਅਮਲ ਹੈ ਅਤੇ ਇਹ ਸ਼ੈਤਾਨੀ ਮਨੋਰਥ ਮਾਇਆ ਦੀ ਤਰਜ਼ੇ-ਜ਼ਿੰਦਗੀ, ਪ੍ਰਾਈਵੇਟ ਜਾਇਦਾਦ ਦੀ ਸੰਸਥਾ ਨਾਲ ਪ੍ਰਸਪਰ ਤੌਰ ਤੇ ਸਬੰਧਤ ਹਨ। ਆਦਮ-ਜਾਤ ਦੇ ਨਸਲੀ ਅਸਲੇ ਦਾ ਮੂਲ ਨਹੀਂ। ਹਰ ਹੋਂਦ ਦੀ ਬਣਤਰ **Dual** ਹੁੰਦੀ ਹੈ। ਇਹ ਤਾਂ ਸ੍ਰਿਸ਼ਟੀ ਦਾ ਸਰਬ ਪ੍ਰਵੇਸ਼ਕ, ਬੁਨਿਆਦੀ ਕਾਨੂੰਨ ਹੈ ਹੀ। ਇਸ ਤੋਂ ਬਾਹਰ ਤਾਂ ਕੋਈ ਹੋਂਦ ਮੁਮਕਿਨ ਹੀ ਨਹੀਂ ਹੈ। ਇਸ ਦੇ ਅੰਦਰ ਅੰਦਰ, ਤਰਜ਼ੇ-ਜ਼ਿੰਦਗੀ ਕੋਈ ਹੋਵੇ, ਉਹ ਮੂਲ ਰੂਪ ਵਿਚ ਟਿਕਾਈ ਹੁੰਦੀ ਹੈ। ਮਤਲਬ ਹੈ ਉਸ ਦੇ ਸਭ ਅੰਗ-ਪਖ ਇਕੋ ਰਸੇ ਵਗਦੇ ਹਨ। ਸੋ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਤੋਰ ਹੀ ਚੂੰਕਿ ਪਾਪ ਤੇ ਆਧਾਰਤ ਹੈ, ਨੋਟ ਕਰਨ ਵਾਲਾ ਨੁਕਤਾ ਇਹ ਹੈ ਕਿ ਇਸ ਦਾ ਹਰ ਅੰਗ ਪਖ, ਭਾਵੇਂ ਸਿਆਸੀ ਰਿਸ਼ਤੇ ਤੇ ਉਨ੍ਹਾਂ ਦਾ ਮਜਮੂਆ ਸਟੇਟ ਹੈ, ਤੇ ਭਾਵੇਂ ਵਿਚਾਰਧਾਰਕ, ਕਲਚਰਲ ਰਿਸ਼ਤੇ ਤੇ ਉਨ੍ਹਾਂ ਦਾ ਅਡੰਬਰ ਹੈ— ਭਾਵੇਂ ਘਰੋਗੀ ਰਿਸ਼ਤੇ, ਸਮਾਜਕ ਸੰਸਥਾਵਾਂ ਹਨ, ਭਾਵੇਂ ਨੀਂਹ ਦੇ ਰਿਸ਼ਤੇ ਤੇ ਉਸ ਦੀਆਂ ਸੰਸਥਾਵਾਂ ਹਨ, ਤੇ ਭਾਵੇਂ ਸਭ ਸਮਾਜਕ ਰਿਸ਼ਤਿਆਂ ਦੀ ਮਜਮੂਆ ਉਨ੍ਹਾਂ ਦੀ ਸਿਰਜਣਾ— ਬੰਦਾ, ਉਸ ਦੀ ਬਣਤਰ, ਉਸ ਦੇ ਮਨ ਦੇ ਮਨੋਰਥ, ਉਨ੍ਹਾਂ ਮਨੋਰਥਾਂ ਦੀ ਕਰਵਾਈ ਕਰਨੀ, ਸਭ ਲਾਜ਼ਮੀ ਤੌਰ ਤੇ ਪਾਪੀ ਹਨ, ਪਾਪ ਦਾ ਸੰਦ ਹਨ। ਉਸ ਦੀ ਹਰ ਚੀਜ਼ ਦਾ ਮੂੰਹ ਲਹੂ ਭਰਿਆ ਹੈ। ਉਸ ਦਾ ਹਰ ਅੰਗ ਪਖ ਆਪੋ ਆਪਣੇ ਖੇਤਰ ਵਿਚ ਲਗਦੀ ਵਾਹ ਆਦਮ-ਜ਼ਾਤ ਦੇ ਨਸਲੀ ਅਸਲੇ ਦਾ, ਬੰਦੇ ਦੀ ਸਮਾਜਕਤਾ ਦਾ, ਮਨੁੱਖੀ ਸਾਂਝ ਦਾ ਬੀਜ ਨਾਸ਼ ਕਰਨ ਤਕ ਜਾਂਦੇ ਹਨ। ਇਸ ਨੂੰ ਹੀ ਗੁਰਬਾਣੀ 'ਕਲਿ ਲਖਣ ਵੀਚਾਰਿ' ਕਹਿੰਦੀ ਹੈ। ਜੇ ਗੁਰਬਾਣੀ ਦੇ ਵਿਆਖਿਆਕਾਰ-ਅਰਥਕਾਰ ਇਕ ਪਾਸੇ ਜੋ ਜੋ ਗੁਰਬਾਣੀ ਨਿੰਦਦੀ ਹੈ, ਜਿਸ ਨੂੰ ਬੰਦੇ ਦੇ ਮਨ ਦੇ ਅੰਦਰ ਪਾਉਂਦੀ ਹੈ, ਵਖੋ ਵੱਖ ਕਰ ਕੇ ਤਰਤੀਬ ਨਾਲ ਥਾਂ ਪੁਰ ਥਾਂ ਟਿਕਾਉਂਦੇ, ਤਾਂ ਉਹ ਯਕੀਨਨ ਅਸਲੀਅਤ ਸਮਝ ਲੈਂਦੇ ਕਿ ਇਕ ਪਾਸੇ ਮਾਇਆ ਇਕ ਪੂਰਨ ਤਰਜ਼ੇ-ਜ਼ਿੰਦਗੀ ਹੈ ਤੇ ਦੂਸਰੇ ਪਾਸੇ ਨਾਮ ਅਤੇ ਇਹ ਦੋਵੇਂ ਬਤੌਰ ਤਰਜ਼ੇ-

ਜ਼ਿੰਦਗੀਆਂ ਮੁੱਢੋਂ ਲੱਗ ਕੇ ਅਖ਼ੀਰ ਤਕ ਇਕ ਦੂਸਰੇ ਦੇ ਵਿਰੋਧੀ ਹਨ। ਅਤੇ ਗੁਰਬਾਣੀ ਲੋੜੀਂਦੀ ਹੈ ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਖ਼ਾਤਮਾ ਅਤੇ ਨਾਮ ਦੀ ਤਰਜ਼ੇ-ਜ਼ਿੰਦਗੀ ਦੀ ਸਥਾਪਨਾ। ਉਨ੍ਹਾਂ ਨੂੰ ਮਨਮੁਖ ਤੇ ਗੁਰਮੁਖ ਦੀਆਂ ਮੁੱਢੋਂ ਲੱਗ ਕੇ ਅਖ਼ੀਰ ਤਕ ਆਪਸ ਵਿਚ ਵਿਰੋਧੀ ਬਣਤਰਾਂ ਤੋਂ ਹੀ ਇਹ ਸਮਝ ਆ ਜਾਣੀ ਚਾਹੀਦੀ ਸੀ ਕਿ ਇਹ ਦੋਵੇਂ ਵੱਖ ਵੱਖ ਤੇ ਵਿਰੋਧੀ ਨਜ਼ਰੀਆਂ ਦੀ, ਵਿਰੋਧੀ ਜਮਾਤੀ ਪੈਂਤੜਿਆਂ ਦੀ, ਵਿਰੋਧੀ ਤਰਜ਼ੇ-ਜ਼ਿੰਦਗੀਆਂ ਦੀ ਸਿਰਜਣਾ ਹਨ। ਮਨੁੱਖੀ ਜਾਮੇ ਵਿਚ ਉਨ੍ਹਾਂ ਦਾ ਅਕਸ ਹਨ। ਉਨ੍ਹਾਂ ਦੇ ਅਸਲੇ ਦਾ ਮਨੁੱਖੀ ਸਰੂਪ ਹਨ। ਗੁਰਬਾਣੀ ਦੇ ਅਰਥਕਾਰ ਚੂੰਕਿ ਗੁਰਬਾਣੀ ਦਾ ਅਸਲਾ ਸਮਝਣੋਂ ਹੀ ਅਸਮਰੱਥ ਰਹੇ ਹਨ, ਉਸ ਗੁਰਬਾਣੀ ਦੇ ਦੱਸੇ ਬੰਦੇ ਦੀ ਨਿਜਾਤ ਦੇ ਰਾਹ ਨੂੰ ਵੀ ਸਹੀ ਨਹੀਂ ਸਮਝ ਪਾਏ। ਇਹ ਤਾਂ ਸਪਸ਼ਟ ਹੀ ਹੈ ਕਿ ਬੰਦੇ ਦੀ ਜ਼ਿੰਦਗੀ ਜੋ ਨਰਕ ਤੇ ਜ਼ਹਿਮਤ ਬਣੀ ਹੋਈ ਹੈ ਉਹ ਆਪੋ-ਧਾਪੀ ਦੀ, ਖ਼ੁਦਗਰਜ਼ੀ ਦੇ ਕੈਂਸਰ ਦੀ, ਗੁਰਬਾਣੀ ਦੀ ਬੋਲੀ ਵਿਚ, ਹਉਮੈ, ਮਾਇਆ ਦੇ ਮੋਹ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ-ਪੰਜਾਂ ਦੂਤਾਂ ਦੀ ਬਣਾਈ ਹੋਈ ਬਣੀ ਹੈ। ਸਾਰੀ ਗੱਲ ਦਾ ਬੁਨਿਆਦੀ ਨੁਕਤਾ ਤਾਂ ਇਹ ਹੈ ਕਿ ਇਨ੍ਹਾਂ ਬਦ ਮਨੋਰਥਾਂ ਦੀ ਕਰਨੀ ਤੋਂ, ਇਨ੍ਹਾਂ ਦੀ ਸਿਰਜੀ ਬਦੀ ਦੇ, ਸਮਾਜ ਵਿਚ ਸਰਬ-ਵਿਆਪਕ ਪ੍ਰਵੇਸ਼ ਤੋਂ ਬੰਦੇ ਦੀ ਨਿਜਾਤ ਮੁਮਕਿਨ ਹੈ ਕਿ ਨਹੀਂ ? ਇਹ ਤਾਂ ਸਾਫ਼ ਹੀ ਹੈ ਕਿ ਸਮਾਜ ਤੇ ਬੰਦੇ ਦਾ, ਤਰਜ਼ੇ-ਜ਼ਿੰਦਗੀ ਤੇ ਉਸਦੇ ਬੰਦੇ ਦਾ, ਦੋਹਾਂ ਧਿਰਾਂ ਦਾ, ਮੂਲ ਰੂਪ ਵਿਚ ਇੱਕੋ ਰੱਸੇ ਜਾਣਾ ਲਾਜ਼ਮੀ ਅਮਲ ਹੈ। ਇਨ੍ਹਾਂ ਦੋਹਾਂ ਧਿਰਾਂ ਦਾ, ਮੂਲ ਰੂਪ ਵਿਚ ਇੱਕੋ ਰੱਸੇ ਜਾਣਾ ਲਾਜ਼ਮੀ ਅਮਲ ਹੈ। ਇਨ੍ਹਾਂ ਦੋਹਾਂ ਧਿਰਾਂ ਦੇ ਇੱਕੋ ਰੱਸੇ ਵਗਿਆਂ ਬਗ਼ੈਰ ਸਮਾਜਕ ਵੇਗ ਚਲ ਹੀ ਨਹੀਂ ਸਕਦਾ। ਸਵਾਲ ਇਹ ਹੈ ਕਿ ਇਨ੍ਹਾਂ ਬਦ ਮਨੋਰਥਾਂ ਦੀ ਜੰਮਣ ਭੋਂ ਕੀ ਹੈ ? ਕਾਬਜ਼ ਤਰਜ਼ੇ-ਜ਼ਿੰਦਗੀ ਦੇ ਵਿਚਾਰਧਾਰਕ ਬੰਦੇ ਦੇ ਨਸਲੀ ਅਸਲੇ ਨੂੰ ਇਨ੍ਹਾਂ ਬਦ ਮਨੋਰਥਾਂ ਦੀ ਜੰਮਣ ਭੋਂ ਕਰਾਰ ਦੇਂਦੇ ਹਨ। ਉਹ ਸਮਾਜ ਵਿਚ ਬਦੀ ਦੇ ਸਰਬ ਵਿਆਪਕ ਪ੍ਰਵੇਸ਼ ਨੂੰ ਬੰਦੇ ਦੀ ਨਸਲੀ ਫ਼ਿਤਰਤ ਦੇ ਸਿਰ ਮੜ੍ਹਦੇ ਹਨ, ਉਹ ਸਿਧਾਂਤ ਇਹ ਪੇਸ਼ ਕਰਦੇ ਹਨ ਕਿ ਬੰਦਾ ਚੂੰਕਿ ਆਪਣੇ ਨਸਲੀ ਅਸਲਿਉਂ ਹੀ ਖ਼ੁਦਗਰਜ਼ ਹੈ, ਬਦ ਹੈ, ਵਹਿਸ਼ੀ ਹੈ, ਸਮਕਾਲੀ ਸਮਾਜ —ਕਾਬਜ਼ ਨਿਜ਼ਾਮ ਉਸਦੀ ਫ਼ਿਤਰਤ ਦੀ ਸਿਰਜਣਾ ਹੈ, ਉਸਦੇ ਅਨੁਸਾਰੀ ਹੈ। ਸੋ ਸਮਾਜ ਦਾ ਆਪੋ-ਧਾਪੀ ਦੇ ਆਧਾਰ ਤੇ ਚਲਣਾ ਲਾਜ਼ਮੀ ਅਮਲ ਹੈ। ਉੱਨੀ ਇੱਕੀ ਦੇ ਫ਼ਰਕ ਤੋਂ ਸਵਾਏ ਮੂਲ ਰੂਪ ਵਿਚ ਸਮਾਜ ਦਾ ਏਸੇ ਤੋਰੇ ਤੁਰਨਾ ਕੁਦਰਤੀ ਹੈ। ਦੂਸਰੇ ਲਫ਼ਜ਼ਾਂ ਵਿਚ ਸਮਾਜਕ ਮਨੁੱਖੀ ਜ਼ਿੰਦਗੀ ਦਾ ਬਦ ਰਹਿਣਾ, ਨਰਕੀ ਰਹਿਣਾ ਕੁਦਰਤੀ ਹੈ। ਇਸ ਤੋਂ ਨਿਜਾਤ ਦੇ ਸੁਪਨੇ ਹਵਾਈ ਘੋੜੇ ਭਜਾਉਣਾ, ਮਨ ਦੇ ਲੱਡੂ ਭੋਰਨਾ ਹੈ। ਉਨ੍ਹਾਂ ਦਾ ਇਨ੍ਹਾਂ ਬਦ ਮਨੋਰਥਾਂ ਨੂੰ ਬੰਦੇ ਦੀ ਨਸਲੀ ਫ਼ਿਤਰਤ ਦੇ ਸਿਰ ਮੜ੍ਹਨਾ ਸਪਸ਼ਟ ਹੀ ਸਮਾਜ ਵਿਚ ਪ੍ਰਾਈਵੇਟ ਜਾਇਦਾਦ ਦੀ ਸੰਸਥਾ ਦੀ ਵਿਚਾਰਧਾਰਕ ਰਾਖੀ ਹੈ। ਉਸਨੂੰ ਸਮਾਜ ਦਾ ਸਦੀਵੀ ਅੰਗ ਕਰਾਰ ਦੇਣਾ ਹੈ। ਵੈਸੇ ਹੈ ਇਹ ਬਿਲਕੁਲ ਬੇ-ਬੁਨਿਆਦ। ਮਨੁਖ ਜਾਤੀ ਦੇ ਇਤਿਹਾਸ ਵਿਚ, ਬਹੁਤ ਲੰਮੇ ਸਮੇਂ ਤਕ, ਸਮਾਜ ਵਿਚ ਨਾ ਪ੍ਰਾਈਵੇਟ ਜਾਇਦਾਦ ਦੀ ਸੰਸਥਾ ਸੀ ਅਤੇ ਨਾ ਹੀ ਸਟੇਟ। ਇਹ ਦੋਵੇਂ ਸਮਾਜਕ ਉਸਾਰੀ ਦੀ ਖਾਸ ਇਤਿਹਾਸਕ ਸਟੇਜ ਦੀ ਪੈਦਾਵਾਰ ਹਨ। ਖਾਸ ਸਟੇਜ ਤੇ ਵਜੂਦ ਵਿਚ ਆਈਆਂ ਤੇ ਖਾਸ ਸਟੇਜ ਤੇ

ਜਾ ਕੇ ਸਮਾਜ ਵਿਚੋਂ ਲਾਜ਼ਮੀ ਅਲੋਪ ਹੋ ਜਾਣਗੀਆਂ। ਇਨ੍ਹਾਂ ਬਦ ਮਨੋਰਥਾਂ ਨੂੰ ਬੰਦੇ ਦੇ ਮਨ ਵਿਚ ਪਾਉਂਦੀ ਹੈ ਪ੍ਰਾਈਵੇਟ ਜਾਇਦਾਦ ਤੇ ਆਧਾਰਤ ਤਰਜ਼ੇ-ਜ਼ਿੰਦਗੀ—ਮਾਇਆ ਦੀ ਤਰਜ਼ੇ-ਜ਼ਿੰਦਗੀ। ਬੰਦੇ ਦੇ ਮਨ ਵਿਚ ਇਨ੍ਹਾਂ ਦੀ ਜੰਮਣ ਭੋਂ ਹੈ ਬੰਦੇ ਉਤੇ ਮਾਇਆ ਦਾ ਬੰਧਨ। ਅਤੇ ਬੰਦੇ ਦੇ ਦਵਾਲਿਉਂ ਮਾਇਆ ਦੇ ਬੰਧਨ ਨੂੰ ਤੋੜਦਾ ਹੈ ਨਾਮ। ਹਉਮੈ ਨੂੰ ਜਲਾਉਂਦਾ ਹੈ ਸ਼ਬਦ। ਗੁਰਬਾਣੀ ਆਪਣੀ ਬੋਲੀ ਵਿਚ, ਇਨ੍ਹਾਂ ਬਦ ਮਨੋਰਥਾਂ ਦੀ ਜੰਮਣ ਭੋਂ ਬਾਬਤ ਕੋਈ ਕਿਸੇ ਕਿਸਮ ਦਾ ਸ਼ੱਕ ਨਹੀਂ ਛੱਡਦੀ। ਅਤੇ ਨਾ ਹੀ ਧੁੰਧਲਾਪਣ ਰਹਿਣ ਦੇਂਦੀ ਹੈ, ਇਨ੍ਹਾਂ ਤੋਂ ਨਿਜਾਤ ਦੇ ਰਾਹ ਬਾਬਤ ਤੇ ਨਾ ਉਸ ਤਾਕਤ ਬਾਬਤ ਜਿਸ ਨੇ ਇਹ ਨਿਜਾਤ ਦਿਵਾਉਣੀ ਹੈ। ਸੋ ਬੁਨਿਆਦੀ ਸਵਾਲ ਦਾ ਜਵਾਬ ਸਪਸ਼ਟ ਹੈ ਕਿ ਇਨ੍ਹਾਂ ਬਦ ਮਨੋਰਥਾਂ ਤੋਂ; ਤੇ ਇਨ੍ਹਾਂ ਦੀ ਖਿਲਾਰੀ ਸਮਾਜ ਵਿਚ ਬਦੀ ਤੋਂ ਨਿਜਾਤ ਮੁਮਕਿਨ ਹੀ ਨਹੀਂ; ਇਤਿਹਾਸਕ ਤੌਰ ਤੇ ਲਾਜ਼ਮੀ ਹੈ। ਸਾਡੀ ਬੋਲੀ ਵਿਚ ਬੰਦੇ ਦੀ ਨਿਜਾਤ ਦਾ ਰਾਹ ਹੈ ਬੰਦੇ ਤੇ ਉਸਦੀ ਹੱਥੀਂ ਪੈਦਾ ਕੀਤੇ ਪਦਾਰਥਾਂ ਦੇ, ਸਮਾਜਕ ਪੈਦਾਵਾਰ ਦੇ, ਆਪਸ ਵਿਚ ਪੁਠੇ ਹੋਏ ਰਿਸ਼ਤੇ ਨੂੰ ਸਿੱਧਿਆਂ ਕਰਨ ਵਿਚ। ਬੰਦੇ ਨੂੰ ਮੁੜ ਸਮਾਜਕ ਮਨੁਖੀ ਜ਼ਿੰਦਗੀ ਦਾ ਮਨੋਰਥ ਬਣਾਉਣ ਵਿਚ। ਸਰਬੱਤ ਦੀ ਆਜ਼ਾਦੀ ਦੇ ਪੈਂਤੜੇ ਦੇ ਸੱਚ ਦੇ ਆਧਾਰ ਤੇ, ਉਸਦੇ ਨਜ਼ਰੀਏ ਤੇ ਉਸਦੀ ਕਲਚਰ ਦੇ ਆਧਾਰ ਤੇ ਕਲਚਰਲ ਇਨਕਲਾਬ ਨਾਲ ਆਜ਼ਾਦ ਬੰਦੇ ਦੀ ਸਿਰਜਣਾ ਵਿਚ, ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਵਿਰੁਧ ਇਨਕਲਾਬ ਵਿਚ, ਸਰਬਤ ਦੀ ਸਾਂਝ ਵਿਚ। ਬੰਦੇ ਦੇ ਨਸਲੀ ਅਸਲੇ ਨੂੰ ਮੁੜ ਬਹਾਲ ਕਰਨ ਵਿਚ। ਆਦਮ ਜ਼ਾਤ ਦੀ ਨਸਲ ਦੇ ਵਿਕਾਸ ਵਿਚ ਸਾਂਝੇ ਕੰਮ ਨੇ ਨਾ ਸਿਰਫ਼ ਬੰਦੇ ਦੀ ਜੂਨ ਹੀ ਬਦਲੀ, ਉਸਨੂੰ ਪਸ਼ੂ ਦੀ ਜੂਨੋਂ ਕੱਢ ਕੇ ਬੰਦੇ ਦੀ ਜੂਨੇ ਪਾਇਆ। ਇਸ ਨੇ ਉਸ ਨੂੰ ਚੇਤੰਨ ਜੀਵ ਬਣਾਇਆ ਤੇ ਉਸਦੇ ਦਿਲ ਦਿਮਾਗ ਦੀਆਂ ਸ਼ਕਤੀਆਂ ਉਸਾਰੀਆਂ ਤੇ ਬੰਦੇ ਨੇ ਜ਼ਿੰਦਗੀ ਨੂੰ, ਕੁਦਰਤ ਦੇ ਕਾਨੂੰਨ ਨੂੰ ਸਮਝ ਕੇ ਸਭਿਅਤਾ ਉਸਾਰੀ ਹੈ। ਕਲਚਰ ਪੈਦਾ ਕੀਤੀ ਹੈ। ਕੰਮ ਬੰਦੇ ਦੀ ਨਸਲ ਦੀ ਜਿੰਦ-ਜਾਨ ਹੈ। ਉਸਦੀ ਨਸਲ ਦੇ ਵਿਕਾਸ ਦੇ ਨੁਕਤੇ ਤੋਂ ਕੰਮ ਬੰਦੇ ਦੀ ਆਜ਼ਾਦੀ ਦਾ ਵਸੀਲਾ-ਉਸਦਾ ਸੰਦ ਹੈ। ਪਰ ਮਾਇਆ ਦੀ ਤਰਜ਼ੇ-ਜ਼ਿੰਦਗੀ ਨੇ, ਸਮਾਜਕ ਰਿਸ਼ਤਿਆਂ-ਸਮਾਜਕ ਸੰਸਥਾਵਾਂ ਆਦਿ, ਬੰਦੇ ਦੀ ਆਜ਼ਾਦੀ ਦੇ ਹੋਰ ਵਸੀਲਿਆਂ—ਸੰਦਾਂ ਨੂੰ ਵਿਗਾੜ ਕੇ, ਉਨ੍ਹਾਂ ਨੂੰ ਬੰਦੇ ਦੀ ਗੁਲਾਮੀ ਦੇ ਹਥਿਆਰ ਬਣਾਉਣ ਵਾਂਗ ਕੰਮ ਨੂੰ ਵੀ ਉਸਦੀ ਗੁਲਾਮੀ ਦਾ ਸੰਗਲ ਬਣਾ ਤੋਰਿਆ ਹੈ। ਗੁਰਬਾਣੀ ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਕੰਮ ਦੀ ਮਾਨਵ ਵਿਰੋਧੀ, ਆਜ਼ਾਦੀ ਵਿਰੋਧੀ ਅਸਲੇ ਨੂੰ ਵੀ ਨਜ਼ਰ ਅੰਦਾਜ਼ ਨਹੀਂ ਕਰਦੀ। ਉਸਦੀ ਅਸਲੀਅਤ ਪ੍ਰਗਟ ਕਰ ਕੇ ਉਸਨੂੰ ਬੰਦੇ ਦੇ ਮਨੋਂ ਲਾਹੁੰਦੀ ਹੈ। ਉਸਦੇ ਖ਼ਿਲਾਫ਼ ਵੀ ਹਕਾਰਤ ਪੈਦਾ ਕਰਦੀ ਹੈ। ਜਿਸ ਤਰ੍ਹਾਂ ਜਿਸ ਮਾਇਆ ਦੀ ਤਰਜ਼ੇ-ਜ਼ਿੰਦਗੀ ਬੰਦੇ ਦੇ ਵਿਕਾਸ-ਉਸਦੀ ਸਫ਼ਲਤਾ ਦੇ ਸੰਦ ਨੂੰ ਉਸਦੇ ਤਨ ਮਨ ਦਾ ਖੌ ਬਣਾ ਤੋਰਦੀ ਹੈ—ਗੁਰਬਾਣੀ ਉਸਨੂੰ ਐਨ ਸਪਸ਼ਟ ਕਰਦੀ ਹੈ।

ਧਨੁ ਨਹੀ ਬਾਛਹਿ ਸੁਰਗ ਨ ਆਛਹਿ।
ਅਤਿ ਪ੍ਰਿਅ ਪ੍ਰੀਤਿ ਸਾਧ ਰਜ ਰਾਚਹਿ।
ਧੰਧੇ ਕਹਾ ਬਿਆਪਹਿ ਤਾਹੂ।

—ਗੁਰੂ ਅਰਜਨ (251)

ਮਾਇਆ ਮੋਹਿ ਵਿਸਾਰਿਆ ਸਚੁ ਮਰਣਾ ਹਰਿ ਨਾਮੁ ।
ਧੰਧਾ ਕਰਤਿਆ ਜਨਮੁ ਗਇਆ ਅੰਦਰਿ ਦੁਖੁ ਸਹਾਮੁ ।

—ਗੁਰੂ ਅਮਰਦਾਸ (1248)

ਇਹੁ ਮਨੁ ਲਾਲਚ ਕਰਦਾ ਫਿਰੈ ਲਾਲਚਿ ਲਾਗਾ ਜਾਇ ।
ਧੰਧੈ ਕੂੜਿ ਵਿਆਪਿਆ ਜਮਪੁਰਿ ਚੋਟਾ ਖਾਇ ।

—ਗੁਰੂ ਅਮਰਦਾਸ (999)

ਧੰਧੈ ਧਾਵਤ ਜਗੁ ਬਾਧਿਆ ਨਾ ਬੂਝੈ ਵੀਚਾਰੁ ।

—ਗੁਰੂ ਨਾਨਕ (1010)

ਧੰਧੇ ਧਾਵਤ ਮਨੁ ਭਇਆ ਮਨੂਰਾ ।
ਫਿਰਿ ਹੋਵੈ ਕੰਚਨੁ ਭੇਟੈ ਗੁਰੁ ਪੂਰਾ ।

—ਗੁਰੂ ਅਮਰਦਾਸ (1047)

ਧੰਧੁ ਪਿਟੇ ਸੰਸਾਰੁ ਸਚੁ ਨ ਭਾਇਆ ।
ਕਿਆ ਭਵੀਐ ਕਿਆ ਢੂਢੀਐ ਗੁਰ ਸਬਦਿ ਦਿਖਾਇਆ ।
ਮਮਤਾ ਮੋਹੁ ਵਿਸਰਜਿਆ ਅਪਨੈ ਘਰਿ ਆਇਆ ।

—ਗੁਰੂ ਨਾਨਕ (419)

ਸੰਤ ਸਰਣਿ ਸੰਤ ਟਹਲ ਕਰੀ ।
ਧੰਧੁ ਬੰਧੁ ਅਰੁ ਸਗਲ ਜੰਜਾਰੋ ਅਵਰ ਕਾਜ ਤੇ ਛੂਟਿ ਪਰੀ ।

— ਗੁਰੂ ਨਾਨਕ (822)

ਧੰਧ ਬੰਧ ਬਿਨਸੇ ਮਾਇਆ ਕੇ ਸਾਧੂ ਸੰਗਤਿ ਮਿਟੇ ਬਿਸੂਰ ।
ਸੁਖ ਸੰਪਤਿ ਭੋਗ ਇਸੁ ਜੀਅ ਕੇ ਬਿਨੁ ਹਰਿ ਨਾਨਕ ਜਾਨੇ ਕੂਰ ।

— ਗੁਰੂ ਅਰਜਨ (716)

ਧੰਧਾ ਮੁਆ ਵਿਗੂਤੀ ਮਾਇਆ ।
ਜੋ ਦੀਸੈ ਸੋ ਚਾਲਸੀ ਕਿਸ ਕਉ ਮੀਤੁ ਕਰੇਉ ।

—ਗੁਰੂ ਨਾਨਕ (936)

ਧੰਧਾ ਮਾਇਆ ਮੋਹਣੀ ਅੰਤਰਿ ਤਿਸਨਾ ਅਗਿ ।
ਜਿਨ੍ਹਾ ਵੇਲਿ ਨ ਤੂੰਬੜੀ ਮਾਇਆ ਠਗੇ ਠਗਿ ।
ਮਨਮੁਖ ਬੰਨ੍ਹਿ ਚਲਾਈਅਹਿ ਨਾ ਮਿਲਹੀ ਵਗਿ ਸਗਿ ।

—ਗੁਰੂ ਅਮਰਦਾਸ (1413)

ਬਿਨੁ ਨਾਵੈ ਜਗੁ ਕਮਲਾ ਫਿਰੈ ਗੁਰਮੁਖਿ ਨਦਰੀ ਆਇਆ ।
ਧੰਧਾ ਕਰਤਿਆ ਨਿਹਫਲੁ ਜਨਮੁ ਗਵਾਇਆ ਸੁਖਦਾਤਾ ਮਨਿ ਨ ਵਸਾਇਆ ।

—ਗੁਰੂ ਅਮਰਦਾਸ (643-44)

ਸਚਿ ਨ ਧਰੇ ਪਿਆਰੁ ਧੰਧੈ ਧਾਈਐ ।

—ਗੁਰੂ ਨਾਨਕ (147)

ਹੋਰੁ ਕਾਰ ਵੇਕਾਰ ਹੈ ਇਕਿ ਸਚੀ ਕਾਰੈ ਲਾਇਆ ।

—ਗੁਰੂ ਨਾਨਕ (139)

ਹਭਿ ਕੂੜਾਵੇ ਕੰਮ ਇਕਸੁ ਸਾਈ ਬਾਹਰੇ ।

—ਗੁਰੂ ਅਰਜਨ (709)

ਕਾਮ ਕਰੋਧੁ ਸਬਲ ਸੰਸਾਰਾ ।
ਬਹੁ ਕਰਮ ਕਮਾਵਹਿ ਸਭੁ ਦੁਖ ਕਾ ਪਸਾਰਾ ।

—ਗੁਰੂ ਅਮਰਦਾਸ (1060)

ਮਾਇਆ ਦੀ ਤਰਜ਼ੇ-ਜ਼ਿੰਦਗੀ ਕੰਮ ਦਾ ਹੁਲੀਆ ਵਿਗਾੜ ਕੇ ਉਸਨੂੰ ਗੁਲੱਮ ਬਣਾ ਕੇ, ਅਪੁੱਠਪੁਣੇ ਦੇ ਧੰਦੇ ਵਿਚ ਗਲਤਾਨ ਕਰਵਾ ਕੇ, ਮਨਮੁਖ ਨੂੰ ਖਚਤ ਕਰਦੀ ਹੈ। ਉਸਦੀ ਮਤ ਮਲੀਨ ਕਰ ਕੇ ਉਸਨੂੰ ਮੂਰਖ ਬਣਾਉਂਦੀ ਹੈ। ਜ਼ਿੰਦਗੀ ਦੇ ਅਸਲ ਮਨੋਰਥ ਤੋਂ ਦੂਰ ਲਿਜਾ ਕੇ ਉਸ ਨੂੰ ਖੇਹ ਛਾਨਣ ਵਿਚ ਡਾਹ ਛਡਦੀ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਚੂੰਕਿ ਪੈਦਾਵਾਰ ਹੀ ਹੈ, ਆਧਾਰਤ ਹੀ ਹੈ, ਤਰਜਮਾਨੀ ਹੀ ਹੈ, ਬੰਦੇ ਤੇ ਉਸਦੀ ਜ਼ਿੰਦਗੀ ਦੇ ਵਸੀਲਿਆਂ ਦੇ ਆਪਸ ਵਿਚ ਪੁੱਠੇ ਰਿਸ਼ਤੇ ਦੀ, ਉਸ ਵਿਚ ਸਿੱਧਾ ਤਾਂ ਕੁਝ ਰਹਿੰਦਾ ਹੀ ਨਹੀਂ—ਰਹਿ ਸਕਦਾ ਹੀ ਨਹੀਂ। ਸੋ ਆਦਮ-ਜ਼ਾਤ ਦੀ ਨਸਲ ਦੇ ਵਿਕਾਸ ਵਿਚ ਸਾਂਝੇ ਕੰਮ ਦੀ ਪੈਦਾ ਕੀਤੀ ਬੰਦੇ ਦੀ ਚੇਤੰਨਤਾ—ਉਸਦੇ ਦਿਲ ਦਿਮਾਗ ਦੀਆਂ ਸ਼ਕਤੀਆਂ ਨੂੰ ਹੀ ਮਾਇਆ ਦੀ ਤਰਜ਼ੇ-ਜ਼ਿੰਦਗੀ ਪੁਠੇ ਪਾਸੇ ਨਹੀਂ ਲਾਉਂਦੀ, ਉਹ ਪਦਾਰਥਕ ਪੈਦਾਵਾਰ ਦਾ ਵੀ ਹੁਲੀਆ ਵਿਗਾੜ ਧਰਦੀ ਹੈ। ਸਮਾਜਕ ਪੈਦਾਵਾਰ—ਪਦਾਰਥ ਆਪਣੀ ਅਸਲੀ ਹਾਲਤ ਵਿਚ, ਆਪਣੇ ਅਸਲੀ ਰੋਲ ਵਿਚ ਅੰਮ੍ਰਿਤ ਹਨ। ਬੰਦੇ ਦੀ ਸਮਾਜਕਤਾ ਦੀ ਪੈਦਾਵਾਰ ਹਨ। ਉਸਦੀ ਜ਼ਿੰਦਗੀ ਦਾ ਆਧਾਰ ਹਨ। ਉਹ 'ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨਿ। ਜੋ ਜੋ ਵੰਞੈ ਡਹੀੜਾ ਸੋ ਉਮਰ ਹਥ ਪਵੰਨਿ।' ਪਰ ਮਾਇਆ ਦੀ ਤਰਜ਼ੇ-ਜ਼ਿੰਦਗੀ ਚੂੰਕਿ ਪਾਪੀ ਹੈ। ਇਸ ਦੀ ਤੋਰ ਹੀ ਚੂੰਕਿ ਪਾਪਾਂ ਤੇ, ਲਾਲਚ ਤੇ, ਖ਼ੁਦਗਰਜ਼ੀ ਤੇ ਆਧਾਰਤ ਹੈ। ਇਹ ਪਦਾਰਥਾਂ ਨੂੰ ਵੀ ਅੰਮ੍ਰਿਤ ਤੋਂ ਜ਼ਹਿਰ ਬਣਾ ਤੋਰਦੀ ਹੈ।

ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ ।
ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ ।

—ਫਰੀਦ (1379)

ਰੱਬ ਦੀਆਂ ਖਜੂਰਾਂ ਨੂੰ ਵਿਸ ਗੰਦਲਾਂ ਬਣਾ ਧਰਦੀ ਹੈ। ਲਾਲਚ ਦੀ ਪੈਦਾਵਾਰ—ਅਗਲਿਆਂ ਦੀ ਪੀਤੀ ਹੋਈ ਰੱਤ ਬਣਾ ਤੋਰਦੀ ਹੈ। ਉਨ੍ਹਾਂ ਦੀ ਵਰਤੋਂ ਨੂੰ ਵੀ ਵਿਜੋਗ ਕੇ ਧਰ ਦੇਂਦੀ ਹੈ। ਮਨੁੱਖੀ ਲੋੜਾਂ ਪੂਰੀਆਂ ਕਰਨ ਵਾਸਤੇ ਬਣੇ ਪਦਾਰਥਾਂ ਨੂੰ ਬੰਦੇ ਦੀ ਕੀਮਤ ਦਾ ਤੋਲ ਬਣਾ ਤੋਰਦੀ ਹੈ। ਗੁਰਬਾਣੀ ਇਨ੍ਹਾਂ ਦੇ ਵਿਗੜੇ ਹੋਏ ਰੋਲ ਨੂੰ ਵੀ ਬੇਨਿਕਾਬ ਕਰਦੀ ਹੈ।

ਦੂਜੀ ਕਾਰੈ ਲਗਿ ਜਨਮੁ ਗਵਾਈਐ ।
ਵਿਣੁ ਨਾਵੈ ਸਭ ਵਿਸੁ ਪੈਝੈ ਖਾਈਐ ।

—ਗੁਰੂ ਨਾਨਕ (144)

ਬਾਬਾ ਹੋਰੁ ਖਾਣਾ ਖੁਸੀ ਖੁਆਰੁ ।
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ।

—ਗੁਰੂ ਨਾਨਕ (16)

ਖਾਣਾ ਪੀਣਾ ਹਸਣਾ ਬਾਦਿ ।
ਜਬ ਲਗੁ ਰਿਦੈ ਨ ਆਵਹਿ ਯਾਦਿ ।

—ਗੁਰੂ ਨਾਨਕ (351)

ਹੋਰ ਵਿਡਾਣੀ ਚਾਕਰੀ ਧ੍ਰਿਗੁ ਜੀਵਣੁ ਧ੍ਰਿਗੁ ਵਾਸੁ ।
ਅੰਮ੍ਰਿਤੁ ਛੋਡਿ ਬਿਖੁ ਲਗੇ ਬਿਖੁ ਖਟਣਾ ਬਿਖੁ ਰਾਸਿ ।
ਬਿਖੁ ਖਾਣਾ ਬਿਖੁ ਪੈਨਣਾ ਬਿਖੁ ਕੇ ਮੁਖਿ ਗਿਰਾਸ ।
ਐਥੈ ਦੁਖੋ ਦੁਖੁ ਕਮਾਵਣਾ ਮੁਇਆ ਨਰਕਿ ਨਿਵਾਸੁ ।

—ਗੁਰੂ ਅਮਰਦਾਸ (586)

ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ ਧਿਗੁ ਸਿਧੀ ਧਿਗੁ ਕਰਮਾਤਿ ।

—ਗੁਰੂ ਅਮਰਦਾਸ (650)

ਖਾਇਆ ਮੈਲੁ ਵਧਾਇਆ ਪੈਧੇ ਘਰ ਦੀ ਹਾਣਿ ।
ਬਕਿ ਬਕਿ ਵਾਦੁ ਚਲਾਇਆ ਬਿਨੁ ਨਾਵੈ ਬਿਖੁ ਜਾਣਿ ।...
ਬਿਖੁ ਖਾਣਾ ਬਿਖੁ ਬੋਲਣਾ ਬਿਖੁ ਕੀ ਕਾਰ ਕਮਾਇ ।
ਜਮ ਦਰਿ ਬਾਧੇ ਮਾਰੀਅਹਿ ਛੂਟਸਿ ਸਾਚੈ ਨਾਇ ।

—ਗੁਰੂ ਨਾਨਕ (1331)

ਧ੍ਰਿਗੁ ਖਾਣਾ ਧ੍ਰਿਗੁ ਪੈਨ੍ਣਾ ਜਿਨ੍ਾ ਦੂਜੈ ਭਾਇ ਪਿਆਰੁ ।
ਬਿਸਟਾ ਕੇ ਕੀੜੇ ਬਿਸਟਾ ਰਾਤੇ ਮਰਿ ਜੰਮਹਿ ਹੋਹਿ ਖੁਆਰੁ ।

—ਗੁਰੂ ਅਮਰਦਾਸ (1347)

ਜਨਮੇ ਕਾ ਫਲੁ ਕਿਆ ਗਣੀ ਜਾਂ ਹਰਿ ਭਗਤਿ ਨ ਭਾਉ ।
ਪੈਧਾ ਖਾਧਾ ਬਾਦਿ ਹੈ ਜਾਂ ਮਨਿ ਦੂਜਾ ਭਾਉ ।
ਵੇਖਣੁ ਸੁਨਣਾ ਝੂਠੁ ਹੈ ਮੁਖਿ ਝੂਠਾ ਆਲਾਉ ।
ਨਾਨਕ ਨਾਮੁ ਸਲਾਹਿ ਤੂ ਹੋਰੁ ਹਉਮੈ ਆਵਉ ਜਾਉ ।

—ਗੁਰੂ ਨਾਨਕ (1411)

ਹਰਿ ਕੇ ਨਾਮ ਬਿਨੁ ਧ੍ਰਿਗੁ ਸ੍ਰੋਤ ।
ਜੀਵਨ ਰੂਪ ਬਿਸਾਰਿ ਜੀਵਹਿ ਤਿਹ ਕਤ ਜੀਵਨ ਹੋਤ । ਰਹਾਉ ।
ਖਾਤ ਪੀਤ ਅਨੇਕ ਬਿੰਜਨ ਜੈਸੇ ਭਾਰ ਬਾਹਕ ਖੋਤ ।
ਆਠ ਪਹਰ ਮਹਾ ਸ੍ਰਮੁ ਪਾਇਆ ਜੈਸੇ ਬਿਰਖ ਜੰਤੀ ਜੋਤ ।

—ਗੁਰੂ ਅਰਜਨ (1121)

ਗੁਰਬਾਣੀ ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਵੱਖ ਵੱਖ ਅੰਗਾਂ-ਪਹਿਲੂਆਂ ਦਾ ਹੀ ਪਾਜ ਨਹੀਂ ਉਘੇੜਦੀ, ਉਹ ਮੂਲ ਰੂਪ ਵਿਚ ਮਾਇਆ ਦੀ ਤਰਜ਼ੇ-ਜ਼ਿੰਦਗੀ ਨੇ ਜੋ ਜ਼ਿੰਦਗੀ

ਦਾ ਅਰਥ, ਮਨੋਰਥ-ਨਜ਼ਰੀਆ ਪੇਸ਼ ਕਰ ਕੇ —ਬੰਦੇ ਨੂੰ ਉਸਦੇ ਲੜ ਲਾ ਕੇ ਉਸ ਦੀ ਜ਼ਿੰਦਗੀ ਦਾ ਸਤਿਆਨਾਸ ਕੀਤਾ ਹੈ, ਉਸ 'ਤੇ ਵੀ ਵਰ੍ਹਦੀ ਹੈ। ਬੁਨਿਆਦੀ ਸਵਾਲ ਹੈ ਬੰਦਿਆ ਜ਼ਿੰਦਗੀ ਵਿਚ ਤੇਰਾ ਮਨੋਰਥ ਕੀ ਹੈ ? ਤੂੰ ਕਰਨ ਕੀ ਆਇਆ ਹੈਂ ? ਖੱਟੀ ਕੀ ਖੱਟਣ ਆਇਆ ਹੈਂ ?

ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ।
ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ।

—ਫਰੀਦ (1379)

ਮਾਇਆ ਦੀ ਤਰਜ਼ੇ-ਜ਼ਿੰਦਗੀ ਨੇ ਇਸ ਬੁਨਿਆਦੀ ਸਵਾਲ ਦਾ ਜਵਾਬ ਦਿੱਤਾ ਹੋਇਆ ਹੈ ਕਿ ਬੰਦਿਆ ਜ਼ਿੰਦਗੀ ਦਾ ਅਰਥ ਮਨੋਰਥ ਹੈ ਪਦਾਰਥਕ ਦੌਲਤ ਇਕੱਠੀ ਕਰਨਾ—ਵੱਧ ਤੋਂ ਵੱਧ ਪ੍ਰਾਈਵੇਟ ਜਾਇਦਾਦ ਬਣਾਉਣਾ—ਉਸਦੇ ਮਾਲਕ ਹੋਣਾ। ਇਸ ਜ਼ਿੰਦਗੀ ਦੀ ਖੱਟੀ ਹੈ ਪਦਾਰਥਕ ਧਨ ਤੇ ਉਸਦਾ ਸਭ ਲਗ ਲਬੇੜ—ਸਮਾਜ ਵਿਚ ਰੁਤਬਾ, ਤਾਕਤ, ਹੋਰਨਾਂ ਉਤੇ ਸਵਾਰੀ ਆਦਿ। ਗੁਰਬਾਣੀ ਜ਼ਿੰਦਗੀ ਦੇ ਇਸ ਮਨੋਰਥ ਨੂੰ ਸੰਘੋਂ ਲੈਂਦੀ ਹੈ।

ਗੁਰ ਸੇਵਾ ਤੇ ਭਗਤਿ ਕਮਾਈ।
ਤਬ ਇਹ ਮਾਨਸ ਦੇਹੀ ਪਾਈ।
ਇਸ ਦੇਹੀ ਕਉ ਸਿਮਰਹਿ ਦੇਵ।
ਸੋ ਦੇਹੀ ਭਜੁ ਹਰਿ ਕੀ ਸੇਵ।੧।
ਭਜਹੁ ਗੋੁਬਿੰਦ ਭੂਲਿ ਮਤ ਜਾਹੁ।
ਮਾਨਸ ਜਨਮ ਕਾ ਏਹੀ ਲਾਹੁ। —ਕਬੀਰ (1159)

ਜਿਸ ਧਨ ਨੂੰ ਮਾਇਆ ਦੀ ਤਰਜ਼ੇ-ਜ਼ਿੰਦਗੀ ਬੰਦੇ ਦੀ ਜ਼ਿੰਦਗੀ ਦਾ ਮਨੋਰਥ ਬਣਾਉਂਦੀ ਹੈ ਤੇ ਬੰਦੇ ਨੂੰ ਲਲਚਾ ਕੇ ਉਸਦੇ ਮਗਰ ਲਾਉਂਦੀ ਹੈ, ਗੁਰਬਾਣੀ ਦਸਦੀ ਹੈ ਕਿ ਉਹ ਅਸਲ ਧਨ ਹੀ ਨਹੀਂ। ਉਹ ਜ਼ਿੰਦਗੀ ਦੀ ਅਸਲ ਖੱਟੀ ਨਹੀਂ। ਉਹ ਤਾਂ ਮਾਇਆ ਦੀ ਕੀਤੀ ਹੋਈ ਬੰਦੇ ਨਾਲ ਠੱਗੀ ਹੈ। ਅਸਲੀਅਤ ਵਿਚ ਉਸ ਧਨ ਦੇ ਮਾਲਕ ਅਸਲ ਧਨ ਵਲੋਂ ਨਿਰਧਨ ਹਨ। ਅਸਲ ਧਨ ਦਾ ਉਨ੍ਹਾਂ ਦੇ ਹੱਥ ਪੱਲੇ ਫੱਕਾ ਵੀ ਨਹੀਂ। ਅਸਲ ਧਨ ਨਾਮ ਹੈ। ਬੰਦੇ ਦੀ ਸਮਾਜਕਤਾ ਉਸਦੀ ਆਜ਼ਾਦੀ ਹੈ।

ਕਹਿ ਕਬੀਰ ਨਿਰਧਨ ਹੈ ਸੋਈ।
ਜਾ ਕੇ ਹਿਰਦੈ ਨਾਮੁ ਨ ਹੋਈ। —ਕਬੀਰ (1159)

ਗਿਆਨੀ ਕਾ ਧਨੁ ਨਾਮੁ ਹੈ ਸਦ ਹੀ ਰਹੈ ਸਮਾਇ।
ਨਾਨਕ ਜਿਨ ਕਉ ਨਦਰਿ ਕਰੇ ਤਾਂ ਇਹੁ ਧਨੁ ਪਲੈ ਪਾਇ।

—ਗੁਰੂ ਅਮਰਦਾਸ (1282)

ਏ ਮਨ ਇਹੁ ਧਨੁ ਨਾਮੁ ਹੈ ਜਿਤੁ ਸਦਾ ਸਦਾ ਸੁਖੁ ਹੋਇ।
ਤੋਟਾ ਮੂਲਿ ਨ ਆਵਈ ਲਾਹਾ ਸਦ ਹੀ ਹੋਇ।
ਖਾਧੈ ਖਰਚਿਐ ਤੋਟਿ ਨ ਆਵਈ ਸਦਾ ਸਦਾ ਓਹੁ ਦੇਇ।

ਸਹਸਾ ਮੂਲਿ ਨ ਹੋਵਈ ਹਾਣਤ ਕਦੇ ਨ ਹੋਇ।
ਨਾਨਕ ਗੁਰਮੁਖਿ ਪਾਈਐ ਜਾ ਕਉ ਨਦਰਿ ਕਰੇਇ।

—ਗੁਰੂ ਅਮਰਦਾਸ (555)

ਜਾਂ ਪਿਰੁ ਅੰਦਰਿ ਤਾਂ ਧਨ ਬਾਹਰਿ।
ਜਾਂ ਪਿਰੁ ਬਾਹਰਿ ਤਾਂ ਧਨ ਮਾਹਿਰ।

—ਗੁਰੂ ਅਰਜਨ (965)

ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ ਕਰਤੈ ਆਪਿ ਖੁਆਇਆ।...
ਸਬਦੇ ਹੀ ਨਾਉ ਊਪਜੈ ਸਬਦੇ ਮੇਲਿ ਮਿਲਾਇਆ।
ਬਿਨੁ ਸਬਦੈ ਸਭੁ ਜਗੁ ਬਉਰਾਨਾ ਬਿਰਥਾ ਜਨਮੁ ਗਵਾਇਆ।
ਅੰਮ੍ਰਿਤ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ।...
ਇਸੁ ਜਗ ਮਹਿ ਨਾਮੁ ਅਲਭੁ ਹੈ ਗੁਰਮੁਖਿ ਵਸੈ ਮਨਿ ਆਇ।

—ਗੁਰੂ ਅਮਰਦਾਸ (644)

ਸਰਮੁ ਧਰਮੁ ਦੁਇ ਨਾਨਕਾ ਜੇ ਧਨੁ ਪਲੈ ਪਾਇ।
ਸੋ ਧਨੁ ਮਿਤ੍ਰੁ ਨ ਕਾਂਢੀਐ ਜਿਤੁ ਸਿਰਿ ਚੋਟਾਂ ਖਾਇ।
ਜਿਨ ਕੈ ਪਲੈ ਧਨੁ ਵਸੈ ਤਿਨ ਕਾ ਨਾਉ ਫਕੀਰ।
ਜਿਨ ਕੈ ਹਿਰਦੈ ਤੂ ਵਸਹਿ ਤੇ ਨਰ ਗੁਣੀ ਗਹੀਰ।

—ਗੁਰੂ ਨਾਨਕ (1287)

ਲਖ ਮਣ ਸੁਇਨਾ ਲਖ ਮਣ ਰੁਪਾ ਲਖ ਸਾਹਾ ਸਿਰਿ ਸਾਹ।
ਲਖ ਲਸਕਰ ਲਖ ਵਾਜੇ ਨੇਜੇ ਲਖੀ ਘੋੜੀ ਪਾਤਿਸਾਹ।
ਜਿਥੈ ਸਾਇਰ ਲੰਘਣਾ ਅਗਨਿ ਪਾਣੀ ਅਸਗਾਹ।
ਕੰਧੀ ਦਿਸਿ ਨ ਆਵਈ ਧਾਹੀ ਪਵੈ ਕਹਾਹ।
ਨਾਨਕ ਓਥੈ ਜਾਣੀਅਹਿ ਸਾਹ ਕੇਈ ਪਾਤਿਸਾਹ।

—ਗੁਰੂ ਨਾਨਕ (1287)

"ਨਾਉ ਫਕੀਰੈ ਪਾਤਿਸਾਹ"—ਸੋ ਮਾਇਆ ਦੀ ਤਰਜ਼ੇ-ਜ਼ਿੰਦਗੀ ਵਿਚ ਸਮਾਜ ਦਾ ਸਿਖਰ-ਬਾਦਸ਼ਾਹ ਹੈ ਉਹ ਅਸਲ ਧਨ ਵਲੋਂ—ਅਸਲ ਵਿਚ ਬਿਲਕੁਲ ਕੰਗਾਲ ਹੈ। (ਗੁਰੂ ਅੰਗਦ, 1288)।

ਨਾਨਕ ਸਤਿਗੁਰ ਮਿਲਿਐ ਪਾਇਆ ਨਾਮੁ ਧਨੁ ਮਾਲੁ।

—ਗੁਰੂ ਅਮਰਦਾਸ (317)

ਹਰਿ ਧਨੁ ਸਚੀ ਰਾਸਿ ਹੈ ਕਿਨੈ ਵਿਰਲੈ ਜਾਤਾ।

—ਗੁਰੂ ਅਰਜਨ (319)

ਸਭੇ ਵਸਤੂ ਕਉੜੀਆ ਸਚੇ ਨਾਉ ਮਿਠਾ।

—ਗੁਰੂ ਅਰਜਨ (321)

ਧਨਵੰਤਾ ਇਵਹੀ ਕਹੈ ਅਵਰੀ ਧਨ ਕਉ ਜਾਉ ।
ਨਾਨਕੁ ਨਿਰਧਨੁ ਤਿਤੁ ਦਿਨਿ ਜਿਤੁ ਦਿਨਿ ਵਿਸਰੈ ਨਾਉ ।

—ਗੁਰੂ ਨਾਨਕ (1244)

ਸੁਇਨਾ ਰੁਪਾ ਸੰਚੀਐ ਧਨੁ ਕਾਚਾ ਬਿਖੁ ਛਾਰ ।
ਸਾਹੁ ਸਦਾਏ ਸੰਚਿ ਧਨੁ ਦੁਬਿਧਾ ਹੋਇ ਖੁਆਰੁ ।
ਸਚਿਆਰੀ ਸਚੁ ਸੰਚਿਆ ਸਾਚਉ ਨਾਮੁ ਅਮੋਲੁ ।

—ਗੁਰੂ ਨਾਨਕ (937)

ਜਿਨੀ ਨਾਮੁ ਵਿਸਾਰਿਆ ਸੇ ਕਿਤੁ ਆਏ ਸੰਸਾਰਿ ।

—ਗੁਰੂ ਨਾਨਕ (1010)

ਸੁਇਨਾ ਰੁਪਾ ਸਭ ਧਾਤੁ ਹੈ ਮਾਟੀ ਰਲਿ ਜਾਈ ।
ਬਿਨੁ ਨਾਵੈ ਨਾਲਿ ਨ ਚਲਈ ਸਤਿਗੁਰਿ ਬੂਝ ਬੁਝਾਈ ।

ਗੁਰੂ ਨਾਨਕ (1012)

ਬਿਨੁ ਨਾਵੈ ਸਭੁ ਕੋਈ ਨਿਰਧਨੁ ਸਤਿਗੁਰਿ ਬੂਝ ਬੁਝਾਈ ।

—ਗੁਰੂ ਨਾਨਕ (1232)

ਹਰ ਤਰਜ਼ੇ-ਜ਼ਿੰਦਗੀ ਦਾ ਚੂੰਕਿ ਆਪੋ ਆਪਣਾ ਪੈਂਤੜਾ ਹੁੰਦਾ ਹੈ ਸੋ ਹਰ ਇਕ ਦਾ ਲਾਜ਼ਮੀ ਆਪੋ ਆਪਣਾ ਨਜ਼ਰੀਆ, ਕਲਚਰ, ਆਪੋ ਆਪਣੀਆਂ ਕਦਰਾਂ-ਕੀਮਤਾਂ, ਹਾਣ ਲਾਭ ਦਾ ਆਪੋ ਆਪਣਾ ਸੰਕਲਪ, ਬੰਦੇ ਦਾ ਆਪੋ ਆਪਣਾ ਤੋਲ—ਆਪੋ ਆਪਣੀ ਅਕਲ-ਸਿਆਣਪ-ਮੱਤ । ਨਾਮ ਦੀ ਤਰਜ਼ੇ-ਜ਼ਿੰਦਗੀ ਚੂੰਕਿ ਮਾਇਆ ਦੀ ਤਰਜ਼ੇ-ਜ਼ਿੰਦਗੀ ਨੂੰ ਸੱਚ ਦੇ, ਬੰਦੇ ਦੀ ਆਜ਼ਾਦੀ ਦੇ ਤੱਕੜ ਚੜ੍ਹਾਉਂਦੀ ਹੈ, ਉਹ ਕੁਦਰਤੀ ਉਸਨੂੰ ਕੂੜ ਦਾ ਪਸਾਰਾ ਕਰਾਰ ਦੇਂਦੀ ਹੈ । ਤੇ ਗੁਰਬਾਣੀ ਮਾਇਆ ਦੀ ਮੱਤ ਨੂੰ ਕੁਮੱਤ-ਦੁਰਮੱਤ ਕਰ ਕੇ ਦੁਰਕਾਰਦੀ ਹੈ । ਮਾਇਆ ਦੀ ਮੱਤ ਦੇ ਮਾਲਕ—ਉਸਦੇ ਟੋਟੇ ਚੜ੍ਹੇ ਬੰਦੇ-ਮਨਮੁਖ ਨੂੰ ਗੁਰਬਾਣੀ 'ਮੂਲਹੁ ਭੁਲਿਆ', 'ਅੰਧੇ ਸੁਧਿ ਨਾ ਕਾਈ', 'ਜੂਐ ਮਤਿ ਹਾਰੀ', 'ਅਪੁਤੁ ਪਸੂ ਮਨਮੁਖੁ ਬੇਤਾਲਾ', "ਤਤੁ ਨਾ ਜਾਣਨੀ ਪਸੂ ਮਾਹਿ ਸਮਾਨਾ", 'ਮੁਗਧ ਗੁਬਾਰਾ', 'ਕੂੜਿਆਰ ਇਹਹਿ ਬੇਤਾਲਿਆ 'ਪਸੂ ਮਾਣਸ ਚੰਮਿ ਪਲੇਟੇ' ਆਦਿ ਨਾਲ ਨਿਵਾਜਦੀ ਹੈ । ਮਤਲਬ ਹੈ ਮਾਇਆ ਦੇ ਪੈਮਾਨੇ ਨੂੰ ਹੀ ਮਲੀਆਮੇਟ ਕਰਦੀ ਹੈ । ਉਸਦਾ ਮੂੰਹ ਸਿਰ ਕਾਲਾ ਕਰ ਕੇ ਉਸਨੂੰ ਬੰਦੇ ਦੇ ਮਨੋਂ ਲਾਹੁੰਦੀ ਹੈ । ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਬੰਦੇ ਤੇ ਉਸਦੇ ਸਮਾਜ ਵਾਸਤੇ ਅੰਤ ਸਿੱਟਾ ਕੀ ਹੈ ?

ਬਿਖੁ ਖਾਣਾ ਬਿਖੁ ਪੈਨਣਾ ਬਿਖੁ ਕੇ ਮੁਖਿ ਗਿਰਾਸ ।
ਐਥੈ ਦੁਖੋ ਦੁਖੁ ਕਮਾਵਣਾ ਮੁਇਆ ਨਰਕਿ ਨਿਵਾਸੁ ।

—ਗੁਰੂ ਅਮਰਦਾਸ (ਪੰਨਾ 586)

ਜੈਸੇ ਪਸੁ ਹਰਿਆਉ ਤੈਸਾ ਸੰਸਾਰੁ ਸਭ।

—ਗੁਰੂ ਅਰਜਨ (ਪੰਨਾ 397)

ਜਗਤੁ ਜਲੰਦਾ ਦੇਖਿ ਕੈ ਭਜਿ ਪਏ ਸਰਣਾਈ।

—ਗੁਰੂ ਅਮਰਦਾਸ (424)

ਜਗਤੁ ਜਲੰਦਾ ਡਿਠੁ ਮੈ ਹਉਮੈ ਦੂਜੈ ਭਾਇ।

—ਗੁਰੂ ਅਮਰਦਾਸ (651)

ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ।

—ਗੁਰੂ ਅਮਰਦਾਸ (853)

ਇਹੁ ਜਗੁ ਜਲਤਾ ਨਦਰੀ ਆਇਆ ਗੁਰ ਕੈ ਸਬਦਿ ਸੁਭਾਇ।

—ਗੁਰੂ ਨਾਨਕ (643)

ਫਰੀਦਾ ਮੈ ਜਾਨਿਆ ਦੁਖੁ ਮੁਝ ਕੂ, ਦੁਖੁ ਸਬਾਇਐ ਜਗਿ।
ਊਚੈ ਚੜਿ ਕੈ ਦੇਖਿਆ, ਤਾਂ ਘਰਿ ਘਰਿ ਏਹਾ ਅਗਿ।

—ਫਰੀਦ (1382)

ਮਤੁ ਜਾਣਹੁ ਜਗੁ ਜੀਵਦਾ ਦੂਜੈ ਭਾਇ ਮੁਇਆਸੁ।

—ਗੁਰੂ ਅਮਰਦਾਸ (643)

ਬੰਦੇ ਦਾ ਸੁਖ ਉਸਦੀ ਸ੍ਵੈ-ਸਫਲਤਾ ਵਿਚ ਹੈ। ਉਸ ਤੋਂ ਉਰੇ ਨਹੀਂ ਹੈ। ਅਤੇ ਉਸਦੀ ਸ੍ਵੈ ਸਫਲਤਾ ਹੈ ਉਸਦੇ ਨਸਲੀ ਅਸਲੇ ਦੀ ਉਸਾਰੀ ਵਿਚ—ਉਸਦੀ ਆਜ਼ਾਦੀ ਦੀ ਉਸਾਰੀ ਵਿਚ।

ਹੋਰ ਵਿਸਥਾਰ ਵਿਚ ਵੀ ਜਾਇਆ ਜਾ ਸਕਦਾ ਹੈ। ਪਰ ਗੱਲ ਏਨੇ ਵਿਚ ਵੀ ਸਪਸ਼ਟ ਹੈ। ਗੁਰਬਾਣੀ ਦਾ ਮਜ਼ਮੂਨ ਸਿੱਧਾ ਹੈ ਕਿ ਬੰਦੇ ਨੂੰ ਆਪਣਾ ਜੀਵਨ ਕਿਸ ਤਰ੍ਹਾਂ ਜੀਉਣਾ ਚਾਹੀਦਾ ਹੈ। ਅਤੇ ਦੋਹਾਂ ਮੁਮਕਿਨ ਰਸਤਿਆਂ ਵਿਚੋਂ ਅਮਲ ਕਿਸ ਰਸਤੇ ਦਾ ਕਰਨਾ ਚਾਹੀਦਾ ਹੈ ਤੇ ਕਿਸ ਦਾ ਨਹੀਂ। ਇਸ ਪ੍ਰਸੰਗ ਵਿਚ ਗੁਰਬਾਣੀ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਬਦ ਅਸਲੀਅਤ ਨੂੰ ਬੇਨਿਕਾਬ ਕਰਦੀ ਹੈ। ਅਤੇ ਇਸ ਵੇਗ ਵਿਚ ਬੰਦੇ ਦੇ ਮਨ ਵਿਚ ਉਸ ਦੇ ਖਿਲਾਫ਼ ਘਿਰਣਾ ਪੈਦਾ ਕਰਦੀ ਹੈ ਤੇ ਉਸਨੂੰ, ਉਸਦੇ ਮਨੋਂ ਲਾਹੁੰਦੀ ਹੈ। ਦੂਸਰੇ ਪਾਸੇ ਨਾਮ ਦੀ ਤਰਜ਼ੇ-ਜ਼ਿੰਦਗੀ ਦੀ ਅਸਲੀਅਤ ਨੂੰ ਪ੍ਰਗਟ ਕਰ ਕੇ ਉਸਨੂੰ ਬੰਦੇ ਦੇ ਅੰਦਰ ਪਾਉਂਦੀ ਹੈ। ਬੰਦੇ ਨੂੰ ਉਸਦੇ ਲੜ ਲਾਉਂਦੀ ਹੈ।

ਇਸ ਸਟੇਜ ਉਤੇ ਇਕ ਵਾਜਬ ਸਵਾਲ ਉਠਦਾ ਹੈ ਕਿ ਸਾਡੀ ਬੋਲੀ ਵਿਚ ਸਮਝ ਆਵੇ ਕਿ ਮਾਇਆ ਦੀ ਤਰਜ਼ੇ-ਜ਼ਿੰਦਗੀ ਬੰਦੇ ਵਾਸਤੇ ਬਦ ਕਿਉਂ ਹੈ? ਬੰਦੇ ਦੀ ਜ਼ਿੰਦਗੀ ਬਤੌਰ ਜ਼ਿੰਦਗੀ ਨਿਆਮਤ ਹੈ। ਸਭ ਤੋਂ ਵੱਡੀ ਨਿਆਮਤ ਹੈ। ਇਸ ਤਰਜ਼ੇ-ਜ਼ਿੰਦਗੀ ਦੇ ਹੱਥੋਂ ਬੰਦੇ ਦੀ ਜ਼ਿੰਦਗੀ ਦਾ ਸਤਿਆ-ਨਾਸ ਕਿਉਂ ਹੁੰਦਾ ਹੈ? ਉਹ ਭੰਗ ਦੇ ਭਾੜੇ ਕਿਉਂ ਰੁੜ੍ਹ ਜਾਂਦੀ ਹੈ? ਇਹ ਤਰਜ਼ੇ-ਜ਼ਿੰਦਗੀ ਬੰਦੇ ਦੀ ਜ਼ਿੰਦਗੀ ਨੂੰ ਉਸਦੇ ਵਾਸਤੇ ਨਿਆਮਤ ਕਿਉਂ ਨਹੀਂ ਰਹਿਣ ਦੇਂਦੀ? ਕਿਉਂ ਨਹੀਂ ਰਹਿਣ ਦੇ ਸਕਦੀ? ਉਸਨੂੰ ਉਸਦੇ ਵਾਸਤੇ ਜ਼ਹਿਮਤ ਕਿਉਂ ਬਣਾ ਧਰਦੀ ਹੈ? ਇਹ ਬੰਦੇ ਦੀ ਨਸਲ ਦਾ, ਮਨੁੱਖ ਜਾਤੀ ਦਾ ਬੁਨਿਆਦੀ ਮਸਲਾ ਹੈ। ਉਹ ਮਸਲਾ ਹੈ ਜਿਸ ਵਿਚ ਆਦਮ ਜ਼ਾਤ ਦੇ ਸਭ ਮਸਲੇ ਆਉਂਦੇ ਹਨ। ਅਤੇ ਇਹ ਮਸਲਾ ਆਰਜ਼ੀ ਵੀ ਨਹੀਂ ਹੈ। ਇਹ ਤਰਜ਼ੇ-ਜ਼ਿੰਦਗੀ ਬੰਦੇ ਦਾ, ਉਸਦੀ

ਜ਼ਿੰਦਗੀ ਦਾ ਜੋ ਬਣਾ ਧਰਦੀ ਹੈ ਤੇ ਜਿਸ ਤਰ੍ਹਾਂ ਬਣਾ ਧਰਦੀ ਹੈ ਉਸਨੂੰ ਗੁਰਬਾਣੀ ਵਿਸਥਾਰ ਨਾਲ ਪੇਸ਼ ਕਰਦੀ ਹੈ। ਅਤੇ ਉਹ ਵਿਸਥਾਰ ਨਾਲ ਪੇਸ਼ ਹੋ ਚੁਕਾ ਹੈ। ਗੁਰਬਾਣੀ ਇਸ ਮਸਲੇ ਦੇ ਹਲ ਦੇ ਰਾਹੇ ਪਾਉਂਦੀ ਹੈ ਅਤੇ ਦਾਹਵਾ ਕਰਦੀ ਹੈ ਕਿ ਇਹ ਹਲ ਆਰਜ਼ੀ ਨਹੀਂ ਹੈ।

ਸਚੁ ਪੁਰਾਣਾ ਹੋਵੈ ਨਾਹੀ ਸੀਤਾ ਕਦੇ ਨ ਪਾਟੈ। —ਗੁਰੂ ਨਾਨਕ (955)
ਸਚੁ ਪੁਰਾਣਾ ਨਾ ਥੀਐ ਨਾਮੁ ਨ ਮੈਲਾ ਹੋਇ। —ਗੁਰੂ ਅਮਰਦਾਸ (1248)

ਗੁਰਬਾਣੀ ਆਪਣੀ ਬੋਲੀ ਵਿਚ ਇਸ ਤਰਜ਼ੇ-ਜ਼ਿੰਦਗੀ ਦੇ ਖੜੇ ਕੀਤੇ ਮਸਲੇ ਦਾ ਹਲ ਵੀ ਸਪਸ਼ਟ ਪੇਸ਼ ਕਰਦੀ ਹੈ।

ਇਉ ਕਹੈ ਨਾਨਕੁ ਮਨ ਤੂੰ ਜੋਤਿ ਸਰੂਪੁ ਹੈ ਅਪਣਾ ਮੂਲੁ ਪਛਾਣੁ।
—ਗੁਰੂ ਅਮਰਦਾਸ (441)

ਸਾਡੇ ਵਾਸਤੇ ਲਾਜ਼ਮੀ ਹੈ ਕਿ ਅਸੀਂ ਇਸ ਮਸਲੇ ਨੂੰ ਆਪਣੀ ਬੋਲੀ ਵਿਚ ਸਮਝਣ ਦੀ ਕੋਸ਼ਿਸ਼ ਕਰੀਏ। ਕੁਦਰਤ ਦਾ ਅਟੱਲ ਕਾਨੂੰਨ ਹੈ ਕਿ ਹਰ ਕਿਸਮ ਦੀ ਹੋਂਦ ਦਾ ਆਪੋ ਆਪਣਾ ਅਸਲਾ ਹੁੰਦਾ ਹੈ। ਅਤੇ ਇਸ ਤਰ੍ਹਾਂ ਹੀ ਹਰ ਜਾਨਵਰ ਜੀਵ ਦੀ ਨਸਲ ਦਾ ਆਪੋ ਆਪਣਾ ਨਸਲੀ ਅਸਲਾ ਕੁੱਤੇ, ਬਿੱਲੇ, ਗਾਂ, ਮੱਝ, ਸ਼ੇਰ, ਬਘਿਆੜ—ਸਭਸ ਦਾ ਆਪੋ ਆਪਣਾ। ਇਸ ਤਰ੍ਹਾਂ ਹੀ ਬੰਦੇ ਦੀ ਨਸਲ ਦਾ ਵੀ ਆਪਣਾ ਨਸਲੀ ਅਸਲਾ ਹੈ। ਜੇ ਕਿਸੇ ਹੋਂਦ ਦੇ ਅਸਲੇ ਨੂੰ ਵਿਗਾੜਨ ਦੀ ਕੋਸ਼ਿਸ਼ ਕੀਤੀ ਜਾਵੇ, ਇਕ ਤਾਂ ਉਹ ਵਾਹ ਲੱਗਦੀ ਅੱਗੋਂ ਅੜਦੀ ਹੈ, ਅਤੇ ਜੇ ਵਿਗਾੜ ਪਾ ਦਿੱਤਾ ਜਾਵੇ ਤਾਂ ਉਸ ਹੋਂਦ ਦਾ ਹੁਲੀਆ ਹੀ ਵਿਗੜ ਜਾਂਦਾ ਹੈ। ਉਹ ਆਪਣੀ ਨਰੋਈ ਹਾਲਤ ਵਿਚ ਨਹੀਂ ਰਹਿ ਸਕਦੀ। ਹਰ ਜਾਨਦਾਰ ਜੀਵ ਦੀ ਨਸਲ ਦਾ ਆਪਣੇ ਨਸਲੀ ਅਸਲੇ ਅਨੁਸਾਰ ਉਸਰਨ ਵੱਲ ਹੀ ਮੁਹਾਨ (Tendency) ਹੁੰਦਾ ਹੈ। ਕਿਸੇ ਜਾਨਵਰ ਜੀਵ ਦੀ ਉਸਾਰੀ ਨਰੋਈ ਹੋ ਹੀ ਨਹੀਂ ਸਕਦੀ ਜੋ ਉਸਦੇ ਨਸਲੀ ਅਸਲੇ ਤੇ ਆਧਾਰਤ ਨਹੀਂ, ਜੋ ਉਸਦੇ ਵਿਰੋਧੀ ਹੈ। ਆਪਣੇ ਨਸਲੀ ਅਸਲੇ ਅਨੁਸਾਰ ਉਸਰਨ ਵਿਚ ਹੀ ਜੀਵ ਦੀ ਆਜ਼ਾਦੀ, ਉਸਦੀ ਸੰਭਾਵਨਾ, ਸਮਰੱਥਾ ਦੀ ਅਸਲੀਅਤ ਵਿਚ ਤਰਜਮਾਨੀ, ਉਸਦੀ ਸਫ਼ਲਤਾ ਹੁੰਦੀ ਹੈ। ਸਮੇਤ ਬੰਦੇ ਦੇ, ਕੋਈ ਜਾਨਵਰ ਜੀਵ ਵੀ, ਕੁਦਰਤ ਦੇ ਇਸ ਕਾਨੂੰਨ ਤੋਂ ਨਾਬਰ ਨਹੀਂ ਹੈ। ਨਾਬਰ ਹੋ ਹੀ ਨਹੀਂ ਸਕਦਾ। ਹੋਰਨਾਂ ਜਾਨਦਾਰ ਨਸਲਾਂ ਵਾਂਗ ਆਦਮ ਜਾਤ ਦਾ ਵੀ ਨਸਲੀ ਅਸਲਾ ਹੈ। ਉਸਦੀ ਲੋੜੀਂਦੀ, ਤਸੱਲੀ ਬਖ਼ਸ਼ ਉਸਾਰੀ ਸਿਰਫ਼ ਉਸਦੇ ਨਸਲੀ ਅਸਲੇ ਅਨੁਸਾਰ ਹੀ ਹੋ ਸਕਦੀ ਹੈ। ਉਸਦੇ ਅਨੁਸਾਰ ਹੀ ਨਰੋਏ ਤੌਰ ਤੇ ਵੱਧ ਫੁਲ ਸਕਦੀ ਹੈ। ਆਪਣੇ ਨਸਲੀ ਅਸਲੇ ਅਨੁਸਾਰੀ ਜੀਂਦਿਆਂ ਹੀ ਬੰਦਾ ਆਪਣੀ ਹੋਣਹਾਰੀ-ਸੰਭਾਵਨਾ-ਸਮਰੱਥਾ ਆਦਿ (Potentiality) ਨੂੰ ਅਸਲੀਅਤ ਬਣਾ ਸਕਦਾ ਹੈ। ਆਪਣੀ ਆਜ਼ਾਦੀ ਉਸਾਰ ਸਕਦਾ ਹੈ। ਬੰਦਾ ਜਿੰਨਾਂ ਆਪਣੇ ਨਸਲੀ ਅਸਲੇ ਦੇ ਨੇੜੇ ਉਨਾਂ ਹੀ ਉਹ ਨਰੋਆ, ਸਿਹਤਮੰਦ, ਸੁਖੀ, ਸਫਲ ਤੇ ਆਜ਼ਾਦ। ਉਨਾਂ ਹੀ ਉਸਦਾ ਕਲਿਆਣ। ਸੋ ਸਵਾਲ ਹੈ ਕਿ ਸਾਡੀ ਬੋਲੀ ਵਿਚ ਆਦਮ-ਜ਼ਾਤ ਦਾ ਨਸਲੀ ਅਸਲਾ ਕੀ ਹੈ? ਅਤੇ ਉਸਦੇ ਅਨੁਸਾਰੀ ਜੀਉਣ ਦਾ ਰਾਹ ਕਿਹੜਾ ਹੈ? ਜੇ ਅਸੀਂ ਆਦਮ ਜਾਤ ਦੇ ਨਸਲੀ ਅਸਲੇ ਬਾਬਤ

ਸਾਇੰਟਿਫ਼ਿਕ ਤੌਰ ਤੇ ਬਿਲਕੁਲ ਸਪਸ਼ਟ ਨਹੀਂ, ਉਸ ਦੇ ਦ੍ਰਿੜ੍ਹ ਨਹੀਂ, ਤੇ ਬੰਦੇ ਦੇ ਮਸਲੇ ਨੂੰ ਮੁਖ਼ਾਤਬ ਹੁੰਦਿਆਂ ਉਸਨੂੰ ਹਾਜ਼ਰ-ਨਾਜ਼ਰ ਅੱਖਾਂ ਅੱਗੇ ਨਹੀਂ ਰਖਦੇ ਤਾਂ ਸਾਡੇ ਵਾਸਤੇ ਟਪਲਾ ਖਾ ਜਾਣਾ, ਪੈਰਾਂ ਤੋਂ ਉਖੜ ਜਾਣਾ ਹਰ ਵਕਤ ਮੁਮਕਿਨ ਹੈ। ਸੋ ਬੰਦੇ ਦੇ ਮਸਲੇ ਦੇ ਹੱਲ ਵਾਸਤੇ ਬੁਨਿਆਦੀ ਨੁਕਤਾ, ਬੁਨਿਆਦੀ ਪੜਾਅ ਹੈ, ਉਸਦੇ ਨਸਲੀ ਅਸਲੇ ਦੀ ਸਮਝ।

ਆਦਮ ਜ਼ਾਤ ਦੇ ਨਸਲੀ ਅਸਲੇ ਨੂੰ ਸਮਝਣ ਵਾਸਤੇ ਉਸਦੀ ਨਸਲ ਦੇ ਵਿਕਾਸ ਨੂੰ ਸਮਝਣਾ ਲਾਜ਼ਮੀ ਹੈ। ਬੰਦਾ ਪਸ਼ੂ ਦੀ ਜੂਨੋਂ ਬੰਦੇ ਦੀ ਜੂਨੇ ਪਿਆ ਹੈ ਸਾਂਝੇ ਕੰਮ ਦਾ ਪਾਇਆ। ਇਸਦਾ ਨਸਲੀ ਅਸਲਾ ਸਾਂਝੇ ਕੰਮ ਤੇ ਆਧਾਰਤ ਇਸਦੀ ਨਸਲ ਦੇ ਵਿਕਾਸ ਤੇ ਇਤਿਹਾਸ ਦੀ ਸਿਰਜਣਾ ਹੈ। ਇਸਦੀ ਨਸਲ ਦੇ ਸਿਰਜਣਹਾਰ ਦੋ ਦੋ ਪਹਿਲੂ—ਦੋ ਜੁਜ਼ਾਂ ਸਨ—ਇਕ ਕੰਮ ਤੇ ਦੂਸਰੀ ਸਾਂਝ। ਇਹ ਦੋਵੇਂ ਜੁਜ਼ਾਂ ਇਕ ਹੀ ਹੋਂਦ ਦੇ ਦੋ ਪਹਿਲੂ ਸਨ। ਇਨ੍ਹਾਂ ਦੋਹਾਂ ਦਾ ਆਪਸ ਵਿਚ ਹੱਡ ਮਾਸ ਸਾਂਝਾ ਸੀ। ਇਹ ਆਪਸ ਵਿਚ ਨਖੇੜੀਆਂ ਜਾ ਹੀ ਨਹੀਂ ਸੀ ਸਕਦੀਆਂ। ਇਹ ਇਕ ਦੂਸਰੇ ਦੀ ਤਾਸੀਰ ਸਿਰਜਦੀਆਂ ਸਨ। ਕੰਮ ਉਹ ਜੋ ਸਾਂਝ —ਸਰਬੱਤ ਦੀ ਸਾਂਝ ਕਰਵਾਉਂਦੀ ਸੀ, ਤੇ ਸਾਂਝ ਉਹ ਜੋ ਸਰਬੱਤ ਵਾਸਤੇ ਕੰਮ ਕਰਵਾਉਂਦੀ ਸੀ। ਵਿਆਖਿਆ ਵਾਸਤੇ ਨਖੇੜ ਕੇ ਵੇਖ ਲੈਣਾ ਸ਼ਾਇਦ ਮਾੜਾ ਨਹੀਂ।

ਹੋਰ ਹਰ ਚੀਜ਼ ਦੀ ਬਣਤਰ ਵਾਂਗ ਬੰਦੇ ਦੀ ਬਣਤਰ ਵੀ Dual ਹੈ, ਡਾਇਲੈਕਟਿਕ ਹੈ। ਵਿਰੋਧੀਆਂ ਦੀ ਏਕਤਾ ਤੇ ਆਧਾਰਤ ਹੈ। ਬਣਤਰ ਤਾਂ ਹਰ ਚੀਜ਼ ਦੀ ਵਿਰੋਧੀਆਂ ਦੀ ਏਕਤਾ ਤੇ ਨਿਰਭਰ ਹੁੰਦੀ ਹੈ। ਪਰ ਦਵੇਂ ਵਿਰੋਧੀ ਆਪਸ ਵਿਚ ਸਾਵੇਂ-ਸਾਵੀਂ ਨਹੀਂ ਹੁੰਦੇ। ਦੋਹਾਂ ਵਿਰੋਧੀਆਂ ਵਿਚੋਂ ਇਕ ਧਿਰ ਭਾਰੂ ਹੁੰਦੀ ਹੈ। ਉਸਦੀ ਚੜ੍ਹਤ ਹੁੰਦੀ ਹੈ ਅਤੇ ਦੂਸਰੀ ਉਸਦੇ ਜ਼ੇਰ-ਉਸ ਤੋਂ ਨਿਰਸ। ਮੂਲ ਰੂਪ ਵਿਚ ਹਰ ਹੋਂਦ ਦਾ ਅਸਲਾ, ਵਿਰੋਧੀਆਂ ਵਿਚੋਂ ਜੋ ਭਾਰੂ ਧਿਰ ਹੁੰਦੀ ਹੈ ਉਸਦੇ ਮਗਰ ਜਾਂਦਾ ਹੈ। ਉਸਦੇ ਅਨੁਸਾਰੀ ਹੁੰਦਾ ਹੈ।

ਬੰਦੇ ਦੀ ਬਣਤਰ ਦੀ ਡਾਇਲੈਕਟਿਕ ਦੀਆਂ ਦੋ ਬੁਨਿਆਦੀ ਜੁਜ਼ਾਂ ਹਨ। ਇਕ ਦਾ ਮੂੰਹ ਬੰਦੇ ਦੇ ਆਪਣੇ ਆਪ ਵੱਲ, ਆਪਣੀ ਜ਼ਾਤ ਵਲ ਨੂੰ ਹੁੰਦਾ ਹੈ। ਉਹ ਖ਼ੁਦ ਨੂੰ, ਆਪੇ ਨੂੰ ਮੁਹਾਣੀ ਹੁੰਦੀ ਹੈ। ਅਤੇ ਦੂਸਰੀ ਉਸਦੇ ਵਿਰੋਧੀ, ਜਿਸਦਾ ਮੁਹਾਣ ਹੈ ਸਰਬੱਤ ਵੱਲ ਨੂੰ। ਸਾਧਾਰਨ-ਸਪਸ਼ਟ ਲਫ਼ਜ਼ਾਂ ਵਿਚ ਇਕ ਜੁਜ਼ ਹੈ ਬੰਦੇ ਦੀ ਅਲਹਿਦਗੀ ਦੇ ਨਵਿਤ—ਜਿਥੋਂ ਤੇ ਜਿਸ ਹੱਦ ਤਕ ਹਰ ਇਕ ਦੀ ਹਰ ਇਕ ਨਾਲੋਂ ਲਾਜ਼ਮੀ ਅਲਹਿਦਗੀ ਹੈ। ਮੋਟੇ ਲਫ਼ਜ਼ਾਂ ਵਿਚ ਬਾਇਆਲੋਜੀਕਲ ਅਲਹਿਦਗੀ ਦੇ ਨਵਿਤ। ਅਤੇ ਦੂਸਰੀ ਹੈ ਉਸਦੇ ਵਿਰੋਧੀ ਸਮਾਜਕਤਾ ਦੀ, ਸਾਂਝ ਦੀ, ਮਨੁਖੀ ਸਾਂਝ ਦੀ। ਇਨ੍ਹਾਂ ਦੋਹਾਂ ਵਿਚੋਂ ਅਲੋਪ ਤਾਂ ਕੋਈ ਧਿਰ ਵੀ ਨਹੀਂ ਹੋ ਸਕਦੀ। ਪਰ ਇਹ ਆਪਸ ਵਿਚ ਸਾਵੇਂ-ਸਾਵੀਂ ਨਹੀਂ ਹੁੰਦੀਆਂ। ਇਹ ਦੋਵੇਂ ਉਸਦੀ ਜ਼ਿੰਦਗੀ ਦੇ ਹਾਲਾਤ 'ਤੇ ਆਧਾਰਤ ਹਨ।

ਬੰਦਾ ਇਕੱਲਾ ਹੀ ਜੰਮਦਾ ਹੈ। ਇਕੱਲਾ ਹੀ ਮਰਦਾ ਹੈ। ਹਰ ਇਕ ਦਾ ਢਿੱਡ ਆਪੋ ਆਪਣਾ ਹੈ। ਉਹ ਫੁਲਕਾ ਮੰਗਦਾ ਹੈ। ਸਰੀਰ ਆਪੋ ਆਪਣਾ ਹੈ। ਮੂਲ ਰੂਪ ਵਿਚ ਹਰ ਸਰੀਰ ਦੀ ਹਰਜ਼-ਮਰਜ਼ ਵੀ ਆਪੋ ਆਪਣੀ ਹੁੰਦੀ ਹੈ। ਸਰੀਰ ਆਪਣੇ ਆਪ ਨੂੰ ਢੱਕਿਆ

ਚਾਹੁੰਦਾ ਹੈ। ਅਤੇ ਸਿਰ ਤੇ ਛਤ ਵੀ ਲੋੜਦਾ ਹੈ। ਸੋ ਬੁਰਕੀ ਆਪੋ ਆਪਣੇ ਮੂੰਹ ਨੂੰ ਆਉਣੀ ਲਾਜ਼ਮੀ ਹੈ। ਪਰ ਸਮਝਣ ਤੇ ਗ੍ਰਹਿਣ ਕਰਨ ਵਾਲਾ ਨੁਕਤਾ ਇਹ ਹੈ ਕਿ ਇਕ ਤਾਂ ਇਨ੍ਹਾਂ ਲੋੜਾਂ ਦਾ ਦਾਇਰਾ ਬਹੁਤ ਮਹਿਦੂਦ ਹੈ। ਢਿੱਡ ਵਿਚ ਦੋ ਰੋਟੀਆਂ ਪੈ ਜਾਣ, ਉਹ ਰੱਜ ਮੁੜਦਾ ਹੈ। ਡਕਾਰ ਮਾਰ ਦੇਂਦਾ ਹੈ। ਤਨ ਆਦਿ ਢੱਕਣ ਵਾਸਤੇ ਵੀ ਕਿਸੇ ਬਹੁਤੇ ਲੰਮ ਚੌੜਾਅ ਦੀ ਲੋੜ ਨਹੀਂ ਹੁੰਦੀ। ਅਸਲੀਅਤ ਇਹ ਹੈ ਕਿ ਲੋੜ ਦਾ ਮੂੰਹ ਬਹੁਤ ਚੌੜਾ ਨਹੀਂ ਹੁੰਦਾ। ਉਹ ਬਹੁਤ ਹੱਥ ਨਹੀਂ ਫ਼ੈਲਾਉਂਦੀ। ਐਵੇਂ ਕਬਜ਼ੇ ਨਹੀਂ ਮਾਰਦੀ। ਸਿਰਫ਼ ਆਪਣੀ ਪੂਰਤੀ ਮੰਗਦੀ ਹੈ। ਲੋੜ ਅਸਲੀ ਸੱਚੀ-ਮੁਚੀ ਦੀ (Genuine) ਹੋਵੇ ਸਹੀ ਉਸਦੀ ਮੰਗ ਅਥਾਹ ਹੋ ਹੀ ਨਹੀਂ ਸਕਦੀ। ਜਿੰਨਾਂ ਚਿਰ ਲਗਾਮ ਲੋੜ ਦੇ ਹੱਥ ਰਹਿੰਦੀ ਹੈ, ਤੇ ਲਾਲਚ ਦੇ ਹੱਥ ਨਹੀਂ ਜਾਂਦੀ, ਅਤੇ ਬੰਦੇ ਦੀ ਸੰਜੋਗੀ ਹਾਲਤ ਵਿਚ ਇਸ ਜੁਜ਼ ਦੀ ਲਗਾਮ ਹਮੇਸ਼ਾਂ ਲੋੜ ਦੇ ਹੱਥ ਰਹਿੰਦੀ ਹੈ—ਸੰਤੁਸ਼ਟਤਾ ਛੇਤੀ ਹੀ ਹੋ ਜਾਂਦੀ ਹੈ। ਇਸਦਾ ਰੱਜ ਮੁੜਨਾ ਬਹੁਤ ਮਸਲਾ ਨਹੀਂ ਹੁੰਦਾ। ਸੋ ਬੰਦੇ ਦੀ ਨਾਰਮਲ ਨਰੋਈ, ਸੰਜੋਗੀ ਹਾਲਤ ਵਿਚ ਉਸਦੀ ਡਾਇਲੈਕਟਿਕ ਦੀ, ਆਪੇ ਨੂੰ ਮੁਹਾਣ ਵਾਲੀ ਜੁਜ਼ ਬਹੁਤ ਪ੍ਰਬਲ ਨਹੀਂ ਹੁੰਦੀ। ਭਾਰੂ ਹੋ ਹੀ ਨਹੀਂ ਸਕਦੀ। ਇਸ ਲੋੜ ਦਾ ਅਸਲਾ ਹੈ ਤਾਂ ਬੰਦੇ ਦੀ ਅਲਹਿਦਗੀ। ਪਰ ਉਪਰਲੇ ਨੁਕਤੇ ਤੋਂ ਇਲਾਵਾ, ਇਸਦੀ ਮੰਗ ਨੂੰ ਮਹਿਦੂਦ ਹੋਣ ਤੋਂ ਇਲਾਵਾ, ਇਸਦੀ ਬਾਬਤ ਦੂਸਰਾ ਅਹਿਮ ਨੁਕਤਾ ਇਹ ਹੈ ਕਿ ਇਹ ਅਲਹਿਦਗੀ ਆਪਣੀ ਪੂਰਤੀ ਤਕ ਹੀ ਮੰਗਦੀ ਹੈ। ਇਸ ਤੋਂ ਅੱਗੇ ਅਲਹਿਦਗੀ ਦੀ ਮੰਗ ਇਸਦਾ ਲਾਜ਼ਮੀ ਖਾਸਾ ਨਹੀਂ। ਆਪਣੀ ਪੂਰਤੀ ਤੇ ਇਹ ਸੰਤੁਸ਼ਟ ਹੋ ਜਾਂਦੀ ਹੈ। ਅਲਹਿਦਗੀ ਤੇ ਤੂਲ ਇਹ ਬਿਲਕੁਲ ਨਹੀਂ ਦੇਂਦੀ। ਇਸਦਾ ਇਸ ਗੱਲ ਨਾਲ ਕੋਈ ਵਾਸਤਾ ਨਹੀਂ ਕਿ ਇਸਦੀ ਪੂਰਤੀ ਹੁੰਦੀ ਕਿਸ ਰਾਹੋਂ ਹੈ। ਸਾਂਝ ਦੇ ਰਾਹੋਂ ਜਾਂ ਅਲਹਿਦਗੀ ਦੇ ਰਾਹੋਂ। ਬੰਦੇ ਦੀ ਨਸਲ ਦੇ ਵਿਕਾਸ ਦੇ ਲੰਮੇ ਇਤਿਹਾਸ ਵਿਚ ਇਸਦੀ ਪੂਰਤੀ ਸਭਸ ਦੀ ਸਾਂਝੀ ਸਮੱਗਰੀ ਵਿਚੋਂ ਹੁੰਦੀ ਆਈ ਹੈ। ਕੋਈ ਪੰਜ ਛੇ ਹਜ਼ਾਰ ਸਾਲਾਂ ਤੋਂ ਹੀ ਇਸਦੀ ਪੂਰਤੀ ਅਲਹਿਦਗੀ ਵਿਚੋਂ ਹੋਣੀ ਸ਼ੁਰੂ ਹੋਈ ਹੈ। ਸਮਾਜਕ ਵੇਗ ਦੇ ਆਦਮ-ਜ਼ਾਤ ਦੇ ਲੰਮੇ ਇਤਿਹਾਸ ਵਿਚ ਪ੍ਰਾਈਵੇਟ ਜਾਇਦਾਦ ਦੀ ਸੰਸਥਾ ਦੀ ਉਮਰ ਇਸ ਤੋਂ ਲੰਮੀ ਨਹੀਂ ਹੈ। ਸੋ ਬੰਦੇ ਦੇ ਨਸਲੀ ਅਸਲੇ ਦਾ ਮੂਲ ਇਹ ਜੁਜ਼ ਨਹੀਂ ਹੈ। ਅਲਹਿਦਗੀ, ਖ਼ੁਦਗਰਜ਼ੀ ਨਹੀਂ ਹੈ। ਵਿਜੋਗ ਬੰਦੇ ਦਾ ਨਸਲੀ ਅਸਲਾ ਨਹੀਂ ਹੈ। ਇਹ ਉਸਦੀ ਰੋਗੀ ਹਾਲਤ ਦਾ ਇਜ਼ਹਾਰ ਹੈ। ਵਿਜੋਗ ਦਾ ਮੁਢੋਂ ਲੱਗ ਕੇ ਅਖ਼ੀਰ ਤਕ ਬੰਦੇ ਦੀ ਸਾਰੀ ਜ਼ਿੰਦਗੀ ਤੇ ਪ੍ਰਵੇਸ਼ ਉਸਨੂੰ ਮਾਇਆ ਦਾ ਚਮੋੜਿਆ ਹੋਇਆ ਦੀਰਘ ਰੋਗ ਹੈ। ਸੋ ਸਿੱਧੇ ਸਪਸ਼ਟ ਲਫ਼ਜ਼ਾਂ ਵਿਚ ਆਪਣੀ ਨਾਰਮਲ, ਨਰੋਈ, ਸੰਜੋਗੀ ਹਾਲਤ ਵਿਚ ਬੰਦਾ ਖ਼ੁਦਗਰਜ਼ੀ ਦਾ ਪੁਤਲਾ, ਹਉਮੈ ਦਾ ਸਰੂਪ ਬਣ ਹੀ ਨਹੀਂ ਸਕਦਾ। ਪਰ ਇਹ ਜੁਜ਼ ਜਿੰਨੀ ਵੀ ਹੈ, ਬੰਦੇ ਦੀ ਗੁਲਾਮੀ ਦੀ, ਉਸਦੀ ਅਧੀਨਗੀ ਦੀ, ਹੋਰਥੇ ਨਿਰਭਰਤਾ ਦੀ ਹੈ।

ਬੰਦੇ ਦੀ ਡਾਇਲੈਕਟਿਕ ਦੀ ਦੂਸਰੀ ਜੁਜ਼ ਹੈ ਉਸਦੀ ਸਮਾਜਕਤਾ। ਸਮਾਜਕਤਾ ਨੇ ਹੀ ਉਸਦੀ ਜ਼ਿੰਦਗੀ ਦੇ ਵਸੀਲਿਆਂ ਦੀ ਪੈਦਾਵਾਰ ਦੇ ਸਾਂਝੇ ਕੰਮ ਦੇ ਵੇਗ ਨੇ ਹੀ ਬੰਦੇ ਨੂੰ ਪਸ਼ੂ ਦੀ ਜੂਨੋਂ ਕੱਢ ਕੇ ਬੰਦੇ ਦੀ ਜੂਨੇ ਪਾਇਆ ਹੈ। ਅੱਜ ਦੀ ਪੈਦਾਵਾਰ ਦਾ ਰੂਪ ਸਮਾਜਕ ਹੈ। ਪੈਦਾਵਾਰ ਪਦਾਰਥਕ ਹੀ ਨਹੀਂ, ਲਾਜ਼ਮੀ ਸਮਾਜਕ ਵੀ ਹੈ। ਸਮਾਜਕ

ਰਿਸ਼ਤਿਆਂ ਤੋਂ ਬਗ਼ੈਰ ਪੈਦਾਵਾਰ ਮੁਮਕਿਨ ਹੀ ਨਹੀਂ। ਸੋ ਪੈਦਾਵਾਰ ਦੇ ਪਦਾਰਥਕ ਤੇ ਸਮਾਜਕ ਪਹਿਲੂ ਆਪਸ ਵਿਚ ਤਨੀ, ਜਿਗਰੀ ਤੌਰ 'ਤੇ, ਅੰਦਰੂਨੀ ਤੌਰ 'ਤੇ ਸਬੰਧਤ ਹਨ। ਪੈਦਾਵਾਰ ਦੇ ਰੂਪ ਦਾ ਸਮਾਜਕ ਹੋਣਾ ਲਾਜ਼ਮੀ ਹੈ। ਹੋਰ ਹੋ ਹੀ ਨਹੀਂ ਸਕਦਾ। ਇਕੱਲੇ ਕਾਰੇ ਬੰਦੇ ਦਾ ਕੁਦਰਤ ਨੂੰ ਮੁਖ਼ਾਤਬ ਹੋਣਾ ਮੁਮਕਿਨ ਹੀ ਨਹੀਂ ਹੈ। ਬੰਦੇ ਦੀ ਨਸਲ ਨੇ ਜੋ ਸਭਿਅਤਾ ਤੇ ਕਲਚਰ ਉਸਾਰੀ ਹੈ ਉਹ ਪੈਦਾਵਾਰ ਦੇ ਸਮਾਜਕ ਰੂਪ ਦੇ ਆਧਾਰ ਤੇ ਹੀ ਉਸਾਰੀ ਹੈ। ਚੌਪਾਏ ਦੇ ਪਹੁੰਚੇ ਤੋਂ ਬੰਦੇ ਦੇ ਹੱਥ ਦਾ ਵਿਕਾਸ, ਬੰਦੇ ਦੇ ਹੱਥ ਦਾ ਬਣਨਾ, ਬੰਦੇ ਦੇ ਦਿਮਾਗ ਦੀ ਤਰੱਕੀ-ਉਸਾਰੀ, ਬੰਦੇ ਦਾ ਚੇਤੰਨ ਜੀਵ ਹੋਣਾ, ਉਸਦੀ ਸਮਾਜਕਤਾ ਦਾ ਹੀ ਪਹਿਲੂ ਹੈ। ਪੈਦਾਵਾਰ ਦੇ ਕੰਮ ਦੀ ਸਾਂਝ ਵਾਸਤੇ ਚੇਤੰਨਤਾ ਲਾਜ਼ਮੀ ਅਮਰ ਸੀ। ਉਸਦੀ ਲੋੜ ਤੋਂ ਬਗੈਰ ਬੰਦੇ ਨੇ ਚੇਤੰਨ ਜੀਵ ਹੋਣਾ ਹੀ ਨਹੀਂ ਸੀ। ਬੰਦੇ ਦੀ ਜੂਨੇ ਪੈਣਾ ਹੀ ਨਹੀਂ ਸੀ। ਪੈ ਸਕਣਾ ਹੀ ਨਹੀਂ ਸੀ। ਬੰਦੇ ਦਾ ਚੇਤੰਨ ਜੀਵ ਹੋਣਾ ਹੀ ਇਸ ਗੱਲ ਦਾ ਕਾਫ਼ੀ ਸਬੂਤ ਹੈ ਕਿ ਮੂਲ ਰੂਪ ਵਿਚ ਬੰਦੇ ਦਾ ਨਸਲੀ ਅਸਲਾ ਸਮਾਜਕਤਾ ਹੈ—ਸਾਂਝ ਹੈ। ਸਮਾਜ ਤੋਂ ਬਗ਼ੈਰ ਬੰਦੇ ਦਾ ਸੰਕਲਪ ਕਰਨਾ ਹੀ ਅਸੰਭਵ ਹੈ। ਬੰਦਾ ਸਹੀ ਅਰਥਾਂ ਵਿਚ ਸਮਾਜਕ ਜੀਵ ਹੈ। ਬੰਦੇ ਦਾ ਨਸਲੀ ਅਸਲਾ, ਮੂਲ ਰੂਪ ਵਿਚ ਉਸਦੀ ਸਮਾਜਕਤਾ—ਮਨੁਖੀ ਸਾਂਝ ਹੈ। ਉਸਦੀ ਡਾਇਲੈਕਟਿਕ ਦੀ ਇਹ ਜੁਜ਼-ਸਮਾਜਕਤਾ-ਮਨੁਖੀ ਸਾਂਝ ਬੰਦੇ ਦਾ ਕਿਸ ਹੱਦ ਤਕ ਮੂਲ ਹੈ, ਅਤੇ ਉਸਦੀ ਬਣਤਰ ਵਿਚ ਇਹ ਕਿਤਨੀ ਪ੍ਰਬਲ ਹੈ ਇਹ ਆਮ ਗੱਲ ਤੋਂ ਵੀ ਜ਼ਾਹਿਰ ਹੋ ਜਾਂਦੀ ਹੈ। ਕਿਸੇ ਬੰਦੇ ਨੂੰ, ਉਸਦੀ ਸਭਸ ਨਾਲੋਂ ਤੀਲੇ ਤੋੜ ਕਰ ਕੇ ਉਸਨੂੰ ਬਿਲਕੁਲ ਇਕੱਲਾ ਕਰ ਕੇ ਬੰਦ ਕਰ ਦਿਉ (Solitary confinement)। ਕੁਝ ਅਰਸੇ ਵਿਚ ਹੀ ਉਹ ਪਾਗਲ ਹੋ ਜਾਵੇਗਾ।

ਚੂੰਕਿ ਆਦਮ-ਜਾਤ ਸਿਰਜਣਾ ਹੀ ਹੈ ਸਾਂਝੇ ਕੰਮ ਦੀ, ਇਸ ਦੇ ਵਿਕਾਸ ਦੇ ਵੇਗ ਵਿਚ ਤੇ ਹੁਣ ਇਸਦੀ ਜੀਆ-ਪਾਈ ਵਾਸਤੇ, ਇਨ੍ਹਾਂ ਦੋਹਾਂ ਧਿਰਾਂ—ਸਾਂਝ ਤੇ ਕੰਮ ਵਿਚੋਂ ਕੋਈ ਵੀ ਦੂਸਰੀ ਨਾਲੋਂ ਨਾ ਨਿਰਸ ਸੀ ਤੇ ਨਾ ਹੈ। ਜਿਸ ਤਰ੍ਹਾਂ ਆਦਮ-ਜ਼ਾਤ ਸਾਂਝ ਤੋਂ ਬਗ਼ੈਰ ਜੀਉਂਦੀ ਨਹੀਂ ਰਹਿ ਸਕਦੀ, ਇਸ ਤਰ੍ਹਾਂ ਹੀ ਉਸਦੀ ਜੀਆ-ਪਾਈ ਕੰਮ ਤੇ ਆਧਾਰਤ ਹੈ। ਬੰਦਾ ਆਪਣੇ ਹੱਥੀਂ ਕੀਤੀ ਪੈਦਾਵਾਰ ਦਾ ਜਵਾਇਆ ਜੀਉਂਦਾ ਹੈ। ਅਤੇ ਪੈਦਾਵਾਰ ਦਾ ਰੂਪ ਸਮਾਜਕ ਹੈ। ਹੋਰ ਹੋ ਹੀ ਨਹੀਂ ਸਕਦਾ। ਜਿਸ ਤਰ੍ਹਾਂ ਸਮਾਜ ਤੋਂ ਬਗ਼ੈਰ ਬੰਦੇ ਦਾ ਸੰਕਲਪ ਕਰਨਾ ਹੀ ਅਸੰਭਵ ਹੈ, ਇਸ ਤਰ੍ਹਾਂ ਹੀ ਉਸਦਾ ਕੰਮ ਤੋਂ ਬਗ਼ੈਰ ਸੰਕਲਪਣਾ ਮੁਮਕਿਨ ਹੀ ਨਹੀਂ। ਜਿਸ ਤਰ੍ਹਾਂ ਸਾਂਝੇ ਕੰਮ ਦੀ, ਅਮਲ ਤੇ ਸਮਝ ਦੀ ਏਕਤਾ ਦੀ ਲੋੜ ਨੇ ਹੱਥ ਤੇ ਦਿਮਾਗ ਦੇ ਆਪਸ ਵਿਚ ਡਾਇਲੈਕਟਿਕ ਰਿਸ਼ਤੇ ਨੇ ਇਕ ਪਾਸੇ ਪਹੁੰਚੇ ਤੋਂ ਹੱਥ ਦੀ ਸਿਰਜਣਾ ਕੀਤੀ ਤੇ ਦੂਸਰੇ ਪਾਸੇ ਦਿਮਾਗ ਦੀ ਉਸਾਰੀ, ਇਸ ਤਰ੍ਹਾਂ ਹੀ ਉਸਦੀ ਲੋੜ ਨੇ, ਉਸਦੇ ਵੇਗ ਨੇ ਉਸ ਦੀਆਂ ਬਾਇਆਲੋਜੀਕਲ ਰੁਚੀਆਂ ਦੀ ਕਾਇਆਂ ਪਲਟੀ ਕਰ ਕੇ, ਉਨ੍ਹਾਂ ਦਾ ਪ੍ਰਵੇਸ਼ ਸਮਾਜਕ ਰੂਪ ਵਿਚ, ਜਜ਼ਬੇ ਦੇ ਰੂਪ ਵਿਚ ਕਰਵਾਇਆ। ਉਸਦੇ ਦਿਲ ਦਿਮਾਗ ਦੀਆਂ ਸ਼ਕਤੀਆਂ ਨੂੰ ਉਸਰਨ ਦੇ ਰਾਹੇ ਪਾਇਆ। ਸੋ ਬੰਦੇ ਦੇ ਨਸਲੀ ਅਸਲੇ ਦਾ ਦੂਸਰਾ ਪਹਿਲੂ ਹੈ—ਕੰਮ, ਪਰ ਕੰਮ ਕੰਮ ਵਿਚ ਫ਼ਰਕ

ਹੀ ਨਹੀਂ, ਬੁਨਿਆਦੀ ਵਿਰੋਧ ਹੈ। ਕਿਸਮ ਦਾ ਵਿਰੋਧ ਹੈ। ਕਿਸੇ ਤਰੀਕੇ ਨਾਲ ਵੀ ਕਰੇ, ਕਿਸੇ ਕਿਸਮ ਦੇ ਕੰਮ ਨਾਲ ਵੀ ਕਰੇ—ਭਾਵੇਂ ਵਿਜੋਗੇ ਹੋਏ ਕੰਮ ਨਾਲ ਹੀ ਕਰੇ, ਆਪਣੀ ਜੀਆ-ਪਾਈ ਵਾਸਤੇ ਸਾਧਨ ਪੈਦਾ ਕੀਤਿਆਂ ਬਗ਼ੈਰ, ਸਮਾਜਕ ਪੈਦਾਵਾਰ ਬਗ਼ੈਰ ਤਾਂ ਆਦਮ-ਜ਼ਾਤ ਜੀਊਂਦੀ ਹੀ ਨਹੀਂ ਰਹਿ ਸਕਦੀ। ਬੰਦੇ ਦੇ ਨਸਲੀ ਅਸਲੇ ਦਾ ਦੂਸਰਾ ਪਹਿਲੂ ਕੋਈ ਕੰਮ ਨਹੀਂ—ਵਿਜੋਗਿਆ ਹੋਇਆ ਕੰਮ ਨਹੀਂ। ਸਿਰਫ਼ ਉਹ ਕੰਮ ਹੈ ਜੋ ਸਾਂਝ ਦੇ ਨਾਲ ਉਸਦੀ ਨਸਲ ਦਾ ਸਿਰਜਣਹਾਰ ਹੈ। ਜੋ ਇਕ ਪਾਸੇ ਤੋਂ ਬੰਦੇ ਦੇ ਸ੍ਵੈ ਦਾ, ਉਸਦੇ ਅੰਦਰਲੇ ਦਾ ਆਪ-ਮੁਹਾਰਾ ਪ੍ਰਗਟਾਅ ਹੈ—ਉਸਦੇ ਅੰਦਰਲੀਆਂ ਸ਼ਕਤੀਆਂ ਦੀ, ਦਿਲ ਦਿਮਾਗ਼ ਦੀਆਂ ਸ਼ਕਤੀਆਂ ਦੀ ਉਸਾਰੀ ਹੈ—ਉਸਦੇ ਆਪੇ ਦਾ ਵਿਕਾਸ ਹੈ, ਤੇ ਦੂਸਰੇ ਪਾਸੇ ਤੋਂ ਉਸ ਦੀਆਂ ਉੱਸਰੀਆਂ ਸ਼ਕਤੀਆਂ ਦੀ, ਸਰਬੱਤ ਦੀ ਸੇਵਾ ਦੇ, ਸਰਬੱਤ ਦੀ ਸਾਂਝ ਦੇ ਨਮਿਤ ਵਰਤੋਂ ਹੈ। ਜੋ ਬੰਦੇ ਦੇ ਨਸਲੀ ਅਸਲੇ ਦਾ ਅੰਗ ਹੈ—ਉਸ ਕੰਮ ਦਾ, ਅਸਲ ਕੰਮ ਦਾ, ਤੇ ਆਪਣਾ ਹੁਲੀਆ ਵਿਗਾੜੀ ਬੈਠੇ ਕੰਮ ਦਾ, ਵਿਜੋਗੇ ਹੋਏ ਕੰਮ ਦਾ, ਗੁਰਬਾਣੀ ਤਰਾਸ਼ ਕੇ ਨਿਖੇੜ ਕਰਦੀ ਹੈ। ਉਸੇ ਕਿਸਮ ਦੇ ਕੰਮ ਦੇ ਅਸਲੇ ਨੂੰ, ਜੋ ਸਮਾਜਕਤਾ ਦੇ ਨਾਲ ਦਾ, ਬੰਦੇ ਦਾ ਨਸਲੀ ਅਸਲਾ ਹੈ—ਮਾਰਕਸ ਸੈਕੂਲਰ ਸਾਇੰਟਿਫ਼ਿਕ ਬੋਲੀ ਵਿਚ ਬੰਦੇ ਦਾ ਨਸਲੀ ਅਸਲਾ ਕਰਾਰ ਦੇਂਦਾ ਹੈ। ਐਨ ਨਿਖਾਰ ਕੇ ਉਸਦਾ ਅਸਲਾ ਕਲਮਬੰਦ ਕਰਦਾ ਹੈ। (Free conscious activity is man's species character.—Marx) ਸੋ ਬੰਦੇ ਦੇ ਨਸਲੀ ਅਸਲੇ ਦਾ ਇਕ ਪਹਿਲੂ ਸਮਾਜਕਤਾ ਹੈ ਅਤੇ ਦੂਸਰਾ ਉਸਦਾ ਅਨਿਖੜਵਾਂ ਪਹਿਲੂ ਹੈ ਕਰਤਾ-ਪੁਣਾ (Productivity)। ਬੰਦੇ ਦੀ ਨਸਲ ਦੀ ਸਿਰਜਣਹਾਰ ਉਪਜ ਕਰਦੀ ਸਮਾਜਕਤਾ ਹੀ ਹੈ। ਬੰਦੇ ਦਾ ਨਸਲੀ ਅਸਲਾ ਉਹ ਸਮਾਜਕਤਾ ਹੈ ਜੋ ਆਪਣੀ ਤਾਸੀਰੋਂ-ਫ਼ਿਤਰਤੋਂ ਹੀ ਇਕ ਪਾਸੇ ਤੋਂ ਉਪਜ ਕਰਦੀ ਹੈ ਅਤੇ ਦੂਸਰੇ ਪਾਸੇ ਤੋਂ ਉਸ ਉਪਜ ਨੂੰ ਸਰਬੱਤ ਦੀ ਸਾਂਝ ਵਾਸਤੇ ਵਰਤਦੀ ਹੈ। ਅਤੇ ਉਪਜ ਸਿਰਫ਼ ਪਦਾਰਥਕ ਹੀ ਨਹੀਂ ਕਰਦੀ। ਆਪਣੇ ਅਕਸ ਵਿਚ ਬੰਦੇ ਦੇ ਆਪੇ ਨੂੰ, ਉਸਦੇ ਅੰਦਰਲੇ ਨੂੰ, ਉਸਦੇ ਅੰਦਰਲੀਆਂ ਸ਼ਕਤੀਆਂ ਨੂੰ ਉਸਾਰਦੀ ਹੈ। ਉਨ੍ਹਾਂ ਨੂੰ ਉਸਾਰਦੀ, ਉੱਸਰੀਆਂ ਨੂੰ ਸਾਂਝ ਦੇ ਨਮਿਤ ਵਰਤਦੀ, ਉਨ੍ਹਾਂ ਦੀਆਂ ਸੰਭਾਵਨਾਂ ਦਾ ਦਾਇਰਾ ਵਿਸ਼ਾਲ ਕਰੀ ਤੁਰੀ ਆਉਂਦੀ ਹੈ। ਹਰ ਜੀਵ ਦੀ ਨਸਲ ਦੀ ਆਜ਼ਾਦੀ, ਉਸਦੇ ਨਸਲੀ ਅਸਲੇ ਦੀ ਬਰਕਰਾਰੀ ਦਾ, ਉਸਦੀ ਉਸਾਰੀ ਦਾ ਹੀ ਦੂਸਰਾ ਨਾਂ ਹੈ। ਹਰ ਜਾਨਦਾਰ ਨਸਲ ਆਪਣੇ ਨਸਲੀ ਅਸਲੇ ਅਨੁਸਾਰ ਹੀ ਨਰੋਈ ਰਹਿ ਸਕਦੀ ਹੈ ਅਤੇ ਉਸਦੇ ਅਨੁਸਾਰ ਹੀ ਵਧਦੀ, ਫੁਲਦੀ, ਉਸਰਦੀ ਆਪਣੀਆਂ ਸੰਭਾਵਨਾ ਨੂੰ ਅਸਲੀਅਤ ਬਣਾਉਂਦੀ ਹੈ, ਬਣਾ ਸਕਦੀ ਹੈ। ਕੁਦਰਤ ਦਾ ਇਹ ਅਟੱਲ ਕਾਨੂੰਨ ਬੰਦੇ ਦੀ ਨਸਲ ਤੇ ਵੀ ਲਾਗੂ ਹੈ। ਬੰਦੇ ਦੇ ਮਸਲੇ ਨੂੰ ਸਮਝਣ ਤੇ ਉਸਦੇ ਹੱਲ ਦੇ ਰਾਹੇ ਪੈਣ ਵਾਸਤੇ ਉਸਦੇ ਨਸਲੀ ਅਸਲੇ ਨੂੰ ਧੁਰ ਸਿਰ ਗ੍ਰਹਿਣ ਕਰਨ ਤੇ ਉਸਦੇ ਦ੍ਰਿੜ੍ਹ ਰਹਿਣ ਬਗ਼ੈਰ ਹੋਰ ਕੋਈ ਰਸਤਾ ਹੀ ਨਹੀਂ।

ਗੁਰਬਾਣੀ ਦੀ ਹੁੰਦੀ ਆਉਂਦੀ ਵਿਆਖਿਆ ਦੇ ਵਿਰੁਧ ਅਸੀਂ ਕਿਹਾ ਹੈ ਕਿ ਮਾਇਆ ਤੇ ਨਾਮ ਇਕ ਦੂਸਰੇ ਦੇ ਵਿਰੋਧੀ ਦੋ ਪੂਰਨ ਤਰਜ਼ੇ-ਜ਼ਿੰਦਗੀਆਂ ਹਨ। ਕਿਸ

ਆਧਾਰ ਤੇ ?

ਲਿਵ ਧਾਤੁ ਦੁਇ ਰਾਹ ਹੈ ਹੁਕਮੀ ਕਾਰ ਕਮਾਇ ।

—ਗੁਰੂ ਅਮਰਦਾਸ (87)

ਇਥੇ 'ਰਾਹ' ਦਾ ਅਰਥ ਹੈ ਬੰਦੇ ਦੇ ਆਪਣੀ ਜ਼ਿੰਦਗੀ ਜੀਉਣ ਦਾ ਰਾਹ ( Mode of his existence ) । ਸੰਸਾਰ ਵਿਚ ਰਸਤੇ ਹੀ ਦੋ ਹਨ । ਇਕ ਗੁਰਬਾਣੀ ਵਾਲੇ ਰੱਬ ਨਾਲ ਪਿਆਰ ਦਾ, ਜਿਥੇ ਸਮਾਜ ਵਿਚ ਬੰਦੇ ਦੀ ਪਹਿਲ ਹੈ ਅਤੇ ਦੂਸਰਾ ਮਾਇਆ ਦੇ ਪਿਆਰ ਦਾ, ਜਿਥੇ ਪੈਸੇ, ਪਦਾਰਥਾਂ ਦੀ ਬੰਦੇ ਉਤੇ ਸਰਦਾਰੀ ਹੈ । ਪੈਦਾਵਾਰ ਦੇ ਵਸੀਲੇ, ਬੰਦੇ ਦੀ ਜ਼ਿੰਦਗੀ ਦੇ ਵਸੀਲੇ ਮੂਲ ਰੂਪ ਵਿਚ ਸਿਰਫ਼ ਦੋ ਹੀ ਸ਼ਕਲਾਂ ਵਿਚ ਮੁਮਕਿਨ ਹਨ । ਪ੍ਰਾਈਵੇਟ ਮਲਕੀਅਤ ਦੀ ਸ਼ਕਲ ਵਿਚ, ਪ੍ਰਾਈਵੇਟ ਜਾਇਦਾਦ ਦੀ ਸੰਸਥਾ ਦੇ ਰੂਪ ਵਿਚ ਤੇ ਸਰਬੱਤ ਦੀ ਸਾਂਝੀ ਮਲਕੀਅਤ ਦੀ ਸ਼ਕਲ ਵਿਚ । ਇਹ ਆਪਸ ਵਿਚ ਵਿਰੋਧੀ ਆਰਥਕ ਨੀਹਾਂ ਹਨ ਆਪਸ ਵਿਚ ਵਿਰੋਧੀ ਤਰਜ਼ੇ-ਜ਼ਿੰਦਗੀਆਂ ਦੀਆਂ । ਇਨ੍ਹਾਂ ਆਰਥਕ ਨੀਂਹਾਂ ਦਾ ਆਪੋ-ਆਪਣਾ ਅਰਥਾ ( logic ) ਹੈ । ਇਨ੍ਹਾਂ ਨੀਹਾਂ ਤੇ ਆਧਾਰਤ, ਇਨ੍ਹਾਂ ਦੇ ਅਸਲੇ, ਇਨ੍ਹਾਂ ਦੀਆਂ ਬਿਰਤੀਆਂ ਅਨੁਸਾਰ ਹਨ—ਸਮਾਜਕ ਰਿਸ਼ਤੇ, ਸਮਾਜਕ ਸੰਸਥਾਵਾਂ, ਨਜ਼ਰੀਏ, ਕਲਚਰਾਂ ਅਤੇ ਨਜ਼ਰੀਏ ਤੇ ਅਮਲ ਦੀ ਏਕਤਾ ਦੀਆਂ ਸਿਰਜੀਆਂ ਮਨੁਖੀ ਬਣਤਰਾਂ । ਦੋ ਕਿਸਮ ਦੇ ਬੰਦੇ ਹਨ । ਗੁਰਬਾਣੀ ਦੀ ਬੋਲੀ ਵਿਚ —ਮਨਮੁਖ ਤੇ ਗੁਰਮੁਖ । ਤਰਜ਼ੇ-ਜ਼ਿੰਦਗੀ ਮੂਲ ਰੂਪ ਵਿਚ ਇਕਾਈ ਹੁੰਦੀ ਹੈ । ਉਹ ਚਲ ਹੀ ਨਹੀਂ ਸਕਦੀ ਜਿੰਨਾਂ ਚਿਰ ਆਰਥਕ ਨੀਂਹ ਤੋਂ ਲਗ ਕੇ ਉਸਾਰ ਤਕ, ਸਮੇਤ ਬੰਦੇ ਦੀ ਬਣਤਰ ਦੇ, ਉਨ੍ਹਾਂ ਦਾ ਹਰ ਪਹਿਲੂ ਇੱਕੋ ਰੱਸੇ ਨਾ ਤੁਰੇ । ਮਨਮੁਖਾਂ ਤੇ ਗੁਰਮੁਖਾ ਦਾ ਆਪਸ ਵਿਚ ਫ਼ਰਕ ਮਨੁਖੀ ਖਾਸੀਅਤਾਂ ਦੀ ਮਿਕਦਾਰ ਦਾ, ਉਨ੍ਹਾਂ ਦੀ ਥੋੜ੍ਹ-ਬਹੁਤ ਦਾ ਨਹੀਂ । ਵਿਰੋਧ ਬੁਨਿਆਦੀ ਹੈ । ਮੁੱਢੋਂ ਲਗ ਕੇ ਅਖ਼ੀਰ ਤਕ ਕਿਸਮਾਂ ਵਿਰੋਧੀ ਹਨ । ਇਹ ਦੋਵੇਂ ਕਿਸਮਾਂ ਵਿਰੋਧੀ ਜਮਾਤੀ ਪੈਂਤੜਿਆਂ ਦੀਆਂ ਪ੍ਰਤੀਨਿਧ ਹਨ । ਉਨ੍ਹਾਂ ਦੇ ਨਜ਼ਰੀਆਂ ਤੇ ਅਮਲਾਂ ਦੀ ਏਕਤਾ ਦੀ ਸਿਰਜਣਾ ਹਨ । ਆਪਸ ਵਿਚ ਵਿਰੋਧੀ ਤਰਜ਼ੇ-ਜ਼ਿੰਦਗੀਆਂ ਦੇ ਬੰਦੇ ਹਨ । ਇਸ ਵਾਸਤੇ ਹੀ ਇਨ੍ਹਾਂ ਦਾ ਆਪਸ ਵਿਚ ਮੇਲ ਮੁਮਕਿਨ ਹੀ ਨਹੀਂ ।

ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ।

—ਗੁਰੂ ਨਾਨਕ (145)

ਸਮਝ ਕੇ ਪੱਲੇ ਬੰਨ੍ਹਣ ਵਾਲਾ ਨੁਕਤਾ ਇਹ ਹੈ ਕਿ ਬੰਦੇ ਤੇ ਉਸਦੇ ਸਮਾਜ ਦਾ ਆਪਸ ਵਿਚ ਡਾਇਲੈਕਟਿਕ ਰਿਸ਼ਤਾ ਹੈ । ਇਸ ਰਿਸ਼ਤੇ ਦੇ ਬਗੈਰ ਸਮਾਜਕ ਵੇਗ, ਸਮਾਜ, ਤਰਜ਼ੇ-ਜ਼ਿੰਦਗੀ (ਭਾਵੇਂ ਕੋਈ ਹੋਵੇ) ਚਲ ਹੀ ਨਹੀਂ ਸਕਦੀ । ਸਮਾਜਕ ਵੇਗ ਹਮੇਸ਼ਾਂ ਡਾਇਲੈਕਟਿਕ ਹੁੰਦਾ ਹੈ । ਅਤੇ ਕਾਬਜ਼ ਤਰਜ਼ੇ-ਜ਼ਿੰਦਗੀ ਇਸ ਡਾਇਲੈਕਟਿਕ ਦੀ ਭਾਰੂ ਜੁਜ਼ ਦਾ ਹੀ ਇਜ਼ਹਾਰ ਹੁੰਦੀ ਹੈ । ਇਸ ਡਾਇਲੈਕਟਿਕ ਦੇ ਪ੍ਰਸੰਗ ਵਿਚ ਸਮਾਜ ਦੀ ਆਰਥਕ ਸਮਾਜਕ ਆਦਿ ਬਣਤਰ, ਬੰਦੇ ਦੀ ਬਣਤਰ, ਉਸਦੇ ਆਚਰਨ ਦਾ ਸੱਚਾ, ਉਸਦੇ ਮਨ ਦੇ ਮਨੋਰਥ, ਤੇ ਬੰਦੇ ਦੇ ਅਮਲ ਨੂੰ ਤੋਰਦਾ ਨਜ਼ਰੀਆ-ਕਲਚਰ । ਇਹ ਤਿੰਨੇ ਧਿਰਾਂ

ਇੱਕੋ ਪੰਜਾਲੀ ਜੁਪਦੀਆਂ ਹਨ। ਇਕੱਠੀਆਂ ਜਾਂਦੀਆਂ ਹਨ। ਇਨ੍ਹਾਂ ਤਿੰਨਾਂ ਦੇ ਇੱਕੋ ਰਾਹੇ ਪੈ ਕੇ ਤੁਰਨ ਬਗ਼ੈਰ ਤਰਜ਼ੇ-ਜ਼ਿੰਦਗੀ ਭਾਵੇਂ ਕੋਈ ਹੋਵੇ, ਚਲ ਹੀ ਨਹੀਂ ਸਕਦੀ। ਇਨ੍ਹਾਂ ਤਿੰਨਾਂ ਧਿਰਾਂ ਦੀ ਵਸਤੂ ਤੇ ਇਨ੍ਹਾਂ ਦੀ ਏਕਤਾ ਮੂਲ ਰੂਪ ਵਿਚ ਸਮਾਜ ਦੀ ਡਾਇਲੈਕਟਿਕ ਦੀ ਭਾਰੂ ਜੁਜ਼ ਦੀ ਤਰਜਮਾਨੀ ਹੀ ਹੁੰਦੀ ਹੈ। ਮਿਸਾਲ ਲਿਆਂ ਗੱਲ ਸਪਸ਼ਟ ਹੋ ਜਾਂਦੀ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਆਰਥਕ ਆਧਾਰ, ਉਸਦੀ ਆਰਥਕ ਨੀਂਹ, ਪ੍ਰਾਈਵੇਟ ਜਾਇਦਾਦ ਦੀ ਸੰਸਥਾ ਹੈ। ਇਹ ਤਰਜ਼ੇ-ਜ਼ਿੰਦਗੀ ਵਜੂਦ ਵਿਚ ਆ ਹੀ ਨਹੀਂ ਸਕਦੀ, ਸਮਾਜ ਵਿਚ ਬਰਕਰਾਰ ਰਹਿ ਹੀ ਨਹੀਂ ਸਕਦੀ, ਸਮਾਜ ਨੂੰ ਆਪਣੇ ਅਨੁਸਾਰੀ ਤੋਰ ਹੀ ਨਹੀਂ ਸਕਦੀ, ਜਿੰਨਾਂ ਚਿਰ ਉਹ ਬੰਦੇ ਨੂੰ, ਉਸਦੀ ਡਾਇਲੈਕਟਿਕ ਨੂੰ ਆਪਣੇ ਅਸਲੇ ਦੇ ਅਨੁਸਾਰੀ ਨਾ ਕਰ ਲਵੇ, ਆਪਣੇ ਅਕਸ ਵਿਚ ਨਾ ਢਾਲ ਲਵੇ। ਇਸ ਤਰਜ਼ੇ-ਜ਼ਿੰਦਗੀ ਦਾ ਅਸਲਾ ਸਪਸ਼ਟ ਹੈ। ਕਿਸੇ ਨੂੰ ਭੁਲਿਆ ਹੋਇਆ ਨਹੀਂ। ਉਹ ਹੈ ਬੰਦੇ ਦੀ ਜ਼ਿੰਦਗੀ ਦੇ ਵਸੀਲਿਆਂ ਦੀ ਕਾਣੀ ਵੰਡ—ਇਕਨਾਂ ਨੂੰ ਡੋਬਾ ਇਕਨਾਂ ਨੂੰ ਸੋਕਾ।

ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ।
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ।
—ਗੁਰੂ ਨਾਨਕ (140)

ਇਹ ਤਰਜ਼ੇ-ਜ਼ਿੰਦਗੀ ਆਧਾਰਤ ਹੈ ਰੱਤ ਪੀਣ ਤੇ ਰੱਤ ਪਿਆਉਣ ਤੇ। ਸੋ ਪ੍ਰਾਈਵੇਟ ਜਾਇਦਾਦ ਦੀ ਸੰਸਥਾ ਤੇ ਆਧਾਰਤ ਮਾਇਆ ਦੀ ਤਰਜ਼ੇ-ਜ਼ਿੰਦਗੀ, ਆਪਣੀ ਲੋੜ ਨੂੰ ਆਦਮ-ਜਾਤ ਦੇ ਨਸਲੀ ਅਸਲੇ ਦੀ ਡਾਇਲੈਕਟਿਕ ਦਾ ਹੁਲੀਆ ਵਿਗਾੜਦੀ ਹੈ। ਸਪਸ਼ਟ ਹੈ ਕਿ ਸਮਾਜ ਦੀ ਆਰਥਕ ਨੀਂਹ ਪ੍ਰਾਈਵੇਟ ਜਾਇਦਾਦ ਦੀ ਸੰਸਥਾ ਬਣ ਹੀ ਨਹੀਂ ਸਕਦੀ; ਸਮਾਜ, ਤਰਜ਼ੇ-ਜ਼ਿੰਦਗੀ ਉਸ ਦੇ ਆਧਾਰ ਤੇ ਚਲ ਹੀ ਨਹੀਂ ਸਕਦੀ। ਜਿੰਨਾਂ ਚਿਰ ਬਦਾ ਉਸਨੂੰ ਵਜੂਦ ਵਿਚ ਲਿਆਉਣ ਦੇ, ਚਲਾਉਣ ਦੇ ਅਨੁਸਾਰੀ ਨਾ ਹੋਵੇ। ਜਿੰਨਾਂ ਚਿਰ ਉਹ ਹਉਮੈ ਦਾ ਸਰੂਪ, ਖ਼ੁਦਗਰਜ਼ੀ ਦਾ ਪੁਤਲਾ, ਲਾਲਚ ਦਾ ਮਨੁਖੀ ਰੂਪ ਨਾ ਬਣੇ। ਖ਼ੁਦਗਰਜ਼ੀ ਤੇ ਲਾਲਚ ਨੂੰ ਬੰਦੇ ਦਾ ਮੂਲ ਅਸਲਾ ਬਣਾਇਆਂ ਬਗ਼ੈਰ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਹੋਂਦ ਹੀ ਮੁਮਕਿਨ ਨਹੀਂ। ਉਸਦਾ ਹੋਂਦ ਵਿਚ ਆਉਣਾ, ਚਲਣਾ ਹੀ ਮੁਮਕਿਨ ਨਹੀਂ। ਆਪਣੀ ਲੋੜ ਤੋਂ ਆਪਣੇ ਅਸਲੇ ਤੋਂ ਮਜਬੂਰ ਮਾਇਆ ਦੀ ਤਰਜ਼ੇ-ਜ਼ਿੰਦਗੀ ਬੰਦੇ ਦੇ ਨਸਲੀ ਅਸਲੇ ਦਾ ਘੁਟ ਭਰਦੀ ਹੈ। ਬੰਦਾ ਚੂੰਕਿ ਸਮਾਜਕ ਜੀਵ ਹੈ। ਸਮਾਜਕ ਜੀਵ ਹੋਣ ਦੇ ਨਾਤੇ ਚੇਤੰਨ ਜੀਵ ਹੈ। ਉਹ ਪਸ਼ੂਆਂ ਵਾਂਗ ਆਪਣੀਆਂ ਬਾਇਆਲੋਜੀਕਲ ਰੁਚੀਆਂ ਦਾ ਤੋਰਿਆ ਨਹੀਂ ਤੁਰਦਾ। ਆਪਣੀ ਚੇਤੰਨਤਾ ਦਾ ਤੋਰਿਆ ਤੁਰਦਾ ਹੈ। ਆਪਣੀਆਂ ਸਮਾਜਕ ਹੋਈਆਂ ਜਜ਼ਬੇ ਬਣੀਆਂ ਰੁਚੀਆਂ ਦਾ ਤੋਰਿਆ ਤੁਰਦਾ ਹੈ। ਆਪਣੇ ਜਜ਼ਬੇ ਦਾ, ਕਲਚਰ ਦਾ, ਆਪਣੇ ਨਜ਼ਰੀਏ ਦਾ ਤੋਰਿਆ ਤੁਰਦਾ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਚੂੰਕਿ ਬੰਦੇ ਦੇ ਨਸਲੀ ਅਸਲੇ ਦੇ ਅਨੁਸਾਰੀ ਨਹੀਂ ਹੈ; ਉਸਦੇ ਨਸਲੀ ਅਸਲੇ ਦੇ, ਉਸਦੀ ਆਜ਼ਾਦੀ ਦੇ ਵਿਰੋਧੀ ਹੈ। ਉਹ ਬੰਦੇ ਨੂੰ ਸੱਚ ਨਹੀਂ ਦੱਸ ਸਕਦੀ। ਉਸਨੂੰ ਸਹੀ ਰਸਤੇ ਨਹੀਂ ਰਹਿਣ ਦੇ ਸਕਦੀ। ਉਸਦੇ ਵਾਸਤੇ ਬੰਦੇ ਨੂੰ

ਕੁਰਾਹੇ ਪਾਉਣਾ ਲਾਜ਼ਮੀ ਅਮਲ ਹੈ। ਉਹ ਬੰਦੇ ਨਾਲ ਪਤਰਾਜੀ ਕਰਦੀ ਹੈ। ਉਸਦੇ ਅੱਖੀਂ ਘੱਟਾ ਪਾਉਂਦੀ ਹੈ। ਬੰਦੇ ਦੀ ਜ਼ਿੰਦਗੀ ਦੀ ਸਫਲਤਾ ਉਸਦੇ ਨਸਲੀ ਅਸਲੇ ਦੀ, ਉਸਦੀ ਸਮਾਜਕਤਾ ਦੀ, ਉਸਦੀ ਆਜ਼ਾਦੀ ਦੀ ਉਸਾਰੀ ਵਿਚ ਹੈ। ਉਸਦੇ ਵਾਸਤੇ ਅਸਲ ਨਿਆਮਤ, ਸ਼ਰੋਮਣੀ ਧਨ, ਇਕੋ ਇਕ ਧਨ ਉਸਦੀ ਆਜ਼ਾਦੀ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਉਸਦੇ ਨਸਲੀ ਅਸਲੇ ਨੂੰ, ਉਸਦੀ ਸਮਾਜਕਤਾ ਨੂੰ, ਉਸਦੀ ਆਜ਼ਾਦੀ ਨੂੰ ਉਸ ਦੀਆਂ ਅੱਖਾਂ ਤੋਂ ਪਰੋਖਿਆਂ ਕਰਦੀ ਹੈ। ਅਸਲ ਧਨ ਦੇ ਥਾਂ ਪਦਾਰਥਕ ਧਨ ਨੂੰ ਧਨ ਬਣਾ ਕੇ ਉਸ ਦੀਆਂ ਅੱਖਾਂ ਨੂੰ ਚੁੰਧਿਆਉਂਦੀ ਹੈ—ਉਸਦੇ ਮਨ ਨੂੰ ਲਲਚਾਉਂਦੀ ਹੈ। ਉਸਦੇ ਮਨ ਨੂੰ ਆਪਣਾ ਮੂਲ ਭੁਲਾ ਦੇਂਦੀ ਹੈ। ਬੰਦੇ ਦੀਆਂ ਅੱਖਾਂ ਸਾਹਮਣਿਉਂ ਅਸਲ ਧਨ ਨੂੰ, ਆਜ਼ਾਦੀ ਨੂੰ ਐਸ ਤਰ੍ਹਾਂ ਅਲੋਪ ਕਰਦੀ ਹੈ ਕਿ ਉਸਦੇ ਮਨ ਨੂੰ ਆਪਣੇ ਮੂਲ ਦਾ ਚਿਤ ਚੇਤਾ ਹੀ ਨਹੀਂ ਰਹਿਣ ਦੇਂਦੀ। ਆਪਣੀ ਲੋੜ ਵਾਸਤੇ ਨਜ਼ਰੀਆ ਪੇਸ਼ ਕਰਦੀ ਹੈ, ਉਸਦੇ ਅਨੁਸਾਰੀ ਕਲਚਰ ਉਸਾਰਦੀ ਹੈ ਕਿ ਬੰਦਿਆ ਤੇਰੀ ਕਾਮਯਾਬੀ, ਤੇਰੀ ਸਫਲਤਾ ਵੱਧ ਤੋਂ ਵੱਧ ਉੱਤੇ ਕਬਜ਼ਾ ਮਾਰਨ ਵਿਚ, ਵੱਧ ਤੋਂ ਵੱਧ ਜਾਇਦ ਦ ਬਣਾਉਣ ਵਿਚ ਹੈ। ਜਾਇਦਾਦੀ ਤੋਲ ਅਨੁਸਾਰ ਵੱਡੀ ਤੋਂ ਵੱਡੀ ਪਦਵੀ ਵਿਚ ਹੈ। ਹੋਰਨਾਂ ਉੱਤੇ ਤਾਕਤ ਵਿਚ, ਹੁਕਮ ਵਿਚ ਹੈ। ਪ੍ਰਾਈਵੇਟ ਜਾਇਦਾਦ ਦੀ ਸੰਸਥਾ ਦੇ ਅਰਥੇ ਦੇ ਅਧੀਨ, ਆਪਣੇ ਨਜ਼ਰੀਏ, ਆਪਣੀ ਕਲਚਰ ਤੇ ਉਨ੍ਹਾਂ ਦੇ ਆਧਾਰ ਤੇ ਹੁੰਦੇ ਸਮਾਜਕ ਮਨੁਖੀ ਅਮਲ ਨਾਲ ਮਾਇਆ ਦੀ ਤਰਜ਼ੇ-ਜ਼ਿੰਦਗੀ ਆਦਮ-ਜਾਤ ਦੇ ਨਸਲੀ ਅਸਲੇ ਦੀ ਡਾਇਲੈਕਟਿਕ ਨੂੰ ਪੁਠਿਆਂ ਕਰਦੀ ਹੈ। ਉਸ ਦੇ ਨਸਲੀ ਅਸਲੇ ਦੀ ਡਾਇਲੈਕਟਿਕ ਦੀ ਆਪ ਮੁਹਾਣੀ ਜੁਜ਼ ਮਨੁਖੀ ਲੋੜ ਦੀ ਪੂਰਤੀ ਤਕ ਮਹਿਦੂਦ ਸੀ। ਕੁਦਰਤੀ ਕਮਜ਼ੋਰ ਸੀ। ਸਮਾਜਕਤਾ ਵਾਲੀ ਜੁਜ਼ ਦੇ ਅਧੀਨ ਵਗਦੀ ਸੀ। ਪ੍ਰਾਈਵੇਟ ਜਾਇਦਾਦ ਦੀ ਸੰਸਥਾ ਦਾ ਅਰਥਾ, ਮਾਇਆ ਦੀ ਤਰਜ਼ੇ-ਜ਼ਿੰਦਗੀ ਬੰਦੇ ਦੀ ਡਾਇਲੈਕਟਿਕ ਦੀ ਆਪ-ਮੁਹਾਣੀ ਜੁਜ਼ 'ਚੋਂ ਲੋੜ ਦੀ ਪੂਰਤੀ ਨੂੰ ਖੱਗ ਕੇ ਬਾਹਰ ਮਾਰਦੀ ਹੈ। ਉਸ ਦੇ ਥਾਂ ਲਾਲਚ ਨੂੰ ਬਰਾਜਮਾਨ ਕਰਦੀ ਹੈ। ਡਾਇਲੈਕਟਿਕ ਦੀ ਇਸ ਜੁਜ਼ ਨੂੰ ਲਾਲਚ ਦੇ, ਦੌਲਤ ਦੇ ਲਾਲਚ ਦੇ, ਹੱਥ ਫੜਾਉਂਦੀ ਹੈ। ਲਾਲਚ ਮਾਨਸਕ ਚੀਜ਼ ਹੈ। ਇਸ ਦੇ ਮਹਿਦੂਦ ਰਹਿਣ ਦਾ ਸਵਾਲ ਹੀ ਨਹੀਂ। ਲਾਲਚ ਨੂੰ ਕੋਈ ਹੱਦ ਬੰਨਾ ਮੁਮਕਿਨ ਹੀ ਨਹੀਂ। ਸੋ ਮਾਇਆ ਦੀ ਤਰਜ਼ੇ-ਜ਼ਿੰਦਗੀ ਬੰਦੇ ਦੇ ਨਸਲੀ ਅਸਲੇ ਦੀ ਪ੍ਰਬਲ ਜੁਜ਼ ਨੂੰ ਸਮਾਜਕਤਾ ਵਾਲੀ ਜੁਜ਼ ਨੂੰ ਜ਼ਬਰ ਤੋਂ ਜ਼ੇਰ ਕਰਦੀ ਹੈ। ਵਾਹ ਲਗਦੀ ਉਸਦਾ ਸਾਹ ਹੀ ਪੀਂਦੀ ਹੈ। ਤੇ ਆਪ ਮੁਹਾਣੀ ਜੁਜ਼ ਜੋ ਨਸਲੀ ਅਸਲੇ ਵਿਚ ਹਮੇਸ਼ਾਂ ਜ਼ੇਰ ਵਗਦੀ ਸੀ, ਉਸ ਨੂੰ ਮਹਾਨ, ਪ੍ਰਬਲ ਬਣਾਉਂਦੀ ਹੈ। ਬੰਦੇ ਦਾ ਮੂਲ ਹੀ ਉਸ ਜੁਜ਼ ਨੂੰ ਬਣਾ ਧਰਦੀ ਹੈ। ਬੰਦੇ ਨੂੰ ਬਣਾ ਹੀ ਤੋਰਦੀ ਹੈ ਲਾਲਚ ਦਾ ਮਨੁਖੀ ਸਰੂਪ। ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਆਰਥਕ ਆਧਾਰ ਹੈ ਪ੍ਰਾਈਵੇਟ ਜਾਇਦਾਦ ਦੀ ਸੰਸਥਾ। ਬੰਦੇ ਦਾ ਸਮਾਜ ਨਾਲ, ਕਾਬਜ਼ ਤਰਜ਼ੇ-ਜ਼ਿੰਦਗੀ ਨਾਲ ਚੂੰਕਿ ਰਿਸ਼ਤਾ ਡਾਇਲੈਕਟਿਕ ਹੈ, ਇਸ ਤਰਜ਼ੇ-ਜ਼ਿੰਦਗੀ ਦਾ ਬੰਦੇ ਦੇ ਮੁਹਾਜ਼ ਤੇ ਆਧਾਰ ਹੈ, ਮਾਰੋ ਮਾਰ ਕਰਦਾ ਲਾਲਚ—ਬੰਦੇ ਦੇ ਮਨ ਵਿਚ ਦੌਲਤ ਦੇ ਲਾਲਚ ਦਾ ਬਲਦਾ ਭਾਂਬੜ। ਤਰਜ਼ੇ-ਜ਼ਿੰਦਗੀ ਕੋਈ ਹੋਵੇ, ਸਮਾਜ ਦੀ ਤੋਰ—ਸਮਾਜਕ ਵੇਗ ਹਮੇਸ਼ਾਂ ਡਾਇਲੈਕਟਿਕ

ਹੁੰਦਾ ਹੈ। ਕਾਬਜ਼ ਤਰਜ਼ੇ-ਜ਼ਿੰਦਗੀ ਇਸ ਡਾਇਲੈਕਟਿਕ ਦੀ ਭਾਰੂ ਜੁਜ਼ ਦਾ ਹੀ ਇਜ਼ਹਾਰ ਹੁੰਦੀ ਹੈ। ਭਾਰੂ ਜੁਜ਼ ਦੇ ਆਧਾਰ ਤੇ ਹੀ ਚਲਦੀ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਲਾਲਚ ਬਣੀ ਆਪ-ਮੁਹਾਣੀ ਜੁਜ਼ ਦੀ ਹੀ ਤਰਜਮਾਨੀ ਹੈ। ਮੂਲ ਰੂਪ ਵਿਚ ਲਾਲਚ ਦੇ ਆਧਾਰ ਤੇ ਹੀ ਚਲਦੀ ਹੈ।

ਗੁਰਬਾਣੀ ਮਨੁਖੀ ਮਸਲੇ ਬਾਬਤ ਲਿਆਉਂਦੀ ਕਿੱਥੇ ਹੈ ? ਸਪਸ਼ਟ ਹੀ ਜ਼ਿੰਦਗੀ ਦਾ ਬੁਨਿਆਦੀ, ਮੂਲ ਅਸਲੀਅਤ ਤੇ। ਸਮਕਾਲੀ ਸਮਾਜ ਵਿਚ (ਗੁਰਬਾਣੀ ਦੀ ਬੋਲੀ ਵਿਚ ਕਲਜੁਗ ਵਿਚ) ਬਦੀ (Evil) ਦਾ ਜੋ ਪ੍ਰਵੇਸ਼ ਹੈ ਅਤੇ ਜਿਸ ਕਰਕੇ 'ਜਗਤ ਜਲੰਦਾ' ਹੈ—'ਘਰਿ ਘਰਿ ਏਹਾ ਅਗਿ' ਹੈ, ਅੰਤ ਉਹ ਕਰਨੀ ਕਿਸ ਦੀ ਹੈ ? ਸਪਸ਼ਟ ਹੀ ਬੰਦੇ ਦੀ ਆਪਣੀ। ਉਸਦੇ ਆਪਣੇ ਮਨ ਦੇ ਮਨੋਰਥਾਂ ਦੀ ਕਰਵਾਈ। ਉਸਦੇ ਮਨ ਦੇ ਬਦ ਮਨੋਰਥਾਂ-ਖ਼ੁਦਗਰਜ਼ੀ (Cancer of Self Interest) ਲਾਲਚ, ਦੌਲਤ ਦੇ ਲਾਲਚ (ਗੁਰਬਾਣੀ ਦੀ ਬੋਲੀ ਵਿਚ ਹਉਮੈ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਜਿਨ੍ਹਾਂ ਨੂੰ ਗੁਰਬਾਣੀ ਬੰਦੇ ਦੇ ਪੰਜ ਦੁਸ਼ਮਣ ਕਰਾਰ ਦੇਂਦੀ ਹੈ) ਦੀ ਕਰਵਾਈ ਕਰਨੀ ਹੈ। 'ਪਾਪ ਕਰਹਿ ਪੰਚਾਂ ਕੇ ਬਸਿਰੇ। (ਮ: ੫, 1348) 'ਪੰਚਿ ਦੂਤ ਚਿਤਵਹਿ ਵਿਕਾਰਾ। ਮਾਇਆ ਮੋਹ ਕਾ ਏਹੁ ਪਸਾਰਾ।' (ਮ: ੩, 1068)। ਮਨੁੱਖੀ ਮਸਲੇ ਦੀ ਤਹਿ ਤਕ ਜਾਣ ਵਾਸਤੇ ਲਾਜ਼ਮੀ ਹੈ ਕਿ ਇਸ ਤਥ ਬਾਬਤ ਚੜ੍ਹੇ ਦਿਨ ਵਾਂਗ ਚਾਨਣਾ ਹੋਵੇ ਕਿ ਇਨ੍ਹਾਂ ਬਦ ਮਨੋਰਥਾਂ ਦੀ ਜਨਮ ਭੂਮੀ ਕੀ ਹੈ ? ਕਿਹੜੀ ਹੈ ? ਕੀ ਇਹ ਬਦ-ਮਨੋਰਥ ਆਦਮ-ਜ਼ਾਤ ਦਾ ਸਦੀਵੀ ਅਸਲਾ ਹਨ ? ਕੀ ਮਨ ਦੇ ਮਨੋਰਥਾਂ ਦੀ ਬੋਲੀ ਵਿਚ ਬੰਦਾ ਨਾਂ ਹੀ ਇਨ੍ਹਾਂ ਬਦ ਮਨੋਰਥਾਂ ਦਾ ਹੈ ? ਗੁਰਬਾਣੀ ਦੇ ਅਨੁਸਾਰ ਬਿਲਕੁਲ ਨਹੀਂ। ਜੇ ਇਹ ਬਦ ਮਨੋਰਥ ਆਦਮ-ਜ਼ਾਤ ਦਾ ਸਦੀਵੀ ਅਸਲਾ ਹੁੰਦੇ, ਜੇ ਮਨੋਰਥਾਂ ਦੀ ਬੋਲੀ ਵਿਚ ਬੰਦਾ ਨਾਂ ਹੀ ਇਨ੍ਹਾਂ ਬਦ-ਮਨੋਰਥਾਂ ਦਾ ਹੁੰਦਾ ਤਾਂ ਬੰਦਾ ਗੁਰਮੁਖ ਬਣ ਹੀ ਕਿਸ ਤਰ੍ਹਾਂ ਸਕਦਾ ਸੀ ? ਗੁਰਬਾਣੀ ਦੇ ਅਨੁਸਾਰ ਇਹ ਬਦ ਮਨੋਰਥ ਇਕ ਖਾਸ ਸ਼ਕਲ ਦੇ ਇਕ ਖਾਸ ਸੱਚੇ ਵਿਚ ਢਲੇ ਬੰਦੇ ਦੇ ਮਨ ਦੇ ਮਨੋਰਥ ਹਨ। ਉਸ ਸੱਚੇ ਵਿਚ ਢਲੇ ਬੰਦੇ ਨੂੰ ਗੁਰਬਾਣੀ ਗੁਰਮੁਖ ਦੇ ਵਿਰੋਧੀ ਮਨਮੁਖ ਕਹਿੰਦੀ ਹੈ। ਬੰਦਾ ਮਨਮੁਖ ਬਣਦਾ ਕਿਸ ਤਰ੍ਹਾਂ ਹੈ ? ਉਸਨੂੰ ਮਨਮੁਖ ਬਣਾਉਂਦਾ ਕੌਣ ਹੈ ? ਉਹ ਇਹ ਸ਼ਕਲ ਅਖ਼ਤਿਆਰ ਕਰਦਾ ਕਿਸ ਤਰ੍ਹਾਂ ਹੈ ? ਇਸ ਸੱਚੇ ਵਿਚ ਢਲਦਾ ਕਿਸ ਦਾ ਢਾਲਿਆ ਹੈ ? ਬੰਦੇ ਦੇ ਮਨ ਵਿਚ ਬਦ-ਮਨੋਰਥ ਆਉਂਦੇ ਕਿਥੋਂ ਹਨ ? ਬੰਦੇ ਦੇ ਮਨ ਵਿਚ ਇਨ੍ਹਾਂ ਨੂੰ ਪਾਉਂਦਾ ਕੌਣ ਹੈ ? ਗੁਰਬਾਣੀ ਇਸ ਬਾਬਤ ਭੁਲੇਖਾ ਕੋਈ ਨਹੀਂ ਰਹਿਣ ਦੇਂਦੀ। ਇਨ੍ਹਾਂ ਬਦ ਮਨੋਰਥਾਂ ਨੂੰ ਬੰਦੇ ਦੇ ਮਨ ਵਿਚ ਪਾਉਂਦੀ ਹੈ (ਗੁਰਬਾਣੀ ਦੀ ਬੋਲੀ ਵਿਚ) ਮਾਇਆ।

ਅਗਰਕ ਉਸ ਕੇ ਵਡੇ ਠਗਾਊ।<br>
ਛੋਡਹਿ ਨਾਹੀ ਬਾਪ ਨਾ ਮਾਊ।<br>
ਮੇਲੀ ਅਪਨੇ ਉਨਿ ਲੇ ਬਾਂਧੇ।<br>
ਗੁਰ ਕਿਰਪਾ ਤੇ ਮੈ ਸਗਲੇ ਸਾਧੇ।

—ਗੁਰੂ ਅਰਜਨ (392)

ਕਾਮ ਕ੍ਰੋਧ ਆਦਿ ਪੰਜੇ ਮਾਇਆ ਦੇ ਮੁਸਾਹਿਬ ਹਨ। ਅੱਗੇ ਅੱਗੇ ਲਗ ਕੇ ਉਸਦਾ ਕਰਵਾਇਆ ਕਰਦੇ ਹਨ। ਮਤਲਬ ਹੈ ਇਹ ਮਾਇਆ ਦੇ ਸਿਰਜੇ, ਉਸਦਾ ਹੁਕਮ ਬਿਜਾ ਲਿਆਉਂਦੇ ਚੌਧਰੀ ਹਨ। ਇਹ ਸਕੇ ਮਾਂ ਪਿਉ ਨੂੰ ਵੀ ਨਹੀਂ ਛੱਡਦੇ। ਸਭਸ ਨੂੰ ਮਾਇਆ ਦੇ ਬੰਧਨ ਵਿਚ ਲਿਆ ਫਸਾਉਂਦੇ ਹਨ।

ਕਬੀਰ ਐਸਾ ਕੋਈ ਨ ਜਨਮਿਓ ਅਪਨੈ ਘਰਿ ਲਾਵੈ ਆਗਿ।
ਪਾਂਚਉ ਲਰਿਕਾ ਜਾਰਿ ਕੈ ਰਹੈ ਰਾਮ ਲਿਵ ਲਾਗਿ।
ਕੋ ਹੈ ਲਰਿਕਾ ਬੇਚਈ ਲਰਿਕੀ ਬੇਚੈ ਕੋਇ।
ਸਾਝਾ ਕਰੈ ਕਬੀਰ ਸਿਉ ਹਰਿ ਸੰਗਿ ਬਨਜੁ ਕਰੇਇ।

—ਕਬੀਰ (1366)

ਕਬੀਰ ਐਸਾ ਕੋ ਨਹੀ ਮੰਦਰੁ ਦੇਇ ਜਰਾਇ।
ਪਾਂਚਉ ਲਰਿਕੇ ਮਾਰਿ ਕੈ ਰਹੈ ਰਾਮ ਲਿਉ ਲਾਇ।
ਕਬੀਰ ਐਸਾ ਕੋ ਨਹੀ ਇਹੁ ਤਨੁ ਦੇਵੈ ਫੂਕਿ।
ਅੰਧਾ ਲੋਗੁ ਨ ਜਾਨਈ ਰਹਿਓ ਕਬੀਰਾ ਕੂਕਿ।

—ਕਬੀਰ (1368)

ਇਹ ਕਾਮ ਕ੍ਰੋਧ ਆਦਿ-ਪੰਜੇ ਬਦ ਮਨੋਰਥ ਮਾਇਆ ਦੇ ਪੁਤਰ, ਉਸਦੇ ਜਣੇ ਹੋਏ, ਉਸਦੀ ਸਿਰਜਣਾ ਹਨ। ਇਸ ਤਰ੍ਹਾਂ ਹੀ ਈਰਖਾ, ਆਸ਼ਾ, ਤ੍ਰਿਸ਼ਨਾ ਆਦਿ ਉਸਦੀਆਂ ਧੀਆਂ ਹਨ।

ਸੋਰਠਿ ਸਦਾ ਸੋਹਾਵਣੀ ਜੇ ਸਚਾ ਮਨਿ ਹੋਇ।
ਦੰਦੀ ਮੈਲੁ ਨ ਕਤੁ ਮਨਿ ਜੀਭੈ ਸਚਾ ਸੋਇ।
ਸਸੁਰੈ ਪੇਈਐ ਭੈ ਵਸੀ ਸਤਿਗੁਰੁ ਸੇਵਿ ਨਿਸੰਗ।
ਪਰਹਰਿ ਕਪੜੁ ਜੇ ਪਿਰ ਮਿਲੈ ਖੁਸੀ ਰਾਵੈ ਪਿਰੁ ਸੰਗਿ।
ਸਦਾ ਸੀਗਾਰੀ ਨਾਉ ਮਨਿ ਕਦੇ ਨ ਮੈਲੁ ਪਤੰਗੁ।
ਦੇਵਰ ਜੇਠ ਮੁਏ ਦੁਖਿ ਸਸੂ ਕਾ ਡਰੁ ਕਿਸੁ।
ਜੇ ਪਿਰ ਭਾਵੈ ਨਾਨਕਾ ਕਰਮ ਮਣੀ ਸਭੁ ਸਚੁ।

—ਗੁਰੂ ਨਾਨਕ (642)

ਜੀਵ ਇਸਤਰੀ ਦੀ 'ਸਸੂ' ਮਾਇਆ ਹੈ ਅਤੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਮਾਇਆ ਦੇ ਪੁੱਤ ਹੋਣ ਦੇ ਨਾਤੇ ਹੀ ਜੀਵ ਇਸਤਰੀ ਦੇ ਦਿਉਰ ਜੇਠ ਹਨ। ਇਨ੍ਹਾਂ ਬਦ ਮਨੋਰਥਾਂ ਦੇ ਰਾਹੀਂ ਹੀ ਮਾਇਆ ਬੰਦੇ ਨੂੰ ਆਪਣੇ ਅਧੀਨ ਆਪਣੇ ਬੰਧਨ ਵਿਚ ਰਖਦੀ ਹੈ।

ਦਰਸਨ ਕਉ ਲੋਚੈ ਸਭੁ ਕੋਈ। ਪੂਰੈ ਭਾਗਿ ਪਰਾਪਤਿ ਹੋਈ।ਰਹਾਉ।
ਸਿਆਮ ਸੁੰਦਰ ਤਜਿ ਨੀਦ ਕਿਉ ਆਈ। ਮਹਾ ਮੋਹਨੀ ਦੂਤਾ ਲਾਈ।

ਪ੍ਰੇਮ ਬਿਛੋਹਾ ਕਰਤ ਕਸਾਈ। ਨਿਰਦੈ ਜੰਤੁ ਤਿਸੁ ਦਇਆ ਨ ਪਾਈ।
ਅਨਿਕ ਜਨਮ ਬੀਤੀਅਨ ਭਰਮਾਈ। ਘਰਿ ਵਾਸੁ ਨ ਦੇਵੈ ਦੁਤਰ ਮਾਈ।

--ਗੁਰੂ ਅਰਜਨ (745)

ਬੰਦੇ ਨੂੰ ਉਸਦੇ ਪੰਜ ਦੁਸ਼ਮਣਾਂ-ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਬਦ ਮਨੋਰਥਾਂ ਦੇ ਪੱਲੇ ਪਾਉਂਦੀ, ਮਗਰ ਲਾਉਂਦੀ ਹੈ—'ਦੁਤਰ ਮਾਈ—ਮਾਇਆ'। ਗੁਰਬਾਣੀ ਇਸ ਤੱਥ ਬਾਬਤ ਸ਼ੱਕ ਹੀ ਨਹੀਂ ਛੱਡਦੀ, ਥਾਂ ਥਾਂ ਸਾਫ਼ ਸਾਫ਼ ਦਸਦੀ ਹੈ ਕਿ ਮਾਇਆ ਬੰਦੇ ਦੇ ਬਾਹਰ ਹੀ ਨਹੀਂ, ਉਸਦੇ ਅੰਦਰ ਪੈ ਕੇ, ਉਸਨੂੰ ਆਪਣੇ ਅਕਸ-ਆਪਣੇ ਅਸਲੇ ਵਿਚ ਢਾਲ ਕੇ ਉਸਨੂੰ ਆਪਣੇ ਮਗਰ ਲਾਉਂਦੀ, ਆਪਣਾ ਲੱਗਾ-ਬੱਧਾ ਗੁਲਾਮ ਬਣਾਉਂਦੀ ਹੈ। ਉਸਦਾ ਨਸਲੀ ਅਸਲਾ ਵਿਗਾੜ ਕੇ ਉਸਨੂੰ ਆਪਣੇ ਮਗਰ ਲਾਉਂਦੀ ਹੈ। ਮਨਮੁਖ ਬੰਦੇ ਦੀ ਨਸਲ ਦਾ ਅਸਲ ਰੂਪ ਨਹੀਂ ਹੈ। ਉਸਦਾ ਵਿਗਾੜਿਆ ਹੋਇਆ-ਮਾਇਆ ਦਾ ਵਿਗਾੜਿਆ ਹੋਇਆ ਰੂਪ ਹੈ। ਬੰਦੇ ਦੇ ਅੰਦਰ ਪਈ, ਉਸਦੇ ਮਨ ਦੇ ਮਨੋਰਥ ਬਣੀ, ਮਾਇਆ ਦਾ ਰੂਪ ਕੀ ਹੈ? ਗੁਰਬਾਣੀ ਦੀ ਬੋਲੀ ਵਿਚ ਸਪਸ਼ਟ ਹੀ-ਹਉਮੈ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ—ਬੰਦੇ ਦੇ ਪੰਜ ਦੁਸ਼ਮਣ—ਉਸਦੇ ਮਨ ਤੇ ਕਾਬੂ ਪਾਈ ਬੈਠੇ ਬਦ ਮਨੋਰਥ, ਜਿਨ੍ਹਾਂ ਦੀ ਕਰਨੀ ਹੈ ਸਮਾਜਕ ਮਨੁਖੀ ਜ਼ਿੰਦਗੀ ਵਿਚ ਪ੍ਰਵੇਸ਼ ਕਰ ਰਹੀ, ਬਦੀ। ਸਾਡੀ ਬੋਲੀ ਵਿਚ ਖ਼ੁਦਗਰਜ਼ੀ—ਦੌਲਤ ਦਾ ਲਾਲਚ ਆਦਿ। ਮਨਮੁਖ ਮਾਇਆ ਨੇ ਆਪਣੇ ਰਾਸੇ ਕੀਤਾ—ਉਸਦੇ ਹੁਕਮ ਦਾ ਬੱਧਾ, ਉਸਦਾ ਤੋਰਿਆ ਤੁਰਦਾ, ਉਸਦਾ ਕਰਵਾਇਆ ਅਮਲ ਕਰਦਾ, ਆਪਣੀ ਮਤ ਮਲੀਨ ਕਰਵਾਈ ਬੈਠਾ, ਕੁਰਾਹੇ ਪਿਆ ਬੰਦਾ ਹੈ। ਸਾਡੇ ਲਫ਼ਜ਼ਾਂ ਵਿਚ ਮਨਮੁਖ ਤੇ ਮਾਇਆ ਆਪਸ ਵਿਚ ਡਾਇਲੈਕਟਿਕ ਤੌਰ ਤੇ ਸਬੰਧਤ ਹਨ। ਇਕ ਤੋਂ ਬਗ਼ੈਰ ਦੂਸਰੇ ਦੀ ਹੋਂਦ ਮੁਮਕਿਨ ਹੀ ਨਹੀਂ ਹੈ। ਇਹ ਬਦ ਮਨੋਰਥ ਮਾਇਆ ਦੀ ਸਿਰਜਣਾ ਹਨ ਤੇ ਮਾਇਆ ਵਜੂਦ ਵਿਚ ਆਉਂਦੀ ਹੈ, ਰਹਿੰਦੀ ਹੈ, ਇਨ੍ਹਾਂ ਦੀ ਰੱਖੀ।

ਸਾਰਾ ਦਿਨੁ ਲਾਲਚਿ ਅਟਿਆ ਮਨਮੁਖਿ ਹੋਰੇ ਗਲਾ।
ਰਾਤੀ ਊਘੈ ਦਬਿਆ ਨਵੇ ਸੋਤ ਸਭਿ ਢਿਲਾ।
ਮਨਮੁਖਾ ਦੈ ਸਿਰਿ ਜੋਰਾ ਅਮਰੁ ਹੈ ਨਿਤ ਦੇਵਹਿ ਭਲਾ।
ਜੋਰਾ ਦਾ ਆਖਿਆ ਪੁਰਖ ਕਮਾਵਦੇ ਸੇ ਅਪਵਿਤ ਅਮੇਧ ਖਲਾ।
ਕਾਮਿ ਵਿਆਪੇ ਕੁਸੁਧ ਨਰ ਸੇ ਜੋਰਾ ਪੁਛਿ ਚਲਾ।
ਸਤਿਗੁਰ ਕੈ ਆਖਿਐ ਜੋ ਚਲੈ ਸੋ ਸਤਿ ਪੁਰਖੁ ਭਲ ਭਲਾ।

—ਗੁਰੂ ਰਾਮਦਾਸ (304)

ਗੁਰਬਾਣੀ ਹਰ ਨੁਕਤਾ ਐਨ ਸਪਸ਼ਟ ਕਰਦੀ ਹੈ। ਜਿਸ ਤਰ੍ਹਾਂ ਉਹ ਪੇਸ਼ ਕਰਦੀ ਹੈ ਕਿ ਮਨਮੁਖ ਦੇ ਮਨ ਦੇ ਮਨੋਰਥ-ਬਦ ਮਨੋਰਥ, ਮਾਇਆ ਦੇ ਪੁਤ—ਬੰਦੇ ਦੇ ਮਨ ਵਿਚ ਮਾਇਆ ਦੀ ਸਿਰਜਣਾ ਹਨ। ਅਤੇ ਮਨਮੁਖ ਮਾਇਆ ਦਾ ਤੋਰਿਆ ਤੁਰਦਾ ਹੈ। ਉਸ ਦੇ ਹੁਕਮ ਨੂੰ ਭਲਾ ਕਰ ਕੇ—ਸੱਤ ਕਰ ਕੇ ਮੰਨਦਾ ਹੈ। ਬਜਾ ਲਿਆਉਂਦਾ ਹੈ। ਇਸ ਸਪਸ਼ਟਤਾ ਦੇ ਬਾਵਜੂਦ ਗੁਰਬਾਣੀ ਦੀ ਹੋਈ ਵਿਆਖਿਆ, ਉਸਦਾ ਅਸਲਾ ਦਸਣੋਂ ਕਿਉਂ ਅਸਮਰੱਥ

ਰਹੀ ਹੈ ? ਇਸ ਵਾਸਤੇ ਕਿ ਗੁਰਬਾਣੀ ਦੇ ਵਿਆਖਿਆਕਾਰ ਲਫ਼ਜ਼ੀ ਅਰਥ ਕਰ ਕੇ ਹੀ ਤਿਲਕ ਜਾਂਦੇ ਹਨ। ਗੱਲ ਦੀ ਵਸਤੂ ਤਕ ਨਹੀਂ ਪਹੁੰਚਦੇ। ਵੈਸੇ ਜਿੰਨਾਂ ਚਿਰ ਰਚਨਾ ਦੀ ਟੋਟੈਲਿਟੀ ਪੱਲੇ ਨਾ ਪਵੇ ਉਸਦਾ ਅਸਲਾ ਸਮਝਿਆ ਜਾ ਹੀ ਨਹੀਂ ਸਕਦਾ। ਮਿਸਾਲ ਲਿਆਂ ਗੱਲ ਸਾਫ਼ ਹੋ ਜਾਂਦੀ ਹੈ। ਗੁਰਬਾਣੀ ਹਰਾਮ ਹਲਾਲ ਦਾ ਮਸਲਾ ਥਾਂ ਥਾਂ ਉਠਾਉਂਦੀ ਹੈ। ਹਰਾਮ ਖਾਂਦਿਆਂ ਰੱਬ ਦੇ ਰਾਹ ਪੈਣ ਦਾ, ਉਸਦੇ ਅਨੁਸਾਰੀ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਹਰਾਮ ਖਾਣ ਦਾ ਤੇ ਰੱਬ ਦੇ ਅਨੁਸਾਰੀ ਤੁਰਨ ਦਾ ਆਪਸ ਵਿਚ ਅੱਗ ਪਾਣੀ ਦਾ ਵੈਰ ਹੈ। ਹਰਾਮ ਖਾਣਾ ਬਦੀ ਹੈ। ਮਾਇਆ ਦਾ ਹੁਕਮ ਹੈ। ਗੁਰਬਾਣੀ ਹਰਾਮ ਤਿਆਗਣ ਨੂੰ, ਆਪਣੇ ਰੱਬ ਦੇ ਰਾਹੇ ਪੈਣ ਵਾਲਿਆਂ ਦੀ ਬਣਤਰ ਦੀ ਨੀਂਹ ਉਨ੍ਹਾਂ ਦੇ ਅਮਲ ਦੀ ਬੁਨਿਆਦ ਕਰਾਰ ਦੇਂਦੀ ਹੈ।

ਦੰਦੀ ਮੈਲੁ ਨ ਕਤੁ ਮਨਿ ਜੀਭੈ ਸਚਾ ਸੋਇ।

—ਗੁਰੂ ਨਾਨਕ (642)

ਪ੍ਰੋਫ਼ੈਸਰ ਸਾਹਿਬ ਸਿੰਘ ਅਰਥ ਕਰਦੇ ਹਨ 'ਨਿੰਦਿਆ ਕਰਨ ਦੀ ਵਾਦੀ ਨਾ ਰਹੇ, ਮਨ ਵਿਚ ਕਿਸੇ ਨਾਲ ਵੈਰ ਵਿਰੋਧ ਨਾ ਹੋਵੇ'। (ਪੋਥੀ ਚੌਥੀ, 728)। ਸ਼ਬਦਾਰਥ ਵਾਲੇ ਅਰਥ ਕਰਦੇ ਹਨ, 'ਇਸਤਰੀ (ਪ੍ਰਾਣੀ) ਦੇ ਦੰਦਾਂ ਨੂੰ ਮੈਲ ਨਾ ਲਗੇ, ਭਾਵ ਹਰਾਮ ਦੀ ਚੀਜ਼ ਖਾ ਕੇ ਮੂੰਹ ਮੈਲਾ ਨਾ ਕਰੇ, ਅਤੇ ਮਨ ਵਿਚ (ਵੈਰ ਵਿਰੋਧ ਦਾ) ਚੀਰ ਨਾ ਹੋਵੇ (642)

ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ।

—ਗੁਰੂ ਨਾਨਕ (140)

ਸ਼ਬਦਾਰਥ ਵਾਲੇ ਲਿਖਦੇ ਹਨ, 'ਤਰਸ ਦੀ ਮਸੀਤ, ਨਿਸਚੇ ਦਾ ਮਸੱਲਾ ਤੇ ਨੇਕੀ ਦੀ ਕਮਾਈ ਕੁਰਾਨ ਬਣਾਅ'। ਪ੍ਰੋਫ਼ੈਸਰ ਸਾਹਿਬ ਸਿੰਘ ਲਿਖਦੇ ਹਨ, 'ਤਰਸ ਦੀ ਮਸੀਤ (ਬਣਾਓ) ਸ਼ਰਧਾ ਨੂੰ ਮਸੱਲਾ ਤੇ ਹੱਕ ਦੀ ਕਮਾਈ ਨੂੰ ਕੁਰਾਨ (ਬਣਾਓ)'। '(ਜ਼ੁਲਮ ਛੋੜ ਤੇ) ਰਹਮ ਕਰਨ ਨੂੰ ਮਸੀਤ (ਬਣਾ) ਮੁਸੱਲਾ ਸਿਕਦਾ (ਬਣਾ, ਭਾਵ ਖ਼ੁਦਾ ਉਤੇ ਭਰੋਸਾ ਧਾਰਨ ਕਰ), ਹੱਕ ਦੀ ਤੇ ਹਲਾਲ (ਦੀ ਕਮਾਈ) ਦਾ ਖਾਣਾ ਇਹ, ਕੁਰਾਨ ਬਣਾ...।' (ਭਾਈ ਵੀਰ ਸਿੰਘ, 973)।

ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ।
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ।
ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ।
ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ।
ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ।

—ਗੁਰੂ ਨਾਨਕ (141)

'ਬੇਈਮਾਨੀ ਦੀ ਕਮਾਈ, ਹਰਾਮ ਨਾ ਖਾਵੇ। ...ਹਰਾਮ ਦੇ ਮਾਸ ਵਿਚ ਮਸਾਲੇ ਪਾਣ ਨਾਲ ਹਲਾਲ ਨਹੀਂ ਹੋ ਜਾਂਦਾ। ਚਤਰਾਈ ਦੀਆਂ ਗੱਲਾਂ ਮਸਾਲੇ ਹਨ।' (ਸ਼ਬਦਾਰਥ)

'ਗੁਰੂ ਪੈਗੰਬਰ ਤਾਂ ਹੀ ਸਿਫਾਰਸ਼ ਕਰਦਾ ਹੈ ਜੇ ਮਨੁਖ ਪਰਾਇਆ ਹੱਕ ਨਾਹ ਵਰਤੇ। ਨਿਰੀਆਂ ਗੱਲਾਂ ਕਰਨ ਨਾਲ ਬਹਿਸ਼ਤ ਵਿਚ ਨਹੀਂ ਅੱਪੜ ਸਕੀਦਾ'। (ਪ੍ਰੋਫੈਸਰ ਸਾਹਿਬ ਸਿੰਘ, ਪੋਥੀ ਪਹਿਲੀ, 834)। "ਪਰਾਇਆ ਹੱਕ, ਹੇ ਨਾਨਕ ! ਮੁਸਲਮਾਨ ਲਈ ਸੂਰ ਤੁਲ ਹੈ, ਤੇ ਹਿੰਦੂ ਲਈ ਗਊ ਤੁਲ, ਗੁਰੂ ਯਾ ਪੀਰ ਤਦ ਹਾਮੀ ਭਰੇਗਾ ਜੇ (ਬੰਦਾ ਪਰਾਏ ਹੱਕ ਰੂਪੀ) ਮੁਰਦਾਰ ਨਾ ਖਾਵੇ। ਗੱਲਾਂ ਨਾਲ ਸੁਰਗ ਵਿਚ ਨਹੀਂ ਜਾ ਸਕੀਦਾ, (ਜੀਵ) ਸੱਚ ਦੀ ਕਮਾਈ ਕਰ ਕੇ ਹੀ ਛੁਟ ਸਕਦਾ ਹੈ। ਹਰਾਮ ਵਿਚ ਮਸਾਲੇ ਪਾਇਆਂ ਉਹ ਹਲਾਲ ਨਹੀਂ ਹੋ ਜਾਂਦਾ...ਪਰਾਏ ਹੱਕ ਦਾ ਪੈਸਾ ਕਿਸੇ ਮਸਾਲੇ-ਬਾਜ਼ੀ ਨਾਲ ਵਿਹਿਤ ਨਹੀਂ ਹੋ ਜਾਂਦਾ"। (ਭਾਈ ਵੀਰ ਸਿੰਘ, 974)।

ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ।
ਪਹਿਲਾ ਸਚੁ ਹਲਾਲੁ ਦੁਇ ਤੀਜਾ ਖੈਰ ਖੁਦਾਇ।
ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ।
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ।
ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ।

—ਗੁਰੂ ਨਾਨਕ (141)

'ਹਲਾਲ' ਦਾ ਅਰਥ ਕੀਤਾ ਹੈ 'ਧਰਮ ਦੀ ਕਿਰਤ'। 'ਤੁਸਾਂ ਨਮਾਜ਼ ਦੇ ਪੰਜ ਨਾਂ ਰੱਖੇ ਹਨ (......) ਅਸੀਂ ਭੀ ਤੁਹਾਨੂੰ ਪੰਜੇ ਨਾਂ ਦਸਦੇ ਹਾਂ : ਸੱਚ ਦੀ, ਹਲਾਲ ਦੀ, ਖੈਰ ਦੀ, ਨੀਅਤ ਰਾਸ ਦੀ ਅਤੇ ਸਿਫਤ ਸਨਾ ਦੀ' (ਸ਼ਬਦਾਰਥ, 141)

"(ਪਰ ਅਸਾਡੇ ਮਤ ਵਿਚ ਅਸਲ ਨਿਮਾਜ਼ਾਂ ਇਉਂ ਹਨ) ਸੱਚ ਬੋਲਣਾ ਨਮਾਜ਼ ਦਾ ਪਹਿਲਾ ਨਾਮ ਹੈ (ਭਾਵ, ਸਵੇਰ ਦੀ ਪਹਿਲੀ ਨਮਾਜ਼ ਹੈ), ਹੱਕ ਦੀ ਕਮਾਈ ਦੂਜੀ ਨਮਾਜ਼ ਹੈ, ਰੱਬ ਤੋਂ ਸਭ ਦਾ ਭਲਾ ਮੰਗਣਾ ਨਮਾਜ਼ ਦਾ ਤੀਜਾ ਨਾਮ ਹੈ। ਨੀਅਤ ਨੂੰ ਸਾਫ਼ ਕਰਨਾ ਮਨ ਨੂੰ ਸਾਫ਼ ਰਖਣਾ ਇਹ ਚਉਥੀ ਨਿਮਾਜ਼ ਹੈ ਤੇ ਪਰਮਾਤਮਾ ਦੀ ਸਿਫਤਿ-ਸਾਲਾਹ ਤੇ ਵਡਿਆਈ ਕਰਨੀ ਇਹ ਪੰਜਵੀਂ ਨਮਾਜ਼ ਹੈ।" (ਪ੍ਰੋਫੈਸਰ ਸਾਹਿਬ ਸਿੰਘ, ਪੋਥੀ ਪਹਿਲੀ, 834)। "ਪਹਿਲਾ (ਗੁਣ) ਹੈ : ਸੱਚ (ਨੂੰ ਧਾਰਨ ਕਰਨਾ), ਦੂਜਾ ਹੈ : ਹਲਾਲ (ਦੀ ਕਮਾਈ ਦਾ ਖਾਣਾ ਜੋ ਹੱਕ ਦੀ ਹੋਵੇ)। (ਭਾਈ ਵੀਰ ਸਿੰਘ, 975)।

ਇਨ੍ਹਾਂ ਲਈਆਂ ਮਿਸਾਲਾਂ ਤੋਂ ਸਪਸ਼ਟ ਹੈ ਕਿ ਗੁਰਬਾਣੀ ਦੇ ਵਿਆਖਿਆਕਾਰ ਇਹ ਕਹਿ ਕੇ ਤਿਲਕ ਜਾਂਦੇ ਹਨ ਕਿ ਹਰਾਮ ਦੀ ਮੈਲ ਦੰਦਾਂ ਨੂੰ ਨਹੀਂ ਲਗਣੀ ਚਾਹੀਦੀ। ਲਫ਼ਜ਼ੀ ਅਰਥ ਕਰ ਕੇ ਚਲਦੇ ਬਣਦੇ ਹਨ। ਜਿਵੇਂ ਹਰਾਮ ਹਲਾਲ ਦੇ ਨਖੇੜ ਬਾਬਤ ਸਭਸ ਨੂੰ ਪਤਾ ਹੈ ਅਤੇ ਇਨ੍ਹਾਂ ਦੀਆਂ ਵਸਤੂਆਂ ਬਾਬਤ—ਇਨ੍ਹਾਂ ਦੇ ਸੰਕਲਪਾਂ ਬਾਬਤ ਸਭ ਦੁਨੀਆਂ ਵਿਚ ਸਰਬ-ਸੰਮਤੀ ਹੈ। ਇਹ ਦਸਣ ਵੱਲ ਆਉਂਦੇ ਹੀ ਨਹੀਂ ਕਿ ਹਰਾਮ ਦੀ ਵਸਤੂ ਕੀ ਹੈ? ਕਿਥੋਂ ਤਕ ਹਲਾਲ ਹੈ—ਹੱਕ ਹੈ? ਕਿਥੋਂ ਹਰਾਮ ਸ਼ੁਰੂ ਹੋ ਜਾਂਦਾ ਹੈ? ਜਦੋਂ ਤਕ ਹਰਾਮ-ਹਲਾਲ ਦੇ ਨਖੇੜ ਦਾ ਚੜ੍ਹੇ ਸੂਰਜ ਵਾਂਗ ਚਾਨਣਾ ਨਾ ਹੋਵੇ, ਹਰਾਮ ਤਿਆਗਣ ਦੇ ਰਾਹ ਪੈਣਾ ਕਿਸ ਤਰ੍ਹਾਂ ਹੋਇਆ? ਹਰਾਮ ਕੀ ਹੈ ਤੇ ਕੀ ਨਹੀਂ, ਇਸ ਬਾਬਤ ਵਿਰੋਧੀ ਜਮਾਤੀ

ਪੈਂਤੜਿਆਂ ਦੀ, ਆਪਸ ਵਿਚ ਵਿਰੋਧੀ ਤਰਜ਼ੇ-ਜ਼ਿੰਦਗੀਆਂ ਦੇ ਪੈਮਾਨਿਆਂ ਦੀ ਸਰਬ-ਸੰਮਤੀ ਮੁਮਕਿਨ ਹੀ ਕਿਸ ਤਰ੍ਹਾਂ ਹੈ ? ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ, ਕਲਜੁਗ ਦੇ—ਜਮਾਤੀ ਸਮਾਜ ਦੇ ਪੈਮਾਨੇ ਅਨੁਸਾਰ ਇਕ ਸਰਮਾਏਦਾਰ ਨੇ ਸਰਮਾਇਆ ਲਾ ਕੇ ਜੋ ਕਾਰਖਾਨਾ ਲਾਇਆ ਹੈ ਅਤੇ ਸਨਅਤੀ ਮਜ਼ਦੂਰਾਂ ਨੂੰ ਕੰਮ ਤੇ ਲਾ ਕੇ ਉਹ ਮੁਨਾਫ਼ਾ ਖੱਟਦਾ, ਆਪਣਾ ਸਰਮਾਇਆ ਵਧਾਈ ਜਾਂਦਾ ਹੈ (ਜੇ ਉਹ ਬਲੈਕ ਨਹੀਂ ਕਰਦਾ) ਸਮੇਤ ਮੁੱਢਲੇ ਲੱਗੇ ਸਰਮਾਏ ਦੇ, ਉਸ ਨਾਲ ਖੱਟੀਂਦਾ ਮੁਨਾਫ਼ਾ ਸਭ ਕੁਛ ਉਸਦਾ ਹੱਕ ਹੈ। ਬਿਉਪਾਰੀ ਸਸਤੀ ਖ਼ਰੀਦ ਕੇ, ਮਹਿੰਗੀ ਵੇਚ ਕੇ ਮੁਨਾਫ਼ਾ ਖਟਦਾ ਹੈ। ਪੈਸੇ ਨਾਲ ਪੈਸਾ ਕਮਾਉਂਦਾ ਹੈ। ਜੇ ਉਹ ਬਲੈਕ ਨਹੀਂ ਕਰਦਾ ਤਾਂ ਉਹ ਕੋਈ ਹਰਾਮ ਨਹੀਂ ਖਾ ਰਿਹਾ। ਦੂਸਰੇ ਪਾਸੇ ਸਰਬੱਤ ਦੀ ਆਜ਼ਾਦੀ ਦੇ ਪੈਂਤੜੇ ਦਾ ਪੈਮਾਨਾ, ਜਿਸ ਨੂੰ ਗੁਰਬਾਣੀ ਸਪਸ਼ਟ ਕਰਦੀ ਹੈ, ਇਸ ਸਭ ਕਾਸੇ ਨੂੰ ਹਰਾਮ ਕਰਾਰ ਦੇਂਦਾ ਹੈ।

ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ।
ਅਗੈ ਗਏ ਸਿਞਾਪਸਨਿ ਚੋਟਾਂ ਖਾਸੀ ਕਉਣੁ। (44)

ਫ਼ਰੀਦ ਸਾਹਿਬ ਦਾ ਇਹ ਸ਼ਲੋਕ ਬੁਨਿਆਦੀ ਮਸਲਾ ਹੱਲ ਕਰਦਾ ਹੈ। ਹਰਾਮ ਦੀ ਵਸਤੂ ਦਸਦਾ ਹੈ। ਸ਼ਬਦਾਰਥ ਵਾਲਿਆਂ ਨੂੰ ਇਸਦੀ ਅਹਿਮੀਅਤ ਪੱਲੇ ਹੀ ਨਹੀਂ ਪਈ। ਪ੍ਰੋਫ਼ੈਸਰ ਸਾਹਿਬ ਸਿੰਘ ਵੀ ਨੁਕਤੇ ਤੋਂ ਕੋਹਾਂ ਦੂਰ ਹਨ। ਲਿਖਦੇ ਹਨ "ਹੇ ਫ਼ਰੀਦ ! ਕਈ ਬੰਦਿਆਂ ਪਾਸ ਆਟਾ ਬਹੁਤ ਹੈ ('ਵਿਸੁ ਗੰਦਲਾਂ' ਬਹੁਤ ਹਨ, ਦੁਨੀਆਂ ਦੇ ਪਦਾਰਥ ਬਹੁਤ ਹਨ)। ਇਕਨਾ ਪਾਸ (ਇਤਨਾ ਭੀ) ਨਹੀਂ ਜਿਤਨਾ (ਆਟੇ ਵਿਚ) ਲੂਣ (ਪਾਈਦਾ) ਹੈ; (ਮਨੁਖੀ ਜੀਵਨ ਦੀ ਸਫਲਤਾ ਦਾ ਮਾਪ ਇਹ 'ਵਿਸੁ ਗੰਦਲਾਂ' ਨਹੀਂ) ਅੱਗੇ ਜਾ ਕੇ (ਅਮਲਾਂ ਉਤੇ) ਪਛਾਣ ਹੋਵੇਗੀ ਕਿ ਮਾਰ ਕਿਸ ਨੂੰ ਪੈਂਦੀ ਹੈ।"

ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ।
ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ।
ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ।

—ਗੁਰੂ ਨਾਨਕ (417)

"ਇਸ ਦੌਲਤ ਕਰਕੇ ਬਹੁਤ ਲੋਕਾਈ ਖੁਆਰ ਹੋਈ। ਇਸ ਦੌਲਤ ਨੇ ਬਹੁਤ ਦੁਨੀਆਂ ਕੁਰਾਹੇ ਪਾਈ।" (ਸਬਦਾਰਥ) "ਇਸ ਦੌਲਤ ਦੀ ਖਾਤਰ ਬਹੁਤੀ (ਦੁਨੀਆਂ) ਖੁਆਰ ਹੋਈ, ਇਸ ਦੌਲਤ ਨੇ (ਹੀ) ਬਹੁਤੀ (ਦੁਨੀਆਂ) (ਰਬ ਦੇ ਰਸਤਿਉਂ) ਖੁੰਝਾ ਦਿੱਤੀ, (ਇਹ ਦੌਲਤ) ਪਾਪਾਂ ਬਿਨਾਂ (ਕੱਠੀ) ਨਹੀਂ ਹੁੰਦੀ (ਅਤੇ) ਮੋਇਆਂ ਨਾਲ (ਬੀ ਕੋਈ) ਨਹੀਂ ਜਾਂਦੀ। ਜਿਸ ਨੂੰ ਕਰਤਾਰ ਨੇ ਆਪ ਭੁਲਾਉਣਾ ਹੁੰਦਾ ਹੈ ਉਸਦੀ (ਪਹਿਲੋਂ) ਚੰਗਿਆਈ ਖੋਹ ਲੈਂਦਾ ਹੈ"। (ਭਾਈ ਵੀਰ ਸਿੰਘ, 2625)

"ਇਸ ਧਨ ਦੀ ਖਾਤਰ ਬਹੁਤ ਲੋਕਾਈ ਖੁਆਰ ਹੁੰਦੀ ਹੈ, ਇਸ ਧਨ ਨੇ ਬਹੁਤ ਦੁਨੀਆਂ ਨੂੰ ਖੁਆਰ ਕੀਤਾ ਹੈ। ਪਾਪ ਜ਼ੁਲਮ ਕਰਨ ਤੋਂ ਬਿਨਾਂ ਇਹ ਦੌਲਤ ਇਕੱਠੀ ਨਹੀਂ ਹੋ ਸਕਦੀ, ਤੇ ਮਰਨ ਵੇਲੇ ਇਹ (ਇਕੱਠੀ ਕਰਨ ਵਾਲੇ ਦੇ) ਨਾਲ ਨਹੀਂ ਜਾਂਦੀ। (ਪਰ ਜੀਵ ਦੇ ਕੀਹ ਵੱਸ ?) ਪਰਮਾਤਮਾ ਜਿਸ ਨੂੰ ਆਪ ਕੁਰਾਹੇ ਪਾਂਦਾ ਹੈ (ਪਹਿਲਾਂ ਉਸ

ਪਾਸੋਂ ਉਸਦੀ ਚੰਗਿਆਈ ਖੋਹ ਲੈਂਦਾ ਹੈ"। (ਪ੍ਰੋਫੈਸਰ ਸਾਹਿਬ ਸਿੰਘ, ਪੋਥੀ ਤੀਜੀ, 377)

ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤ ਮੁਸਲਮਾਣੁ ਕਹਾਵੈ।
ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ।
—ਗੁਰੂ ਨਾਨਕ (141)

"ਅਉਲੀਆ ਸੰਤ। ਫਕੀਰਾਂ ਦਾ ਦੀਨ (ਮਜ਼ਹਬ) ਮਿੱਠਾ ਕਰਕੇ ਮੰਨ।...ਮਸਕਲੇ ਵਾਂਗ ਆਪਣਾ ਮਾਲ ਲੁਟਾ ਦੇਵੇ, ਭਾਵ ਵਿਚਾਰ ਰੂਪ ਧਨ ਇਉਂ ਖੁਰਚ ਕੇ ਲਾਹ ਸੁੱਟੇ ਜਿਵੇਂ ਮਸਕਲਾ ਜ਼ੰਗ ਲਾਹ ਦਿੰਦਾ ਹੈ"। (ਸ਼ਬਦਾਰਥ, 141)।

"(ਅਸਲ) ਮੁਸਲਮਾਨ ਅਖਵਾਣਾ ਬੜਾ ਔਖਾ ਹੈ ਜੇ (ਉਹੋ ਜਿਹਾ) ਬਣੇ ਤਾਂ ਮਨੁਖ ਆਪਣੇ ਆਪ ਨੂੰ ਮੁਸਲਮਾਨ ਅਖਾਏ। (ਅਸਲੀ ਮੁਸਲਮਾਨ ਬਣਨ ਲਈ) ਸਭ ਤੋਂ ਪਹਿਲਾਂ (ਇਹ ਜ਼ਰੂਰੀ ਹੈ ਕਿ) ਮਜ਼ਹਬ ਪਿਆਰਾ ਲੱਗੇ, (ਫਿਰ) ਜਿਵੇਂ ਮਸਕਲੇ ਨਾਲ ਜ਼ੰਗਾਲ ਲਾਹੀਦਾ ਹੈ (ਤਿਵੇਂ ਆਪਣੀ ਕਮਾਈ ਦਾ) ਧਨ (ਲੋੜਵੰਦਾਂ ਨਾਲ) ਵੰਡ ਕੇ ਵਰਤੇ (ਤੇ ਇਸ ਤਰ੍ਹਾਂ ਦੌਲਤ ਦਾ ਅਹੰਕਾਰ ਦੂਰ ਕਰੇ")। (ਪ੍ਰੋਫੈਸਰ ਸਾਹਿਬ ਸਿੰਘ, ਪੋਥੀ ਪਹਿਲੀ, ਪੰਨਾ 836)

"ਮੁਸਲਮਾਨ ਕਹਾਉਣਾ ਔਖਾ ਹੈ, ਜਦ (ਕੋਈ ਸਚ ਮੁਚ ਦਾ ਮੁਸਲਮਾਨ) ਹੋਵੇ ਤਾਂ ਮੁਸਲਮਾਨ ਕਹਾਵੇ। (ਪ੍ਰਸ਼ਨ—ਸਚ ਮੁਚ ਦਾ ਮੁਸਲਮਾਨ ਕੌਣ ਹੁੰਦਾ ਹੈ? ਉਤਰ—ਪਹਿਲੋਂ ਜੋ ਮੁਸਲਮਾਨ ਅਖਵਾਣਾ ਚਾਹੇ ਉਹ) ਵਲੀਆਂ (ਸੰਤਾਂ ਦੇ ਦੱਸੇ) ਦੀਨ (ਧਰਮ) ਨੂੰ ਮਿੱਠਾ ਕਰਕੇ ਮੰਨੇ (ਤੇ ਅੰਦਰ ਕਠੇ ਕੀਤੇ ਪਾਪਾਂ ਤੇ) ਸਾਮਾਨ ਨੂੰ ਮਸਕਲੇ ਵਾਂਙੂ ਗੁਆ ਦੇਵੇ।...ਸਭ ਜੀਵਾਂ ਤੇ ਰਹਿਮਤ ਕਰਨ ਵਾਲਾ ਹੋ ਜਾਵੇ"। (ਭਾਈ ਵੀਰ ਸਿੰਘ, 976)

ਗੁਰਬਾਣੀ ਦਾ ਅਸਲਾ ਸਮਝਣ ਵਾਸਤੇ—ਉਸਦਾ ਪੈਂਤੜਾ ਜਾਣਨ ਵਾਸਤੇ ਪਹਿਲੀ ਗੱਲ ਇਹ ਪੱਲੇ ਪੈਣੀ ਚਾਹੀਦੀ ਹੈ ਕਿ 'ਆਟਾ ਅਗਲਾ', 'ਪਾਪਾ ਬਾਝਹੁ ਹੋਵੈ ਨਾਹੀ', 'ਮਸਕਲ ਮਾਨਾ ਮਾਲੁ ਮੁਸਾਵੈ', ਵਿਚਲਾ 'ਮਾਲੁ'—ਇਹ ਹਨ ਕੀ? ਇਹ ਅੰਨ੍ਹਿਆਂ ਨੂੰ ਵੀ ਦਿਸ ਆਉਣਾ ਚਾਹੀਦਾ ਹੈ ਕਿ ਇਹ ਪ੍ਰਾਈਵੇਟ ਜਾਇਦਾਦ, ਪ੍ਰਾਈਵੇਟ ਜਾਇਦਾਦ ਦੀ ਸੰਸਥਾ ਹਨ। ਗੁਰਬਾਣੀ ਦੇ ਅਨੁਸਾਰ ਇਹ ਸਪਸ਼ਟ ਹੀ ਹਰਾਮ ਹਨ। ਹਰਾਮ ਹੋਣ ਦੇ ਨਾਤੇ ਹੀ ਅਗਲੇ ਆਟੇ ਨੂੰ ਅੱਗੇ ਜਾ ਕੇ, ਰੱਬ ਦੇ ਦਰ ਤੇ ਮਾਰ ਪੈਣੀ ਹੈ। ਜਦੋਂ ਇਕ ਢਿੱਡ ਦੇ ਝੁਲਕਿਉਂ ਵੀ ਆਤਰ ਹਨ ਅਤੇ ਦੂਸਰੇ ਇਕੱਠੀ ਕੀਤੀ ਬੈਠੇ ਹਨ, ਉਹ ਪਾਪ ਦੀ ਖੱਟੀ ਹੈ। ਅਗਲਿਆਂ ਦੀ ਪੀਤੀ ਹੋਈ ਰੱਤ ਹੈ। ਹਰਾਮ ਹੈ। ਅਸਲ ਮੁਸਲਮਾਨ ਕਹਾਉਣਾ ਕਿਉਂ ਮੁਸ਼ਕਲ ਹੈ? ਕਿਉਂਕਿ ਪੱਲੇ ਪਰਾਇਆ ਹੱਕ—ਹਰਾਮ ਬੰਨ੍ਹੀ ਫਿਰਦਾ ਹੈ। 'ਮਾਲੁ' ਮਸਾਉਣਾ ਹਰਾਮ ਨੂੰ ਤਰਕ ਕਰਨਾ ਹੈ। ਖਾਣਾ ਹਰਾਮ-ਪਰਾਇਆ ਹੱਕ ਅਤੇ ਆਸ ਰਖਣੀ ਗੁਰਬਾਣੀ ਵਾਲੇ ਰੱਬ ਦੇ ਦਰ ਪ੍ਰਵਾਨ ਹੋਣ ਦੀ, ਇਹ ਕਿਸ ਤਰ੍ਹਾਂ ਮੁਮਕਿਨ ਹੋਵੇ? ਸ਼ਬਦਾਰਥ ਵਾਲੇ ਤੇ ਪ੍ਰੋਫੈਸਰ ਸਾਹਿਬ ਸਿੰਘ 'ਆਪਣੇ ਮਾਲ' ਦਾ, 'ਆਪਣੀ ਕਮਾਈ, ਦਾ ਜ਼ਿਕਰ ਕਰਦੇ ਹਨ। ਉਨ੍ਹਾਂ ਦੀ ਸਮਝੋਂ ਇਹ ਦੂਰ ਦੀ ਗੱਲ ਹੈ ਕਿ 'ਆਪਣੀ ਕਮਾਈ, ਦਾ ਸੰਕਲਪ ਮਾਇਆ ਦੇ ਦਾਇਰੇ ਦਾ ਹੈ। ਪਾਪ ਹੈ। ਹਰਾਮ ਉਤੇ ਉਛਾੜ ਹੈ। ਪੈਸੇ ਵਾਸਤੇ, ਆਪੋ ਆਪਣੇ ਵਾਸਤੇ ਕੀਤਾ ਕੰਮ ਹੈ। ਬੰਦੇ ਉਤੇ ਮਾਇਆ ਦਾ ਬੰਧਨ ਹੈ। ਬੰਦੇ ਦੇ

ਦਵਾਲੇ ਗੁਲਾਮੀ ਦਾ ਸੰਗਲ ਹੈ। ਗੁਰਬਾਣੀ ਦੇ ਰੱਬ ਦੇ ਦਾਇਰੇ ਵਿਚ, ਸਰਬੱਤ ਦੀ ਆਜ਼ਾਦੀ ਦੇ ਪੈਂਤੜੇ ਤੇ 'ਆਪਣੀ ਕਮਾਈ' ਦੇ ਨਾਂ ਦੀ ਕੋਈ ਚੀਜ਼ ਨਹੀਂ। ਕੰਮ ਪੈਸੇ ਵਾਸਤੇ ਨਹੀਂ। ਸਤਿਗੁਰੂ ਦੀ, ਸਰਬੱਤ ਦੀ ਸੇਵਾ ਹੈ। ਸਮਾਜ ਦਾ ਕੰਮ ਸਾਂਝਾ ਹੈ। ਉਪਰ ਦਿੱਤੀ ਵਿਆਖਿਆਕਾਰਾਂ ਦੀ ਕੀਤੀ ਵਿਆਖਿਆ ਤੋਂ ਜ਼ਾਹਿਰ ਹੈ ਕਿ ਉਨ੍ਹਾਂ ਨੂੰ ਗਿਆਤ ਹੀ ਨਹੀਂ ਹੈ ਕਿ 'ਅਗਲਾ ਆਟਾ', ਮੁਸਾਉਣ ਵਾਲਾ 'ਮਾਲੁ' ਆਦਿ ਪ੍ਰਾਈਵੇਟ ਜਾਇਦਾਦ ਹਨ। ਅਤੇ ਹਰਾਮ ਪ੍ਰਾਈਵੇਟ ਜਾਇਦਾਦ ਹੈ। ਭਾਰੀ ਗੁਨਾਹ ਹੈ। ਪਾਪ ਹੈ। ਹੋਰਨਾਂ ਦੀ ਪੀਤੀ ਹੋਈ ਰੱਤ ਹੈ। ਬਦੀ ਹੈ।

ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ।
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ।

—ਗੁਰੂ ਨਾਨਕ (140)

ਹਰਾਮ ਸ਼ੁਰੂ ਕਿਥੋਂ ਹੁੰਦਾ ਹੈ? ਜਿਥੋਂ ਅਗਲਿਆਂ ਦੀ ਰੱਤ ਪੀਣੀ ਅਰੰਭ ਹੁੰਦੀ ਹੈ। ਜਦੋਂ ਪ੍ਰਾਈਵੇਟ ਜਾਇਦਾਦ ਬਣਨੀ ਸ਼ੁਰੂ ਹੋ ਜਾਵੇ। ਜਦੋਂ ਜ਼ਿੰਦਗੀ ਦੇ ਵਸੀਲਿਆਂ ਤੇ ਕਬਜ਼ਾ ਵੱਜਣ ਲੱਗ ਪਵੇ। ਜਦੋਂ ਉਹ ਸਭਸ ਦੇ ਸਾਂਝੇ ਨਾ ਰਹਿਣ। ਜਦੋਂ ਉਨ੍ਹਾਂ ਦੀ ਵੰਡ ਮਨੁਖੀ ਲੋੜਾਂ ਅਨੁਸਾਰ ਨਾ ਰਹੇ, ਕਾਣੀ ਹੋ ਜਾਵੇ। ਸਪਸ਼ਟ ਹੈ ਕਿ ਗੁਰਬਾਣੀ ਜਿਥੇ ਪੁਚਾਉਂਦੀ ਹੈ, ਵਿਆਖਿਆਕਾਰਾਂ ਦੀ ਸਮਝ ਉਥੋਂ ਤਕ ਨਹੀਂ ਪਹੁੰਚੀ। ਇਹ ਵਿਆਖਿਆਕਾਰ ਹਰਾਮ ਤਜਣ ਦੀਆਂ ਗੱਲਾਂ ਕਰਦੇ ਨੇ, ਹਰਾਮ ਨੂੰ—ਪ੍ਰਾਈਵੇਟ ਜਾਇਦਾਦ ਦੀ ਸੰਸਥਾ ਨੂੰ ਬਰਕਰਾਰ ਰਖਦੇ ਹੋਇ। ਵਿਆਖਿਆਕਾਰ ਅਰਥਕਾਰ ਗੁਰਬਾਣੀ ਦਾ ਲਫ਼ਜ਼ੀ ਤਰਜਮਾ ਤਾਂ ਦਬਾ ਦਬ ਕਰੀ ਜਾਂਦੇ ਹਨ, ਪਰ ਸਮਾਜਕ ਮਨੁਖੀ ਅਸਲੀਅਤ ਨੂੰ ਮੁਖ਼ਾਤਬ ਨਹੀਂ ਹੁੰਦੇ। ਜਿੰਨਾਂ ਚਿਰ ਤਰਜ਼ੇ-ਜ਼ਿੰਦਗੀ ਦੀ ਆਰਥਕ ਨੀਂਹ ਪ੍ਰਾਈਵੇਟ ਜਾਇਦਾਦ ਦੀ ਸੰਸਥਾ ਹੈ, ਤੇ ਪੈਦਾਵਾਰ ਦਾ ਰੂਪ ਉਸ ਤੇ ਆਧਾਰਤ ਹੈ, ਤੇ ਉਸਦਾ ਅਰਬਾ ਚਲਦਾ ਹੈ; ਸਿਰ ਤੇ ਜ਼ੋਰਾ ਅਮਰ ਹੈ; ਹਰਾਮ ਖਾਈਦਾ ਹੈ। ਰੱਤ ਪੀਣ ਤੇ ਪਿਆਉਣ ਦਾ ਵੇਗ ਚਲਦਾ ਹੈ; 'ਨਾਨਕ ਨਾਉ ਖੁਦਾਇ ਕਾ, ਦਿਲਿ ਹਛੈ ਮੁਖਿ ਲੇਹੁ' ਮੁਮਕਿਨ ਕਿਸ ਤਰ੍ਹਾਂ ਹੈ? ਜਿੰਨਾ ਚਿਰ ਤਰਜ਼ੇ-ਜ਼ਿੰਦਗੀ ਮਾਇਆ ਦੀ ਹੈ ਉਸ ਵਿਚ ਕੰਮ ਨੇ ਲਾਜ਼ਮੀ ਪੈਸੇ ਦੇ ਅਧੀਨ ਹੀ ਹੋਣਾ ਹੋਇਆ। ਆਪੋ ਆਪਣੇ ਵਾਸਤੇ ਪੈਸਾ ਕਮਾਉਣ ਲਈ ਆਪੋ ਧਾਪੀ ਕੁਦਰਤੀ ਹੋਣੀ ਹੀ ਹੋਈ। ਸਮਾਜਕ ਮਨੁਖੀ ਅਮਲ ਨੇ 'ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ', 'ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰ' ਦੀ ਸ਼ਕਲ ਅਖ਼ਤਿਆਰ ਕਰਨੀ ਹੀ ਹੋਈ। ਤੇ ਬੰਦਾ ਹੈ ਕੀ? ਜੋ ਉਸਦੀ ਕਰਨੀ, ਜੋ ਉਸਦਾ ਅਮਲ। ਆਪਾ ਮਰਨਾ—'ਰਬ ਦੀ ਰਜਾਇ ਮੰਨੇ ਸਿਰ ਉਪਰਿ, ਕਰਤਾ ਮੰਨੇ ਆਪੁ ਗਵਾਵੈ' ਹੋਣਾ ਕਿਸ ਤਰ੍ਹਾਂ ਹੋਇਆ? 'ਪਹਿਲਾਂ ਸਚੁ ਹਲਾਲੁ ਦੁਇ, ਤੀਜਾ ਖੈਰ ਖੁਦਾਇ' ਆਊ ਕਿਥੋਂ? ਨੀਅਤਿ ਰਾਸਿ ਕਿਸ ਤਰ੍ਹਾਂ ਹੋ ਜਾਊ? ਮੰਗ ਹੈ 'ਛੁਟੈ ਸਚੁ ਕਮਾਇ' ਦੀ। ਸੱਚ ਕਮਾਇਆ ਕਿਸ ਤਰ੍ਹਾਂ ਜਾਊ? ਸਮੇਤ ਪੈਦਾਵਾਰ ਦੇ ਰੂਪ ਦੇ, ਇਸ ਤਰਜ਼ੇ-ਜ਼ਿੰਦਗੀ ਦੀ ਹਰ ਸੰਸਥਾ—ਵਿਚਾਰਧਾਰਕ ਅਡੰਬਰ, ਸਟੇਟ, ਵੱਢਖਾਣੀ, ਲਹੂ ਪੀਣੀ ਹੈ। ਉਜਾੜ ਦਾ ਬੰਨਾ ਹੈ। ਇਸਦਾ ਹਰ ਸਮਾਜਕ ਰਿਸ਼ਤਾ ਲੋਕਾਂ ਦੀ ਖੱਲ ਉਧੇੜਨ ਦਾ,

ਉਨ੍ਹਾਂ ਦਾ ਲਹੂ ਚੂਸਣ ਦਾ ਸੰਦ ਹੈ। ਜਿੰਨਾਂ ਚਿਰ ਸਮਾਜਕ ਰਿਸ਼ਤੇ ਐਸੇ ਹਨ ਬੰਦੇ ਨੇ ਪਾਕ ਕਿਸ ਤਰ੍ਹਾਂ ਬਣਨਾ ਹੋਇਆ ? 'ਕੂੜ ਬੋਲਿ ਮੁਰਦਾਰੁ ਖਾਇ', 'ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ', 'ਕਲੀ ਅੰਦਰਿ ਨਾਨਕਾ ਜਿੰਨਾ ਦਾ ਅਉਤਾਰੁ। ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰ', ਤੋਂ ਬਿਨਾਂ ਹੋਰ ਕੁਛ ਹੋਣਾ ਕਿਸ ਤਰ੍ਹਾਂ ਹੋਇਆ ? ਬੰਦਾ ਸਮਾਜਕ ਰਿਸ਼ਤਿਆਂ ਦਾ ਮਜਮੂਆ ਹੈ। ਉਸਨੇ ਸਮਾਜਕ ਰਿਸ਼ਤਿਆਂ ਤੋਂ, ਉਨ੍ਹਾਂ ਰਾਹੀਂ ਹੁੰਦੇ ਅਮਲ ਤੋਂ ਭੱਜ ਕਿਸ ਤਰ੍ਹਾਂ ਜਾਣਾ ਹੋਇਆ ? ਬੰਦੇ ਦੀ ਬਣਤਰ ਦਾ ਆਰਥਕ ਸਮਾਜਕ ਬਣਤਰ ਨਾਲ ਡਾਇਲੈਕਟਿਕ ਰਿਸ਼ਤਾ ਹੈ। ਉਹ ਇਸ ਡਾਇਲੈਕਟਿਕ ਰਿਸ਼ਤੇ ਵਿਚੋਂ ਨਸ ਕਿਵੇਂ ਸਕਦਾ ਹੈ ? ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਸਮਾਜਕ ਰਿਸ਼ਤਿਆਂ ਦੇ ਸਿਰਜੇ ਬੰਦੇ ਨੇ ਬਦ ਤਾਂ ਹੋਣਾ ਹੀ ਹੋਇਆ। ਉਸ ਕੋਲੋਂ ਭਲੇ ਦੀ, ਨੇਕੀ ਦੀ ਆਸ ਕਿਸ ਤਰ੍ਹਾਂ ? ਆਰਥਕ ਸਮਾਜਕ ਬਣਤਰ ਜੂੰ ਕੀ ਤੂੰ ਤੇ ਲਫ਼ਜ਼ੀ ਕਾਰਵਾਈ ਦਾ ਕੀ ਅਰਥ ?

ਗੁਰਬਾਣੀ ਦੇ ਵਿਆਖਿਆਕਾਰ-ਅਰਥਕਾਰ ਗੁਰਬਾਣੀ ਦਾ ਸਮਾਜਕ ਮਨੁੱਖੀ ਅਸਲਾ ਸਮਝਣੋਂ ਅਸਮਰੱਥ ਰਹੇ ਹਨ। ਅਸਲ ਵਿਚ ਉਹ ਮੁੱਢੋਂ ਹੀ ਪੈਰਾਂ ਤੋਂ ਹੀ ਉਖੜੇ ਆ ਰਹੇ ਹਨ। ਅਕਸਰ ਕਿਉਂ ? ਇਸ ਵਾਸਤੇ ਕਿ ਉਹ ਕਾਬਜ਼ ਤਰਜ਼ੇ-ਜ਼ਿੰਦਗੀ, ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਕਲਚਰ ਦੇ, ਉਸਦੇ ਨਜ਼ਰੀਏ ਦੇ, ਉਸਦੇ ਸੰਕਲਪੀ ਢਾਂਚੇ ਦੇ ਅੰਦਰੋਂ ਬਾਹਰ ਜਾ ਹੀ ਨਹੀਂ ਸਕੇ। ਸਭ ਜਮ੍ਹਾਂ ਖ਼ਰਚ ਉਸਦੇ ਵਲ੍ਹੇਟ ਵਿਚ ਹੀ ਕਰਦੇ ਆਏ ਹਨ। ਉਹ ਇਹ ਤੱਥ ਸਮਝਣ ਤੱਕ ਪਹੁੰਚੇ ਹੀ ਨਹੀਂ ਕਿ ਮਾਇਆ ਤੇ ਨਾਮ, ਮੁੱਢੋਂ ਲੱਗ ਕੇ ਅਖ਼ੀਰ ਤਕ ਆਪਸ ਵਿਚ ਵਿਰੋਧੀ ਦੋ ਪੂਰਨ ਤਰਜ਼ੇ-ਜ਼ਿੰਦਗੀਆਂ ਹਨ, ਜੋ ਆਪਸ ਵਿਚ ਵਿਰੋਧੀ ਦੋ ਜਮਾਤੀ ਪੈਂਤੜਿਆਂ ਤੇ ਆਧਾਰਤ ਹਨ, ਅਤੇ ਆਪੋ ਆਪਣੇ ਪੈਂਤੜਿਆਂ ਦੇ ਅਸਲਿਆਂ ਦੀ, ਉਨ੍ਹਾਂ ਦੇ ਹਿਤਾਂ ਦੀ ਤਰਜਮਾਨੀ ਕਰਦੀਆਂ ਹਨ। ਆਪੋ ਆਪਣੇ ਵਜੂਦ ਵਿਚ, ਆਪੋ ਆਪਣੇ ਪੈਂਤੜੇ ਦੇ ਅਸਲੇ ਨੂੰ ਮੂਰਤੀਮਾਨ ਕਰਦੀਆਂ ਹਨ। ਉਸਨੂੰ ਪ੍ਰਤੀਨਿਧ ਕਰਦੀਆਂ ਹਨ। ਇਕ ਬੰਦੇ ਦੀ ਗੁਲਾਮੀ ਦੇ ਪੈਂਤੜੇ ਦੀ ਹੈ ਅਤੇ ਦੂਸਰੀ ਉਸਦੀ ਆਜ਼ਾਦੀ ਦੇ ਪੈਂਤੜੇ ਦੀ। ਆਪਸ ਵਿਚ ਵਿਰੋਧੀ ਇਨ੍ਹਾਂ ਦੋਹਾਂ ਤਰਜ਼ੇ-ਜ਼ਿੰਦਗੀਆਂ ਦੀਆਂ ਆਰਥਕ ਨੀਹਾਂ—ਸਮਾਜਕ ਰਿਸ਼ਤੇ, ਜ਼ਿੰਦਗੀ ਦੇ, ਸਮਾਜਕ ਵੇਗ ਦੇ ਵੱਖ ਵੱਖ ਪਹਿਲੂਆਂ ਦੇ ਰਿਸ਼ਤਿਆਂ ਦੇ ਮਜਮੂਏ, ਸਮਾਜਕ ਸੰਸਥਾਵਾਂ ਤੇ ਸਮੂਹ ਰਿਸ਼ਤਿਆਂ ਦੇ ਚਲਾਏ ਚਲਦੇ ਪੈਦਾਵਾਰ ਦੇ ਰੂਪ, ਸਮਾਜਕ ਰਿਸ਼ਤਿਆਂ ਦੇ ਸਮੂਹ ਦੇ ਮਜਮੂਏ (Ensemble of human relations), ਉਨ੍ਹਾਂ ਦੇ ਸਿਰਜੇ ਬੰਦੇ, ਉਨ੍ਹਾਂ ਦੇ ਸਿਰਜੇ ਬੰਦਿਆਂ ਦੀਆਂ ਮਨੁਖੀ ਬਣਤਰਾਂ, ਉਨ੍ਹਾਂ ਦੇ ਮਨਾਂ ਦੇ ਮਨੋਰਥ, ਉਨ੍ਹਾਂ ਦੀਆਂ ਕਲਚਰਾਂ, ਉਨ੍ਹਾਂ ਦੇ ਨਜ਼ਰੀਏ, ਤੇ ਉਨ੍ਹਾਂ ਦੇ ਕਰਵਾਏ ਅਮਲ ਸਭ ਇਕ ਦੂਸਰੇ ਦੇ ਵਿਰੋਧੀ ਹਨ। ਆਪਸ ਵਿਚ ਵਿਰੋਧੀ ਦੋਵੇਂ ਤਰਜ਼ੇ-ਜ਼ਿੰਦਗੀਆਂ ਮਨੁਖੀ ਜਾਮੇ ਵਿਚ ਹਨ—ਮਨਮੁਖ ਤੇ ਗੁਰਮੁਖ। ਮਨਮੁਖਾਂ ਤੇ ਗੁਰਮੁਖਾਂ ਦੇ ਅਮਲਾਂ ਦਾ ਆਪਸ ਵਿਚ ਧੁਰੋਂ ਸਿਰੋਂ ਵਿਰੋਧ ਤੇ ਉਨ੍ਹਾਂ ਦੇ ਸਮਾਜ, ਮਨੁੱਖੀ ਸਿੱਟੇ ਆਪਸ ਵਿਚ ਵਿਰੋਧੀ ਦੋਹਾਂ ਤਰਜ਼ੇ-ਜ਼ਿੰਦਗੀਆਂ—ਮਾਇਆ ਤੇ ਨਾਮ ਦੀਆਂ ਤਰਜ਼ੇ-ਜ਼ਿੰਦਗੀਆਂ ਦੀਆਂ ਕਰਵਾਈਆਂ ਕਰਨੀਆਂ ਹਨ। ਗੁਰਬਾਣੀ ਦੇ

ਲਫ਼ਜ਼ੀ ਅਰਥ ਕਰਦੇ, ਗੁਰਬਾਣੀ ਦੇ ਅਰਥਕਾਰ, ਬੰਦੇ ਨੂੰ ਮਨਮੁਖ ਤੋਂ ਗੁਰਮੁਖ ਬਣਾਉਣ ਦੀਆਂ ਗੱਲਾਂ ਤਾਂ ਬਹੁਤ ਕਰਦੇ ਹਨ, ਪਰ ਸਮਾਜਕ ਵੇਗ ਦੀ ਤੋਰ ਦਾ ਉਨ੍ਹਾਂ ਭੇਦ ਹੀ ਨਹੀਂ ਪਾਇਆ। ਇਕ ਪਾਸੇ ਤੋਂ ਸਮਾਜ ਦੀ ਆਰਥਕ ਸਮਾਜਕ ਆਦਿ ਬਣਤਰ ਦਾ, ਅਤੇ ਦੂਸਰੇ ਪਾਸੇ ਤੋਂ ਬੰਦੇ ਦਾ (ਬੰਦਾ ਚੂੰਕਿ ਸਮਾਜਕ ਜੀਵ ਹੈ, ਸਮਾਜਕ ਜੀਵ ਹੋਣ ਦੇ ਨਾਤੇ ਚੇਤੰਨ ਜੀਵ ਹੈ, ਅਤੇ ਚੇਤੰਨ ਜੀਵ ਹੋਣ ਦੇ ਨਾਤੇ ਉਹ ਚੂੰਕਿ ਆਪਣੀ ਕਲਚਰ, ਆਪਣੇ ਨਜ਼ਰੀਏ ਦਾ ਚਲਾਇਆ ਚਲਦਾ ਹੈ, ਇਸ ਵਾਸਤੇ)-ਉਸਦੀ ਕਲਚਰ ਦਾ, ਉਸਦੇ ਨਜ਼ਰੀਏ ਦਾ ਆਪਸ ਵਿਚ ਡਾਇਲੈਕਟਿਕ ਰਿਸ਼ਤਾ ਹੈ। ਸਮਾਜਕ ਵੇਗ ਇਸ ਡਾਇਲੈਕਟਿਕ ਰਿਸ਼ਤੇ ਦਾ ਚਲਾਇਆ ਚਲਦਾ ਹੈ। ਇਸ ਡਾਇਲੈਕਟਿਕ ਰਿਸ਼ਤੇ ਦੀ ਹੀ ਸਿਰਜੀ, ਇਕ ਪਾਸੇ ਤੋਂ ਸਮਾਜ ਦੀ ਆਰਥਕ ਸਮਾਜਕ ਆਦਿ ਬਣਤਰ ਸਿਰਜੀਂਦੀ ਹੈ ਅਤੇ ਦੂਸਰੇ ਪਾਸੇ ਤੋਂ ਬੰਦੇ ਦੀ ਮਨੁਖੀ ਬਣਤਰ, ਉਸਦੀ ਕਲਚਰ, ਉਸਦਾ ਨਜ਼ਰੀਆ, ਉਸਦੇ ਮਨ ਦੇ ਮਨੋਰਥ। ਸਮਾਜ ਦੀ ਬਣਤਰ ਦਾ ਤੇ ਬੰਦੇ ਦੀ ਮਨੁਖੀ ਬਣਤਰ ਦਾ ਆਪਸ ਵਿਚ ਡਾਇਲੈਕਟਿਕ ਰਿਸ਼ਤਾ ਗੁਰਬਾਣੀ ਦੇ ਵਿਆਖਿਆਕਾਰਾਂ ਦੀ ਕਿਆਸ ਵਿਚ ਹੀ ਨਹੀਂ ਆਇਆ। ਉਨ੍ਹਾਂ ਦੇ ਖਾਨੇ ਵਿਚ ਇਹ ਗੱਲ ਪਈ ਹੀ ਨਹੀਂ, ਕਿ ਬੰਦੇ ਨੂੰ ਮਨਮੁਖ ਤੋਂ ਗੁਰਮੁਖ ਬਣਨ ਬਣਾਉਣ ਦੇ ਵੇਗ ਵਿਚ ਇਸ ਡਾਇਲੈਕਟਿਕ ਰਿਸ਼ਤੇ ਤੋਂ ਭੱਜਿਆ ਜਾ ਹੀ ਨਹੀਂ ਸਕਦਾ। ਇਸ ਤੋਂ ਬਗੈਰ ਹੋਰ ਕੋਈ ਰਾਹ ਹੀ ਨਹੀਂ। ਗੁਰਬਾਣੀ ਦੇ ਅਰਥਕਾਰ, ਗੁਰਬਾਣੀ ਦੇ ਲਫ਼ਜ਼ੀ ਅਰਥ ਕਰਦੇ ਆਪੇ ਨੂੰ ਮਾਰਨ ਦੀਆਂ, ਹਉਮੈ ਨੂੰ ਜਲਾਉਣ ਦੀਆਂ, ਬੰਦੇ ਦੇ ਮਨ ਦੇ ਅੰਦਰੋਂ ਪੰਜਾਂ ਦੁਸ਼ਮਣਾਂ ਨੂੰ ਖ਼ਤਮ ਕਰਨ ਦੀਆਂ ਗੱਲਾਂ ਬਹੁਤ ਕਰਦੇ ਹਨ। ਪਰ ਇਸ ਡਾਇਲੈਕਟਿਕ ਰਿਸ਼ਤੇ ਦੀ ਬੇਸਮਝੀ ਕਰਕੇ ਉਨ੍ਹਾਂ ਨੂੰ ਇਹ ਸਮਝ ਹੀ ਨਹੀਂ ਆਈ ਕਿ ਜਿੰਨਾਂ ਚਿਰ ਤਰਜ਼ੇ-ਜ਼ਿੰਦਗੀ ਦੀ ਆਰਥਕ ਨੀਂਹ ਪ੍ਰਾਈਵੇਟ ਜਾਇਦਾਦ ਦੀ ਸੰਸਥਾ ਹੈ, ਜਿੰਨਾਂ ਚਿਰ ਤਰਜ਼ੇ-ਜ਼ਿੰਦਗੀ ਮਾਇਆ ਦੀ ਹੈ, ਅਤੇ ਸਮਾਜਕ ਮਨੁਖੀ ਅਮਲ ਉਸਦੀ ਤੋਰ ਦੇ ਅਨੁਸਾਰ ਹੀ ਪੈਸੇ ਦੇ ਅਧੀਨ ਹੋ ਰਿਹਾ ਹੈ, ਹਉਮੈ ਸੜ ਕਿਵੇਂ ਸਕਦੀ ਹੈ? ਆਪਾ ਮਰ ਕਿਵੇਂ ਸਕਦਾ ਹੈ? ਲਾਲਚ ਦੀ ਜੜ੍ਹ ਉਖੜ ਕਿਸ ਤਰ੍ਹਾਂ ਸਕਦੀ ਹੈ? ਬੰਦੇ ਦੇ ਮਨ ਵਿਚੋਂ ਉਸਦੇ ਪੰਜ ਦੁਸ਼ਮਣਾਂ ਦੀ ਸਫ ਵਲ੍ਹੇਟੀ ਕਿਸ ਤਰ੍ਹਾਂ ਜਾ ਸਕਦੀ ਹੈ? ਇਹ ਇਸ ਆਰਥਕ ਨੀਂਹ ਦੇ ਨਾਲ, ਉਸ ਤੇ ਆਧਾਰਤ ਤਰਜ਼ੇ-ਜ਼ਿੰਦਗੀ ਦੇ ਨਾਲ ਅੰਦਰੂਨੀ ਤੌਰ ਤੇ, ਜਿਗਰੀ ਤੌਰ ਤੇ ਜੁੜੇ ਹੋਏ ਹਨ। ਇਕ ਦੂਸਰੇ ਦਾ ਅਕਸ ਹਨ। ਇਕ ਦੂਸਰੇ ਨਾਲੋਂ ਅੱਡ ਹੋ ਹੀ ਨਹੀਂ ਸਕਦੇ। ਹਉਮੈ ਨੂੰ ਸ਼ਬਦ ਜਲਾਉਂਦਾ ਹੈ। ਪਰ ਕਿਸ ਤਰ੍ਹਾਂ? ਅੰਦਰੋਂ ਅੰਦਰੀ ਜ਼ਬਾਨੀ ਜਮ੍ਹਾਂ ਖ਼ਰਚ ਨਾਲ ਨਹੀਂ—'ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ'। ਸਚ ਕਮਾਇਆ ਕਿਸ ਤਰ੍ਹਾਂ ਜਾਂਦਾ ਹੈ? ਜਿਸ ਤਰ੍ਹਾਂ ਹਾਲਾਤ ਦੇ ਪ੍ਰਸੰਗ ਵਿਚ ਗੁਰੂ ਸਾਹਿਬਾਨ ਦੀ ਅਗਵਾਈ ਹੇਠ ਸਿਖ ਲਹਿਰ ਨੇ ਕਮਾਇਆ। ਨਾਮ ਦੇ, ਆਜ਼ਾਦੀ ਦੇ ਪੈਂਤੜੇ ਦੇ ਸੱਚ ਤੇ ਉਸ ਤੇ ਆਧਾਰਤ ਸਮਾਜਕ ਮਨੁਖੀ ਅਮਲ ਦੀ ਏਕਤਾ ਨਾਲ—ਇਨ੍ਹਾਂ ਦੋਹਾਂ ਦੇ ਆਪਸ ਵਿਚ ਡਾਇਲੈਕਟਿਕ ਰਿਸ਼ਤੇ ਰਾਹੀਂ, ਕਾਬਜ਼-ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਵਿਰੁਧ ਜੂਝ ਕੇ—ਸਿਰ ਧੜ ਦੀ ਲਾ ਕੇ। ਬੰਦੇ ਦੀ ਬਣਤਰ ਨੂੰ ਬੁਨਿਆਦੀ ਤੌਰ ਤੇ ਤਬਦੀਲ ਕਰਨ ਦਾ,

ਮਨਮੁਖ ਨੂੰ ਗੁਰਮੁਖ ਬਣਾਉਣ ਦਾ ਮਸਲਾ ਸਾਰੀ-ਪੂਰੀ ਤਰਜ਼ੇ-ਜ਼ਿੰਦਗੀ ਦੀ ਕਾਇਆਂ-ਪਲਟੀ ਕਰਨ ਦੇ ਰਾਹੇ ਪੈਣ ਦਾ ਸਵਾਲ ਹੈ। ਗੁਰਬਾਣੀ ਦੇ ਵਿਆਖਿਆਕਾਰਾਂ ਨੂੰ ਨਾ ਤਾਂ ਆਜ਼ਾਦੀ ਦੇ ਪੈਂਤੜੇ ਦੇ ਸੱਚ, ਤੇ ਉਸ ਤੇ ਆਧਾਰਤ ਅਮਲ ਦੀ ਏਕਤਾ ਦੀ, ਉਨ੍ਹਾਂ ਦੇ ਆਪਸ ਵਿਚ ਡਾਇਲੈਕਟਿਕ ਰਿਸ਼ਤੇ ਦੀ, ਅਤੇ ਨਾ ਹੀ ਸਮਾਜ ਦੀ ਆਰਥਕ ਸਮਾਜਕ ਬਣਤਰ ਤੇ ਮਨੁਖੀ ਬਣਤਰ ਦੇ ਆਪਸ ਵਿਚ ਡਾਇਲੈਕਟਿਕ ਰਿਸ਼ਤੇ ਦੀ ਗਿਆਤ ਸੀ, ਸੋ ਉਹ ਗੁਰਬਾਣੀ ਦੇ ਅਰਥਾਂ ਨੂੰ, ਉਸਦੀ ਵਿਆਖਿਆ ਨੂੰ ਸਿਖ ਲਹਿਰ ਦੀ ਕਰਨੀ ਦੇ ਮੁਖ਼ਾਤਬ ਕਰਨ ਦੇ ਰਾਹੇ ਹੀ ਨਹੀਂ ਪਏ। ਬੰਦਾ ਸਮਾਜਕ ਜੀਵ ਹੈ। ਉਸਦੀ ਤੇ ਉਸਦੇ ਸਮਾਜ ਦੀ ਤਕਦੀਰ ਆਪਸ ਵਿਚ ਨਖੇੜੀ ਜਾ ਹੀ ਕਿਸ ਤਰ੍ਹਾਂ ਸਕਦੀ ਹੈ ? ਸਮਾਜ ਦੀ ਬਣਤਰ, ਤੇ ਬੰਦੇ ਦੀ ਬਣਤਰ ਦਾ ਆਪਸ ਵਿਚ ਡਾਇਲੈਕਟਿਕ ਰਿਸ਼ਤਾ ਹੈ। ਜਗਤ ਜਲੰਦਾ ਤੇ ਬੰਦਾ ਅਮਨ ਚੈਨ ਨਾਲ ਅਨੰਦ ਮਾਣੇ, ਇਹ ਮੁਮਕਿਨ ਕਿਸ ਤਰ੍ਹਾਂ ਹੋਏ ? ਸਮਾਜ ਵਿਚ ਜੋ ਬਦੀ ਹੈ—ਉਪੱਦਰ ਹੈ, ਜ਼ੁਲਮ ਹੈ, ਲਹੂ ਚੂਸੀ ਹੈ, ਉਸਦੇ ਖ਼ਿਲਾਫ਼ ਲੜਨ ਤੋਂ ਬਗੈਰ ਬੰਦਾ ਮਨਮੁਖ ਤੋਂ ਗੁਰਮੁਖ ਬਣ ਕਿਸ ਤਰ੍ਹਾਂ ਸਕਦਾ ਹੈ ? ਗੁਰਬਾਣੀ ਦੇ ਰੱਬ ਦੇ ਦਰ ਤੇ ਉਹ ਪ੍ਰਵਾਨ ਕਿਸ ਤਰ੍ਹਾਂ ਹੋ ਸਕਦਾ ਹੈ ? ਪਰ ਇਨ੍ਹਾਂ ਵਿਆਖਿਆਕਾਰਾਂ ਦੇ ਅਨੁਸਾਰ 'ਭਜਨ ਕਰਨ' ਦਾ ਬਦੀ ਦੇ ਖ਼ਿਲਾਫ਼ ਜੂਝਣ ਨਾਲ ਕੋਈ ਵਾਸਤਾ ਹੀ ਨਹੀਂ। ਮਿਸਾਲ ਲਿਆਂ ਗੱਲ ਸਪਸ਼ਟ ਹੋ ਜਾਂਦੀ ਹੈ।

ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ।
ਅਗੈ ਗਏ ਸਿੰਞਾਪਸਨਿ ਚੋਟਾ ਖਾਸੀ ਕਉਣੁ।

ਇਸ ਸਲੋਕ ਬਾਬਤ ਭਾਈ ਵੀਰ ਸਿੰਘ ਲਿਖਦੇ ਹਨ—ਭਾਵਾਰਥ : 'ਭਗਤ ਜਨ ਅਕਸਰ ਨਿਰਧਨ ਹੋਆ ਕਰਦੇ ਹਨ ਅਰ ਲੋਕ ਹਾਸੀ ਕਰਿਆ ਕਰਦੇ ਹਨ ਕਿ ਰੱਬ ਆਪਣਿਆਂ ਨੂੰ ਤੰਗ ਰਖਦਾ ਹੈ। ਪਰ ਅੱਗੇ ਜਾ ਕੇ ਭਗਤਾਂ ਦੁਖੀ ਨਹੀਂ ਹੋਣਾ, ਕਿਉਂਕਿ ਉਹ ਪਾਪ ਨਹੀਂ ਕਰਦੇ, ਪਰ ਮਾਯਾਵੀ ਲੋਕ, ਜਿਨ੍ਹਾਂ ਨੇ ਮਾਇਆ ਪਾਪਾਂ ਕਰ ਸੰਚੀ ਹੈ, ਅੱਗੇ ਚਲ ਕੇ ਦੁਖੀ ਹੋਣਗੇ। ਅਗਲਾ ਆਟਾ ਤੋਂ ਭਾਵ ਹੈ ਪਦਾਰਥ ਬਹੁਤ ਹਨ। ਪਦਾਰਥਾਂ ਵਾਲਿਆਂ ਦੀ ਅਕਸਰ ਰੁਚੀ ਭੋਗਾਂ ਵਲ ਹੁੰਦੀ ਹੈ ਤੇ ਪਾਪ ਸੰਕੁਚਦੇ ਨਹੀਂ। ਉਹ ਅੱਗੇ ਜਾ ਕੇ ਦੁਖ ਪਾਉਂਦੇ ਹਨ। ਇਕ ਗਰੀਬ ਹਨ, ਉਨ੍ਹਾਂ ਪਾਸ ਰੋਟੀ ਨਾਲ ਲਾ ਕੇ ਖਾਣ ਜੋਗਾ ਲੂਣ ਬੀ ਨਹੀਂ। ਪਰ ਉਹ ਭਜਨ ਕਰਦੇ ਹਨ, ਉਹ ਅੱਗੇ ਜਾ ਕੇ ਸੁਖੀ ਹੋਣਗੇ।' (ਟੀਕਾ ਅਨੇਕ ਬਾਣੀਆਂ ਪੋਥੀ ਦੂਜੀ-631)। ਭਾਈ ਸਾਹਿਬ ਦੀ ਕੀਤੀ ਵਿਆਖਿਆ ਅਨੁਸਾਰ ਇਹ ਕਾਣੀ ਵੰਡ, ਇਕਨਾ ਨੂੰ ਡੋਬਾ ਤੇ ਇਕਨਾਂ ਨੂੰ ਸੋਕਾ, ਅਗਲਿਆਂ ਦੀ ਲਹੂ ਚੂਸੀ, ਮਾਇਆ ਦੀ ਹਉਮੈ ਦੀ, ਲਾਲਚ ਆਦਿ ਬਦ ਮਨੋਰਥਾਂ ਦੀ ਕਰਨੀ ਨਹੀਂ, ਨਾਮ ਵਿਰੋਧੀ ਨਹੀਂ। ਆਪਣੇ ਆਪ ਵਿਚ ਕੋਈ ਪਾਪ ਨਹੀਂ। ਪਦਾਰਥਾਂ ਵਾਲੇ ਇਸ ਤੋਂ ਇਲਾਵਾ ਹੋਰ ਪਾਪ ਕਰਦੇ ਹਨ ਜਿਨ੍ਹਾਂ ਕਰਕੇ ਅੱਗੇ ਜਾ ਕੇ ਉਹ ਦੁਖ ਪਾਉਂਦੇ ਹਨ। ਅਤੇ 'ਭਜਨ ਕਰਨ' ਵਾਲਿਆਂ ਦੇ ਧਰਮ ਕਰਮ ਵਿਚ ਇਹ ਬਿਲਕੁਲ ਨਹੀਂ ਆਉਂਦਾ ਕਿ ਉਹ ਸਮਾਜ ਦੀ, ਮਾਇਆ ਦੀ, ਹਉਮੈ ਦੀ, ਲਾਲਚ ਆਦਿ ਦੀ ਫਾਹੀ ਵਿਚੋਂ ਕੱਢਣ। ਉਨ੍ਹਾਂ ਦੇ ਪਾਏ ਬਦੀ ਦੇ ਜਾਲ ਤੋਂ ਸਮਾਜ ਨੂੰ ਪਾਕ ਕਰਨ। ਉਨ੍ਹਾਂ ਨੂੰ ਇਨ੍ਹਾਂ ਦਾ ਪਾਇਆ ਬਦੀ ਦਾ ਪ੍ਰਵੇਸ਼

ਚੁਭਦਾ-ਦੁਖਦਾ ਨਹੀਂ। ਸਮਾਜ ਵਿਚ ਬਦੀ ਦਾ ਪ੍ਰਵੇਸ਼ ਜੂੰ ਕਾ ਤੂੰ ਰਹੇ, ਉਨ੍ਹਾਂ ਦਾ 'ਭਜਨ' ਉਨ੍ਹਾਂ ਦਾ ਪਾਰ ਉਤਾਰਾ ਕਰ ਦੇਂਦਾ ਹੈ। ਸਪਸ਼ਟ ਹੈ ਕਿ ਗੁਰਬਾਣੀ ਦੇ ਅਸਲੇ ਦੇ ਵਿਰੁਧ, ਉਸਦੀ ਐਸੀ ਵਿਆਖਿਆ ਗੁਰਬਾਣੀ ਨੂੰ ਇਸ ਸਮਾਜ ਦੇ ਮਸਲਿਆਂ ਤੇ ਉਨ੍ਹਾਂ ਦੇ ਹੱਲ ਵਲੋਂ ਭਗੌੜਿਆਂ ਬਣਾਉਂਦੀ ਹੈ। ਜਗਤ ਜਲੰਦੇ ਵਲੋਂ ਅੱਖਾਂ ਬੰਦ ਕਰਾਉਂਦੀ ਹੈ।

ਧਿਆਨ ਮੌਤ ਤੋਂ ਮਗਰੋਂ ਤੇ ਲਾਉਂਦੀ ਹੈ। ਗੁਰਬਾਣੀ ਦੇ ਅਸਲੇ ਨਾਲ ਪੁਜ ਕੇ ਉਪੱਦਰ ਕਰਦੀ ਹੈ। ਉਸ ਦੇ ਅਸਲੇ ਨੂੰ ਨਗੇਟ ਕਰਦੀ ਹੈ। ਇਸੇ ਸਲੋਕ ਬਾਬਤ ਪ੍ਰੋਫ਼ੈਸਰ ਸਾਹਿਬ ਸਿੰਘ ਲਿਖਦੇ ਹਨ 'ਹੇ ਫ਼ਰੀਦ! ਕਈ ਬੰਦਿਆਂ ਪਾਸ ਆਟਾ ਬਹੁਤ ਹੈ। (ਵਿਸੁ ਗੰਦਲਾਂ ਬਹੁਤ ਹਨ, ਦੁਨੀਆਂ ਦੇ ਪਦਾਰਥ ਬਹੁਤ ਹਨ।) ਇਹਨਾਂ ਪਾਸ (ਇਤਨਾ ਭੀ) ਨਹੀਂ ਜਿਤਨਾ (ਆਟੇ ਵਿਚ) ਲੂਣ (ਪਾਈਦਾ) ਹੈ; (ਮਨੁਖੀ ਜੀਵਨ ਦੀ ਸਫਲਤਾ ਦਾ ਮਾਪ ਇਹ ਵਿਸੁ ਗੰਦਲਾਂ ਨਹੀਂ), ਅੱਗੇ ਜਾ ਕੇ (ਅਮਲਾਂ ਉਤੇ) ਪਛਾਣ ਹੋਵੇਗੀ ਕਿ ਮਾਰ ਕਿਸ ਨੂੰ ਪੈਂਦੀ ਹੈ।' ਪ੍ਰੋਫ਼ੈਸਰ ਸਾਹਿਬ ਸਿੰਘ ਹੋਰਾਂ ਤੋੜਾ ਅਸਲ ਗੱਲ ਤੇ ਨਹੀਂ ਝਾੜਿਆ, ਇਹ 'ਅਗਲਾ ਆਟਾ' ਅਗਲਿਆਂ ਦਾ ਚੂਸਿਆ ਹੋਇਆ ਲਹੂ ਹੈ, ਲਾਹੀ ਹੋਈ ਖਲ ਹੈ, ਅੱਗੇ ਜਾ ਕੇ ਮਾਰ ਪੈਣੀ ਹੈ, ਅਗਲਿਆਂ ਦੀ ਰੱਤ ਪੀਣ ਕਰਕੇ। ਪ੍ਰੋਫ਼ੈਸਰ ਸਾਹਿਬ ਨੇ ਗੱਲ ਬਣਾ ਦਿੱਤੀ ਹੈ ਜਿਵੇਂ ਇਸ ਰੱਤ ਪੀਣ ਤੋਂ ਇਲਾਵਾ ਹੋਰਨਾਂ ਅਮਲਾਂ ਦੀ ਪਛਾਣ ਹੋਵੇਗੀ ਕਿ ਮਾਰ ਕਿਸ ਨੂੰ ਪੈਂਦੀ ਹੈ। ਜਿਵੇਂ ਅਗਲਿਆਂ ਦਾ ਢਿੱਡ ਧੋਣਾ ਕਿਸੇ ਦਾ ਕੀਤਾ ਜਾਂ ਕਰਾ-ਇਆ ਪਾਪ ਹੈ ਹੀ ਨਹੀਂ। ਪਹਿਲੀ ਗੱਲ ਇਹ ਹੈ ਕਿ "ਇਕਨਾ ਨਾਹੀ ਲੋਣੁ" ਦਾ ਜੋ ਅਰਥ ਭਾਈ ਵੀਰ ਸਿੰਘ ਨੇ ਕੀਤਾ ਹੈ ਕਿ 'ਭਗਤ ਜਨ ਅਕਸਰ ਨਿਰਧਨ ਹੋਯਾ ਕਰਦੇ ਹਨ .....' ਕਿ "ਰੱਬ ਆਪਣਿਆਂ ਨੂੰ ਤੰਗ ਰਖਦਾ ਹੈ"—ਬਿਲਕੁਲ ਗ਼ਲਤ ਹੈ, ਬੇ-ਬੁਨਿਆਦ ਹੈ। 'ਇਕਨਾ ਨਾਹੀ ਲੋਣੁ' ਦਾ ਅਰਥ ਗੁਰੂ ਨਾਨਕ ਸਾਹਿਬ ਨੇ ਵੀ ਕੀਤਾ ਹੋਇਆ ਹੈ। ਉਸਦਾ ਆਧਾਰ ਵੀ ਦੱਸਿਆ ਹੋਇਆ ਹੈ।

ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ।
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ।
ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ।

—ਗੁਰੂ ਨਾਨਕ (486-87)

'ਇਕਨਾ ਨਾਹੀ ਲੋਣੁ' ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਕਰਨੀ ਹੈ। ਉਹ ਸਮਾਜ ਵਿਚ ਲਬ ਤੇ ਪਾਪ ਦਾ ਰਾਜ ਸਥਾਪਤ ਕਰਦੀ ਹੈ। ਅਤੇ ਹਾਕਮ ਜਮਾਤਾਂ ਲੋਕਾਂ ਦਾ, ਰਈਅਤ ਦਾ ਲਹੂ ਡੀਕ ਲਾ ਕੇ ਪੀਂਦੀਆਂ ਹਨ। ਇਸ ਪਾਪ ਨੂੰ ਹੀ ਨਾਮ ਨੇ, ਨਾਮ ਦੀ ਤਰਜ਼ੇ-ਜ਼ਿੰਦਗੀ ਨੇ ਜੜ੍ਹਾਂ ਤੋਂ ਉਖੇੜਨਾ ਹੈ। ਇਸੇ ਸਲੋਕ ਦਾ ਅਰਥ ਕਰਦਿਆਂ ਪ੍ਰੋਫ਼ੈਸਰ ਸਾਹਿਬ ਸਿੰਘ ਲਿਖਦੇ ਹਨ 'ਕਈਆਂ ਬੰਦਿਆਂ ਪਾਸ ਆਟਾ ਬਹੁਤ ਹੈ (ਵਿਸੁ ਗੰਦਲਾਂ ਬਹੁਤ ਹਨ, ਦੁਨੀਆਂ ਦੇ ਪਦਾਰਥ ਬਹੁਤ ਹਨ)"। ਇਕ ਹੋਰ ਸਲੋਕ ਦਾ ਅਰਥ ਕਰਦਿਆਂ ਵੀ ਉਨ੍ਹਾਂ 'ਵਿਸੁ ਗੰਦਲਾਂ' ਦਾ ਅਰਥ ਕੀਤਾ ਹੈ, 'ਇਹ ਦੁਨੀਆਂ ਦੇ ਪਦਾਰਥ (ਮਾਨੋ), ਜ਼ਹਿਰ ਭਰੀਆਂ ਗੰਦਲਾਂ ਹਨ'। ਇਹ ਅਰਥ ਵੀ ਬਿਲਕੁਲ ਗਲਤ ਹਨ।

'ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨਿ' ਦੇ ਅਰਥ ਕਰਦਿਆਂ ਭਾਈ

ਵੀਰ ਸਿੰਘ ਇਸ਼ਾਰਾ ਕਰਦੇ ਹਨ ਕਿ ਰੱਬ ਦੀਆਂ ਖਜੂਰਾਂ ਤੇ ਸ਼ਹਿਦ ਦੀਆਂ ਨਦੀਆਂ ਉਹ ਹਨ ਜੋ ਮੌਤ ਤੋਂ ਮਗਰੋਂ ਭਗਤ ਜਨਾਂ ਨੂੰ ਮਿਲਣੀਆਂ ਹਨ। ਪ੍ਰੋਫੈਸਰ ਸਾਹਿਬ ਸਿੰਘ 'ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨਿ' ਦਾ ਅਰਥ ਕਰਦੇ ਵੀ ਇਸ ਦੁਨੀਆਂ ਦੇ ਪਦਾਰਥਾਂ ਨੂੰ ਵਿਸ਼ੇ ਵਿਕਾਰਾਂ ਨਾਲ ਹੀ ਜੋੜਦੇ ਹਨ। ਲਿਖਦੇ ਹਨ, (ਭਾਵ, ਹਰ ਪਾਸੇ ਸੋਹਣੇ ਸੋਹਣੇ, ਸੁਆਦਲੇ ਤੇ ਮਨ-ਮੋਹਣੇ ਪਦਾਰਥ ਤੇ ਵਿਸ਼ੇ ਵਿਕਾਰ ਮੌਜੂਦ ਹਨ।) ਮਤਲਬ ਹੈ ਕਿ ਇਹ ਵਿਆਖਿਆਕਾਰ ਦੁਨੀਆਂ ਦੇ ਪਦਾਰਥਾਂ ਨੂੰ 'ਵਿਸ ਗੰਦਲਾਂ' ਹੀ ਕਰਾਰ ਦੇਂਦੇ ਹਨ। ਇਨ੍ਹਾਂ ਵਿਆਖਿਆਕਾਰਾਂ ਨੂੰ ਇਹ ਸ਼ਨਾਸ ਹੀ ਨਹੀਂ ਕਿ ਰਬ ਦੇ ਪੁੱਤਾਂ ਧੀਆਂ ਵਾਸਤੇ ਧਰਤੀ ਮਾਤਾ ਦੇ ਪੈਦਾ ਕੀਤੇ ਪਦਾਰਥ, ਉਨ੍ਹਾਂ ਦੀ ਜ਼ਿੰਦਗੀ ਦੇ ਵਸੀਲੇ—ਰੱਬ ਦੀਆਂ ਖਜੂਰਾਂ, ਸ਼ਹਿਦ ਦੀਆਂ ਨਦੀਆਂ-ਅੰਮ੍ਰਿਤ ਹਨ। ਇਹ ਪਦਾਰਥ 'ਵਿਸ ਗੰਦਲਾਂ' ਬਣਦੇ ਹਨ 'ਵਿਸੂਲਾ ਬਾਗ' ਦੇ ਬਣਾਏ। 'ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ'। ਮਨ ਵਿਚ ਟੋਏ ਟਿਬਿਆਂ ਦੇ ਬਣਾਏ। 'ਫਰੀਦਾ ਮਨੁ ਮੈਦਾਨੁ ਕਰਿ ਟੋਟੇ ਟਿਬੇ ਲਾਹਿ'। ਇਹ 'ਵਿਸੁ ਗੰਦਲਾਂ' ਬਣਦੇ ਹਨ ਜਦੋਂ ਇਹ ਇਕ ਪਾਸੇ 'ਇਕਨਾਂ ਆਟਾ ਅਗਲਾ' ਤੇ ਦੂਸਰੇ ਪਾਸੇ 'ਇਕਨਾ ਨਾਹੀ ਲੋਣੁ' ਬਣ ਜਾਣ। ਜਦੋਂ 'ਪਾਪਾਂ ਬਾਝਹੁ ਹੋਵੈ ਨਾਹੀ' ਬਣਾਏ ਜਾਣ। ਜਦੋਂ ਇਹ ਮਾਇਆ ਦੀ ਤਰਜ਼-ਜ਼ਿੰਦਗੀ ਦੇ ਟੋਟੇ ਚੜ੍ਹ ਜਾਣ। ਲਾਲਚ ਤੇ ਕਬਜ਼ੇ ਦਾ ਸ਼ਿਕਾਰ ਹੋ ਜਾਣ। ਇਹ ਹੀ ਪਦਾਰਥ 'ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨਿ'' ਹਨ ਜਦੋਂ ਇਹ ਨਾਮ ਦੇ ਵਰਤਾਏ ਵਰਤੀਂਦੇ ਹਨ।

ਠਾਕੁਰ ਸਿਉ ਜਾ ਕੀ ਬਨਿ ਆਈ।
ਭੋਜਨ ਪੂਰਨ ਰਹੇ ਅਘਾਈ।
ਕਛੂ ਨ ਥੋਰਾ ਹਰਿ ਭਗਤਨ ਕਉ।
ਖਾਤ ਖਰਚਤ ਬਿਲਛਤ ਦੇਵਨ ਕਉ।

—ਗੁਰੂ ਅਰਜਨ (390)

ਨਾਨਕ ਭੁਸਰੀਆ ਪਕਾਈਆ ਪਾਈਆ ਥਾਲੈ ਮਾਹਿ।
ਜਿਨੀ ਗੁਰੂ ਮਨਾਇਆ ਰਜਿ ਰਜਿ ਸੇਈ ਖਾਹਿ।

—ਗੁਰੂ ਅਰਜਨ (1096)

ਜਾ ਤੂ ਮੇਰੇ ਵਲਿ ਹੈ ਤਾ ਕਿਆ ਮੁਹਛੰਦਾ।
ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ।
ਲਖਮੀ ਤੋਟਿ ਨ ਆਵਈ ਖਾਇ ਖਰਚਿ ਰਹੰਦਾ।
ਲਖ ਚਉਰਾਸੀਹ ਮੇਦਨੀ ਸਭ ਸੇਵ ਕਰੰਦਾ।
ਏਹ ਵੈਰੀ ਮਿਤ੍ਰ ਸਭਿ ਕੀਤਿਆ ਨਹਿ ਮੰਗਹਿ ਮੰਦਾ।
ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ।
ਅਨੰਦੁ ਭਇਆ ਸੁਖੁ ਪਾਇਆ ਮਿਲਿ ਗੁਰ ਗੋਵਿੰਦਾ।
ਸਭੇ ਕਾਜ ਸਵਾਰਿਐ ਜਾ ਤੁਧੁ ਭਾਵੰਦਾ।

—ਗੁਰੂ ਅਰਜਨ (1096)

ਵਿਸ਼ੇ ਵਿਕਾਰ ਆਦਮ-ਜਾਤ ਦੀ ਜੀਆ ਪਾਈ ਵਾਸਤੇ, ਉਸਦੀ ਵਰਤੋਂ ਵਾਸਤੇ, ਧਰਤੀ ਮਾਤਾ ਦੇ ਪੈਦਾ ਕੀਤੇ ਪਦਾਰਥਾਂ ਵਿਚ ਨਹੀਂ। ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਸਿਰਜੀ ਬੰਦੇ ਦੀ ਬਣਤਰ ਵਿਚ, ਉਸਦੇ—ਬੰਦੇ ਦੇ ਮਨ ਵਿਚ ਪਾਏ—ਲਾਲਚ ਆਦਿ ਬਦ ਮਨੋਰਥਾਂ ਦੀ ਕਰਨੀ ਹਨ। ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਤੋਰ ਦੀ ਪੈਦਾਵਾਰ ਹਨ।

ਐਸ ਸਟੇਜ ਤੇ ਗੁਰਬਾਣੀ ਦੇ ਵਿਆਖਿਆਕਾਰਾਂ ਬਾਬਤ ਹੋਰ ਜ਼ਿਆਦਾ ਕੀ ਕਹਿਣਾ ਹੈ ? ਇਨ੍ਹਾਂ ਦੇ ਤਾਂ ਇਹ ਵੀ ਪੱਲੇ ਨਹੀਂ ਪਿਆ ਕਿ ਬੰਦੇ ਦੀ ਜ਼ਿੰਦਗੀ ਵਿਚ ਸਭ ਪੁਆੜੇ ਦੀ ਜੜ੍ਹ ਹੈ ਕੌਣ ? ਮਾਇਆ ਦੀ ਤਰਜ਼ੇ-ਜ਼ਿੰਦਗੀ ਵਿਚ ਤਾਂ ਔਰਤ ਦਾ ਸ਼ਿਕਾਰ ਹੋ ਰਿਹਾ ਹੈ। 'ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ'। ਇਸਤਰੀ ਦੋਹਰੀ ਗੁਲਾਮ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ, ਅਤੇ ਉਸਦੇ ਸਿਰਜੇ ਮਰਦ ਦੀ। ਇਨ੍ਹਾਂ ਉਸ ਨੂੰ ਸ਼ੈਤਾਨ ਦੀ ਬੇਟੀ (Temptress) ਬਣਾ ਤੋਰਿਆ ਹੈ। ਭਾਈ ਵੀਰ ਸਿੰਘ ਵਰਗਿਆਂ ਤਾਂ ਉਸਨੂੰ 'ਵਿਸ ਗੰਦਲਾਂ' ਕਰਾਰ ਦੇਣੋਂ ਫਰਕ ਨਹੀਂ ਕੀਤਾ। ਗੱਲ ਇੱਕੜ ਦੁੱਕੜ ਦੀ ਨਹੀਂ। ਅਸਲੀਅਤ ਇਹ ਹੈ ਕਿ ਇਨ੍ਹਾਂ ਨੂੰ ਗੁਰਬਾਣੀ ਦੇ ਆਰਥਕ ਸਮਾਜਕ ਪੈਂਤੜੇ ਦੀ ਸ਼ਨਾਸ ਹੀ ਨਹੀਂ ਆਈ। ਇਨ੍ਹਾਂ ਨੂੰ ਬੰਦੇ ਦੇ ਬਦ-ਮਨੋਰਥਾਂ ਦੀਆਂ ਆਰਥਕ ਸਮਾਜਕ ਆਦਿ ਜੜ੍ਹਾਂ—ਉਨ੍ਹਾਂ ਦੀ ਜੰਮਣ ਭੋਂ ਹੀ ਨਹੀਂ ਲੱਭੀ। ਇਨ੍ਹਾਂ ਨੂੰ ਸਮਾਜ ਦੀ ਆਰਥਕ ਸਮਾਜਕ ਆਦਿ ਬਣਤਰ ਤੇ ਬੰਦੇ ਦੀ ਬਣਤਰ, ਉਸਦੇ ਮਨ ਦੇ ਮਨੋਰਥਾਂ ਦੇ ਆਪਸ ਵਿਚ ਡਾਇਲੈਕਟਿਕ ਰਿਸ਼ਤੇ ਤਕ ਪਹੁੰਚ ਹੀ ਨਹੀਂ ਹੋਈ। ਇਨ੍ਹਾਂ ਨੂੰ ਇਹ ਸਮਝ ਹੀ ਨਹੀਂ ਆਈ ਕਿ ਮੂਰਖ ਨਾ ਮਰੇ ਦੀ ਮਾਂ (ਮਾਇਆ ਦੀ ਤਰਜ਼ੇ-ਜ਼ਿੰਦਗੀ) ਮਰੇ ਜੋ ਹੋਰ ਨਾ ਜਣ ਧਰੇ। ਗੁਰਬਾਣੀ ਤੇ ਗੁਰੂ ਸਾਹਿਬਾਨ ਦੀ ਅਗਵਾਈ ਹੇਠ ਸਿਖ ਲਹਿਰ ਦੀ ਕਰਨੀ ਦਾ ਆਪਸ ਵਿਚ ਡਾਇਲੈਕਟਿਕ ਰਿਸ਼ਤਾ ਹੈ। ਉਸ ਰਿਸ਼ਤੇ ਦੀ ਕੀਤੀ ਪੰਜਾਬ ਦੀ ਲੋਕਾਈ ਦਾ ਇਨਕਲਾਬੀ ਵਿਰਸਾ ਹੈ। ਜਦੋਂ ਸਰਬੱਤ ਦੀ ਆਜ਼ਾਦੀ ਦੀ ਲਹਿਰ ਉਠੀ, ਉਹ ਕੁਦਰਤੀ ਆਪਣੇ ਸਮਾਜ ਦੇ ਇਤਿਹਾਸ ਨੂੰ ਆਪਣੇ ਪੈਂਤੜੇ ਤੋਂ ਟੋਲੇਗੀ। ਉਦੋਂ ਲਾਜ਼ਮੀ ਇਸ ਦੀ ਸਹੀ ਸਾਇੰਟਿਫਿਕ ਵਿਆਖਿਆ ਹੋਵੇਗੀ। ਉਦੋਂ ਇਸ ਦਾ ਸਹੀ ਅਸਲਾ ਲੋਕਾਈ ਤੱਕ ਪਹੁੰਚੇਗਾ ਅਤੇ ਉਨ੍ਹਾਂ ਦੀ ਇਤਿਹਾਸਕ ਕਲਚਰ ਦੀ ਬੁਨਿਆਦ ਬਣੇਗਾ। ਸਿਵਾਏ ਲਫ਼ਜ਼ਾਂ ਦੇ ਕੋਸ਼ਕਾਰੀ ਅਰਥਾਂ ਤੋਂ, ਹੋਈ ਵਿਆਖਿਆ ਤੇ ਬਹੁਤ ਹੱਦ ਤਕ ਲਾਲ ਸਿਆਹੀ ਫਿਰ ਜਾਵੇਗੀ। ਅੱਜ ਏਨਾ ਹੀ ਕਿਹਾ ਜਾ ਸਕਦਾ ਹੈ ਕਿ ਗੁਰਬਾਣੀ ਦੀ ਹੋਈ ਵਿਆਖਿਆ ਗੁਰਬਾਣੀ ਦੇ ਇਨਕਲਾਬੀ ਅਸਲੇ ਤਕ ਨਹੀਂ ਪਹੁੰਚੀ। ਸਗੋਂ ਮਿਹਨਤਕਸ਼ਾਂ ਨੂੰ ਇਹ ਗੁਮਰਾਹ ਕਰਦੀ ਜਾ ਰਹੀ ਹੈ। ਉਨ੍ਹਾਂ ਨੂੰ ਐਸੇ ਰਾਹੇ ਪਾ ਰਹੀ ਹੈ ਜਿਵੇਂ ਜੋ ਸਮਾਜ ਵਿਚ ਵਾਪਰ ਰਿਹਾ ਹੈ ਉਸ ਨਾਲ ਗੁਰਬਾਣੀ ਦਾ ਕੋਈ ਤੁਅੱਲਕ ਵਾਸਤਾ ਹੀ ਨਹੀਂ। ਹੋ ਰਹੇ ਉਪੱਦਰ ਦੇ ਖ਼ਿਲਾਫ਼ ਜਿਵੇਂ ਗੁਰਬਾਣੀ ਕੁਛ ਕਰਨ ਨੂੰ ਕਹਿੰਦੀ ਹੀ ਨਹੀਂ। ਜਿਵੇਂ ਬੰਦੇ ਦੀ ਨਿਜਾਤ ਦਾ ਸਮਾਜ ਦੀ ਨਿਜਾਤ ਨਾਲ ਕੋਈ ਤੁਅੱਲਕ ਹੀ ਨਹੀਂ। ਜਦੋਂ ਸਮਾਜ ਵਿਚ ਸਰਬੱਤ ਦੀ ਆਜ਼ਾਦੀ ਦੀ ਲਹਿਰ ਉਠੇਗੀ, ਉਹ ਇਕ ਪਾਸੇ ਤੋਂ ਬੰਦੇ ਦੀ ਬਣਤਰ ਦੇ, ਤੇ ਦੂਸਰੇ ਪਾਸੇ ਤੋਂ ਸਮਾਜ ਦੀ ਆਰਥਕ ਸਮਾਜਕ ਆਦਿ ਬਣਤਰ ਦੇ, ਆਪਸ ਵਿਚ ਡਾਇਲੈਕਟਿਕ ਰਿਸ਼ਤੇ ਨੂੰ ਤਹਿ ਤਕ ਸਮਝੇਗੀ। ਉਸਦੀ ਗੌਹਰੀ ਹੋਵੇਗੀ। ਉਹ ਬੰਦੇ ਦੇ ਮਨ ਦੇ ਮਨੋਰਥਾਂ ਦੀ ਜੰਮਣ ਭੋਂ ਨੂੰ, ਉਨ੍ਹਾਂ ਦੀ ਆਰਥਕ

ਸਮਾਜਕ ਭੌਂ ਨੂੰ ਖੁਲ੍ਹੀ ਕਿਤਾਬ ਵਾਂਗ ਪੜ੍ਹੇਗੀ। ਇਸ ਰਿਸ਼ਤੇ ਨੂੰ ਦੁਸਾਰ-ਪਾਰ ਸਮਝਦੀ ਹੋਈ, ਇਸ ਰਿਸ਼ਤੇ ਨੂੰ ਪੱਕੇ ਹੱਥ ਪਾ ਕੇ ਹੀ, ਇਕ ਪਾਸੇ ਤੋਂ ਬੰਦੇ ਦੀ ਬਣਤਰ ਦੀ ਤੇ ਦੂਸਰੇ ਪਾਸੇ ਤੋਂ ਸਮਾਜਕ ਰਿਸ਼ਤਿਆਂ ਦੀ ਕਾਇਆਂ ਪਲਟੀ ਕਰਦੀ ਤੁਰੀ ਜਾਵੇਗੀ। ਉਸੇ ਅਮਲ ਤੇ ਸਮਝ ਦੀ ਏਕਤਾ ਨਾਲ ਹੀ, ਉਨ੍ਹਾਂ ਦੇ ਆਪਸ ਵਿਚ ਡਾਇਲੈਕਟਿਕ ਰਿਸ਼ਤੇ ਦੀ ਵਰਤੋਂ ਨਾਲ ਹੀ ਉਹ ਆਪਣੇ ਇਨਕਲਾਬੀ ਵਿਰਸੇ ਨੂੰ ਗੁਰਬਾਣੀ ਤੇ ਸਿੱਖ ਲਹਿਰ ਦੇ ਅਸਲੇ ਨੂੰ ਸਭਸ ਦੇ ਪੱਲੇ ਪਾਵੇਗੀ। ਬੰਦੇ ਤੇ ਉਸਦੇ ਸਮਾਜ ਦੇ ਆਪਸ ਵਿਚ ਡਾਇਲੈਕਟਿਕ ਰਿਸ਼ਤੇ ਦੇ ਗੌਹਰੀ ਹੋਇਆਂ ਬਗੈਰ ਗੁਰਬਾਣੀ ਤੇ ਸਿੱਖ ਲਹਿਰ ਦਾ ਅਸਲਾ ਪੱਲੇ ਪੈਣਾ ਸਪਸ਼ਟ ਹੀ ਅਸੰਭਵ ਹੈ।

ਗੁਰਬਾਣੀ ਚੂੰਕਿ ਸਮਾਜਕ ਮਨੁਖੀ ਮਸਲੇ ਨੂੰ ਮੁਖ਼ਾਤਬ ਹੈ, ਇਸ ਹਿੱਸੇ ਨੂੰ ਖ਼ਤਮ ਕਰਨ ਤੋਂ ਪਹਿਲਾਂ, ਬੰਦੇ ਦਾ ਜੋ ਸੰਕਲਪ ਗੁਰਬਾਣੀ ਪੇਸ਼ ਕਰਦੀ ਹੈ ਉਸ ਵਲ ਧਿਆਨ ਦਿਵਾਉਣਾ ਬੇ-ਲੋੜਾ ਨਹੀਂ। ਬੰਦਾ ਬਦ ਹੈ, ਦੁਖੀ ਹੈ, ਬਉਰਾ ਹੈ। ਆਪਣਾ ਜਨਮ ਜੂਏ ਹਾਰ ਰਿਹਾ ਹੈ। ਪਰ ਗੁਰਬਾਣੀ ਦੇ ਅਨੁਸਾਰ ਸਿਰਫ਼ ਇਕ ਹਾਲਤ ਵਿਚ। ਜਦੋਂ ਉਹ ਗੁਲਾਮ ਹੈ—ਮਾਇਆ ਦੇ ਬੰਧਨ ਵਿਚ ਹੈ। ਜਦੋਂ ਉਹ ਮਨਮੁਖ ਹੈ। ਸਦਾ ਨਹੀਂ। ਜਦੋਂ ਉਹ ਹਉਮੈ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ-ਬਦ ਮਨੋਰਥਾਂ ਦੇ ਟੇਟੇ ਚੜ੍ਹਿਆ ਹੋਇਆ, ਉਨ੍ਹਾਂ ਦਾ ਤੋਰਿਆ ਤੁਰਦਾ ਹੈ। ਸਮਾਜ ਵਿਚ ਜੋ ਵੀ ਬਦੀ ਹੈ ਬੰਦੇ ਦੀ ਆਪਣੀ ਕਰਨੀ ਹੈ। ਉਸਦੇ ਬਦ ਮਨੋਰਥਾਂ ਦੀ ਕਰਵਾਈ ਕਰਨੀ ਹੈ। ਜਗਤ ਦਾ ਜਲੰਦੇ ਹੋਣਾ 'ਫਰੀਦਾ ਮੈ ਜਾਨਿਆ ਦੁਖੁ ਮੁਝ ਕੂ, ਦੁਖੁ ਸਬਾਇਐ ਜਗਿ। ਊਚੇ ਚੜਿ ਕੈ ਦੇਖਿਆ, ਤਾਂ ਘਰਿ ਘਰਿ ਏਹਾ ਅਗਿ', 'ਨਾਨਕ ਦੁਖੀਆ ਸਭੁ ਸੰਸਾਰੁ' ਇਹ ਸਭ ਕੁਛ ਇਨ੍ਹਾਂ ਬਦ ਮਨੋਰਥਾਂ ਦੀ ਕਰਵਾਈ ਕਰਨੀ ਦਾ ਨਤੀਜਾ ਹੈ। ਗੁਰਬਾਣੀ ਦੇ ਅਨੁਸਾਰ ਇਹ ਬਦ ਮਨੋਰਥ ਬੰਦੇ ਦੀ ਸਦੀਵੀ ਬਣਤਰ ਨਹੀਂ। ਇਹ ਬਦ ਮਨੋਰਥ ਬੰਦੇ ਦੀ ਇਕ ਦਸ਼ਾ ਦਾ ਤਕਾਜ਼ਾ ਹਨ। ਜਦੋਂ ਉਹ ਮਾਇਆ ਦੇ ਬੰਧਨ ਵਿਚ ਪੈਂਦਾ ਹੈ। ਇਹ ਬਦ ਮਨੋਰਥ ਬੰਦੇ ਦੇ ਅੰਦਰ ਪੈਂਦੇ ਹਨ ਮਾਇਆ ਦੇ, ਮਾਇਆ ਦੀ ਤਰਜ਼-ਜ਼ਿੰਦਗੀ ਦੇ ਪਾਏ, ਉਸ ਉਤੇ ਮਾਇਆ ਦੇ ਬੰਧਨ ਦੇ ਪਾਏ। ਜਦੋਂ ਉਹ ਆਪਣੀ ਆਜ਼ਾਦੀ ਖੁਹਾ ਬਹਿੰਦਾ ਹੈ, ਮਾਇਆ ਦੇ, ਪੈਸੇ-ਪਦਾਰਥਾਂ ਦੇ, ਆਪਣੇ ਹੱਥੀਂ ਪੈਦਾ ਕੀਤੀ ਪੈਦਾਵਾਰ ਦੇ ਅਧੀਨ ਹੋ ਜਾਂਦਾ ਹੈ, ਜਦੋਂ ਉਹ ਗੁਲਾਮ ਹੋ ਜਾਂਦਾ ਹੈ। ਇਹ ਬਦ ਮਨੋਰਥ ਗੁਲਾਮ ਹੋਏ ਬੰਦੇ ਦੀ ਬਣਤਰ ਹਨ। ਬੰਦਾ ਬਦ ਹੈ ਜਦੋਂ ਉਹ ਗੁਲਾਮ ਹੈ। ਦੁਖੀ ਹੈ, ਜਦੋਂ ਉਹ ਗੁਲਾਮ ਹੈ। ਦੁਖ ਭੋਗਣਾ ਆਦਮ-ਜ਼ਾਤ ਦੀ ਨਸਲੀ-ਨਸਲ ਦੀ ਤਕਦੀਰ ਨਹੀਂ। ਬੰਦਾ ਬਉਰਾ ਹੈ, ਜਨਮ ਜੂਏ ਹਾਰਦਾ ਹੈ, ਜਦੋਂ ਉਹ ਗੁਲਾਮ ਹੈ। ਬੰਦੇ ਦੀ ਬਦੀ ਤੇ ਉਸ ਤੋਂ ਉਪਜਦਾ ਦੁਖ, ਉਸਦੀ ਗੁਲਾਮੀ ਦਾ ਨਤੀਜਾ ਹਨ। ਸਮਾਜਕ ਮਨੁਖੀ ਜ਼ਿੰਦਗੀ ਵਿਚ ਸਭ ਪੁਆੜੇ ਦੀ ਜੜ੍ਹ, ਸਭ ਭੇੜ ਦਾ ਕਾਰਨ ਬੰਦੇ ਦੀ ਗੁਲਾਮੀ ਹੈ। ਬਣਤਰ ਤਾਂ ਅਜ਼ਾਦ ਬੰਦੇ ਦੀ ਵੀ ਡਾਇਲੈਕਟਿਕ ਹੈ। ਪਰ ਆਜ਼ਾਦ ਬੰਦਾ ਨਾ ਬਦ ਹੈ ਨਾ ਦੁਖੀ। ਸੁਖੀ, ਸਫਲ ਤੇ ਭਰਪੂਰ ਜ਼ਿੰਦਗੀ ਜੀਉਣਾ ਆਦਮ-ਜ਼ਾਤ ਦੀ ਤਕਦੀਰ ਹੈ। ਉਸ ਤੋਂ ਹੱਥ ਧਵਾਉਂਦੀ ਹੈ, ਉਸ ਤੋਂ ਬੇਦਾਵਾ ਦਵਾਉਂਦੀ ਹੈ ਉਸਦੀ ਗੁਲਾਮੀ। ਗੁਰਬਾਣੀ ਸਮਾਜਕ ਮਨੁਖੀ ਮਸਲੇ ਨੂੰ ਮੁਖ਼ਾਤਬ ਹੈ। ਅਤੇ ਉਹ ਗੱਲ ਕਰਦੀ ਹੈ

ਐਨ ਪਤੇ ਦੀ। ਉਹ ਕੋਈ ਰਲਾ ਰਹਿਣ ਦੇਂਦੀ ਹੀ ਨਹੀਂ। ਉਹ ਸਪਸ਼ਟ ਕਰਦੀ ਹੈ ਕਿ ਸਮਾਜਕ ਮਨੁਖੀ ਜ਼ਿੰਦਗੀ ਵਿਚ ਸਭ ਪੁਆੜਾ ਹੈ ਬੰਦੇ ਉਤੇ ਮਾਇਆ ਦੇ ਬੰਧਨ ਦਾ, ਅਤੇ ਬੰਦੇ ਦੀ ਨਿਜਾਤ ਹੈ ਇਸ ਬੰਧਨ ਤੋਂ ਛੁਟਕਾਰੇ ਵਿਚ। ਇਸ ਛੁਟਕਾਰੇ ਤੋਂ ਬਗੈਰ ਪੇਸ਼ ਸਮਾਜਕ ਮਨੁਖੀ ਮਸਲੇ ਦਾ ਹੋਰ ਕੋਈ ਹੱਲ ਨਾ ਹੈ, ਨਾ ਹੋ ਹੀ ਸਕਦਾ ਹੈ। ਗੱਲ ਸਾਰੀ ਹੈ ਗੁਰਬਾਣੀ ਨੂੰ ਸਹੀ ਸਮਝਣ ਦੀ। ਸਾਡੀ ਬੋਲੀ ਵਿਚ ਬੰਦੇ ਉਤੇ ਮਾਇਆ ਦੇ ਬੰਧਨ ਦਾ ਅਰਥ ਹੈ ਉਸਦੇ ਉਤੇ ਪੈਸੇ, ਪਦਾਰਥਾਂ ਦੀ ਸਰਦਾਰੀ—ਉਸਦੇ ਆਪਣੀ ਹੱਥੀਂ ਪੈਦਾ ਕੀਤੀ—ਸਮਾਜਕ ਪੈਦਾਵਾਰ ਅੱਗੇ—ਉਸਦੀ ਅਧੀਨਗੀ। ਤੇ ਜੇ ਉਸਦੇ ਅੰਦਰੋਂ ਹੋ ਕੇ ਵੇਖਣਾ ਹੋਵੇ ਤਾਂ ਮਾਇਆ ਦੀ ਤਰਜ਼ੇ-ਜ਼ਿੰਦਗੀ, ਜਿਸਦੀ ਆਰਥਕ ਨੀਂਹ ਪਰਾਈਵੇਟ ਜਾਇਦਾਦ ਦੀ ਸੰਸਥਾ ਹੈ ਉਸਦੇ ਸਮਾਜਕ ਰਿਸ਼ਤਿਆਂ ਦੇ, ਉਨ੍ਹਾਂ ਰਾਹੀ ਹੁੰਦੇ ਸਮਾਜਕ ਮਨੁਖੀ ਅਮਲ ਦੇ, ਉਸਦੇ ਅੰਦਰ ਪਾਏ ਖ਼ੁਦਗਰਜ਼ੀ ਲਾਲਚ ਆਦਿ ਬਦ ਮਨੋਰਥਾਂ ਦੀ ਉਸਦੇ ਮਨ ਤੇ ਸਵਾਰੀ। ਅਤੇ ਮਾਇਆ ਦੇ ਬੰਧਨ ਤੋਂ ਬੰਦੇ ਦੇ ਮੁਕਤ ਹੋਣ ਦਾ ਅਰਥ ਹੈ ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਉਸਦੇ ਸਮਾਜਕ ਰਿਸ਼ਤਿਆਂ ਦੀ ਜੜ੍ਹ ਮੇਖ ਦਾ ਉਖੇੜਾ —ਪੈਸੇ-ਪਦਾਰਥਾਂ-ਸਮਾਜਕ ਪੈਦਾਵਾਰ ਦੀ ਬੰਦੇ ਉਤੇ ਸਰਦਾਰੀ ਦਾ ਖ਼ਾਤਮਾ। ਜਿਸਦਾ ਆਪਣੇ ਆਪ ਅਰਥ ਹੈ ਬੰਦੇ ਦੇ ਅੰਦਰ ਪਏ ਬਦ ਮਨੋਰਥਾਂ ਦੀ ਆਰਥਕ ਸਮਾਜਕ ਭੋਂ ਦਾ ਅੰਤ। ਬੰਦੇ ਦੀ ਬਣਤਰ ਦੀ ਕਾਇਆਂ-ਪਲਟੀ। ਇਕ ਲਫ਼ਜ਼ ਵਿਚ ਬੰਦੇ ਦੀ, ਸਰਬੱਤ ਦੀ ਆਜ਼ਾਦੀ ਦੀ ਸਥਾਪਨਾ। ਸੋ ਗੁਰਬਾਣੀ ਦੇ ਅਨੁਸਾਰ ਸਮਾਜਕ ਮਨੁਖੀ ਮਸਲੇ ਦਾ ਇਕ ਹੀ ਹੱਲ ਹੈ, ਬੰਦੇ ਦੀ ਗੁਲਾਮੀ ਨੂੰ ਖ਼ਤਮ ਕਰਨਾ; ਉਸਦੀ ਆਜ਼ਾਦੀ ਨੂੰ ਸਥਾਪਤ ਕਰਨਾ। ਗੁਰਬਾਣੀ ਦਾ ਜਮਾਤੀ ਪੈਂਤੜਾ ਸਪਸ਼ਟ ਹੈ। ਪਰ ਹਾਕਮ ਜਮਾਤਾਂ ਨੂੰ ਆਜ਼ਾਦੀ ਦੇ ਪੈਂਤੜੇ ਦੀ ਗੁਰਬਾਣੀ ਦੀ ਦੱਸੀ ਇਹ ਅਸਲੀਅਤ, ਲੋਕਾਂ ਦੀ, ਮਹਿਕੂਮਾਂ ਦੀ ਸੋਚ ਸਮਝ ਵਿਚ, ਅਕਲ ਫ਼ਿਕਰ ਵਿਚ ਆਉਂਦੀ ਪੁੱਗ ਨਹੀਂ ਸਕਦੀ। ਬੰਦੇ ਦੀ ਆਜ਼ਾਦੀ ਤੇ ਗੁਲਾਮੀ ਦੇ, ਆਪਸ ਵਿਚ ਵਿਰੋਧੀ ਪੈਂਤੜਿਆਂ ਦੇ ਦਰਮਿਆਨ ਬੰਦੇ ਦਾ, ਉਸਦੀ ਬਣਤਰ ਦਾ, ਉਸਦੇ ਅਸਲੇ ਦਾ ਸੰਕਲਪ ਅਹਿਮ ਬੁਨਿਆਦੀ ਮਸਲਾ ਹੈ। ਇਸ ਮਸਲੇ ਦਵਾਲੇ, ਆਪਸ ਵਿਚ ਵਿਰੋਧੀ ਪੈਂਤੜਿਆਂ ਦੇ ਦਰਮਿਆਨ ਵਿਚਾਰਧਾਰਕ ਕਲਚਰਲ ਜਦੋ-ਜਹਿਦ ਲਾਜ਼ਮੀ ਦੂਰ ਤੱਕ—ਧੁਰ ਦਰਗਾਹ ਤਕ ਜਾਂਦੀ ਹੈ। ਬੰਦੇ ਦਾ ਸੰਕਲਪ ਦੋਹਾਂ ਧਿਰਾਂ ਵਾਸਤੇ ਇਸ ਲਈ ਬੁਨਿਆਦੀ ਹੈ ਕਿ ਸਮਾਜਕ ਵੇਗ ਵਿਚ ਹਾਲਾਤ ਆਪ ਤਾਂ ਕੁਛ ਕਰਦੇ ਨਹੀਂ, ਕਰ ਸਕਦੇ ਨਹੀਂ। ਉਨ੍ਹਾਂ ਦੇ ਪ੍ਰਸੰਗ ਵਿਚ ਜੋ ਵੀ ਕਰਦਾ ਹੈ, ਬੰਦਾ ਹੀ ਕਰਦਾ ਹੈ। ਜੇ ਮਹਿਕੂਮਾਂ ਦੇ ਖਾਨੇ ਵਿਚ ਇਹ ਸੱਚ ਬਹਿ ਜਾਵੇ ਕਿ ਉਨ੍ਹਾਂ ਦੇ ਸਭ ਦੁਖ-ਭੁਖ ਦਾ ਕਾਰਨ ਬੰਦੇ ਦੀ ਪੈਸੇ-ਪਦਾਰਥਾਂ ਅੱਗੇ ਅਧੀਨਗੀ ਹੈ, ਦੂਸਰੇ ਲਫ਼ਜ਼ਾਂ ਵਿਚ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਸਿਰਜੀ ਬੰਦੇ ਦੀ ਗੁਲਾਮੀ ਹੈ ਤਾਂ ਹਾਕਮ ਜਮਾਤਾਂ ਦੀ ਮੌਤ ਦਾ ਰਾਹ ਖੁਲ੍ਹ ਜਾਂਦਾ ਹੈ। ਸੋ ਲਗਦੀ ਵਾਹ ਉਹ ਦੋਵੇਂ ਬੁਨਿਆਦੀ ਅਸਲੀਅਤਾਂ ਲੋਕਾਂ ਦੀ ਚੇਤੰਨਤਾ ਤਕ ਪਹੁੰਚਣ ਹੀ ਨਹੀਂ ਦੇਂਦੀਆਂ। ਪਹਿਲੀ ਇਹ ਕਿ ਉਹ ਲੋਕਾਂ ਦੀ ਚੇਤੰਨਤਾ ਵਿਚ ਬੰਦੇ ਦੀ ਬਣਤਰ ਨੂੰ ਤਰਜ਼ੇ-ਜ਼ਿੰਦਗੀ ਨਾਲ ਸੰਬੰਧਤ ਹੋਣ ਹੀ ਨਹੀਂ ਦੇਂਦੀਆਂ। ਉਨ੍ਹਾਂ ਦੇ ਪੱਲੇ ਪੈਣ ਹੀ ਨਹੀਂ ਦੇਂਦੀਆਂ ਕਿ ਬੰਦੇ ਤੇ ਤਰਜ਼ੇ-ਜ਼ਿੰਦਗੀ ਦਾ ਆਪਸ ਵਿਚ ਹਮੇਸ਼ਾਂ ਡਾਇਲੈਕਟਿਕ ਰਿਸ਼ਤਾ ਹੁੰਦਾ ਹੈ।

ਅਤੇ ਤਰਜ਼ੇ-ਜ਼ਿੰਦਗੀ ਬੰਦੇ ਨੂੰ ਆਪਣੇ ਸੱਚੇ ਵਿਚ, ਆਪਣੀ ਤੋਰ ਦੇ ਅਨੁਸਾਰ ਢਾਲਦੀ ਹੈ ਅਤੇ ਇਉਂ ਢਲਿਆ ਬੰਦਾ ਉਸ ਤਰਜ਼ੇ-ਜ਼ਿੰਦਗੀ ਨੂੰ ਚਲਾਉਂਦਾ ਹੈ। ਅਤੇ ਹਰ ਤਰਜ਼ੇ-ਜ਼ਿੰਦਗੀ ਦਾ ਆਪੋ ਆਪਣੀ ਕਿਸਮ ਦਾ ਬੰਦਾ ਹੁੰਦਾ ਹੈ, ਆਪੋ ਆਪਣਾ ਬੰਦਾ ਹੁੰਦਾ ਹੈ। ਅਤੇ ਬੰਦੇ ਦੀ ਮਨਮੁਖੀ ਬਣਤਰ—ਬਦ ਬਣਤਰ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਸਿਰਜਣਾ ਹੈ। ਬੰਦੇ ਦੀ ਸਦੀਵੀ, ਨਸਲੀ ਬਣਤਰ ਨਹੀਂ। ਉਹ ਬੰਦੇ ਦੀ ਬਦ ਬਣਤਰ ਨੂੰ ਲੋਕਾਂ ਦੇ ਮਨਾਂ ਵਿਚ ਤਰਜ਼ੇ-ਜ਼ਿੰਦਗੀ ਦੀ ਸਿਰਜਣਾ ਬਣਨ ਹੀ ਨਹੀਂ ਦੇਂਦੀਆਂ। ਦੂਸਰੀ ਉਹ ਲੋਕਾਂ ਦੇ ਮਨਾਂ ਵਿਚ ਅਸਲੀ ਕਾਰਨ ਨੂੰ, ਬੰਦੇ ਦੀ ਗੁਲਾਮੀ ਨੂੰ ਬਦੀ ਦਾ, ਸਭ ਖ਼ਰਾਬੇ ਦੀ, ਸਭ ਪੁਆੜੇ ਦੀ ਜੜ੍ਹ ਬਣਨ ਹੀ ਨਹੀਂ ਦੇਂਦੀਆਂ। ਉਹ ਲੋਕਾਂ ਦੀ ਅੱਖੀਂ ਘੱਟਾ ਘੱਤ ਕੇ ਅਸਲ ਕਾਰਨ ਤੇ ਤਾਂ ਪਰਦਾ ਪਾਉਂਦੀਆਂ ਹਨ। ਅਤੇ ਕਾਰਨ ਦੇ ਨਤੀਜੇ ਨੂੰ, ਗੁਲਾਮੀ ਦੇ ਨਤੀਜੇ ਨੂੰ, ਗੁਲਾਮੀ ਦੀ ਪੈਦਾ ਕੀਤੀ ਬੰਦੇ ਦੀ ਬਦ ਬਣਤਰ ਨੂੰ ਜੋ ਸ਼ਕਲ ਗੁਲਾਮੀ ਅਖ਼ਤਿਆਰ ਕਰਵਾਉਂਦੀ ਹੈ, ਉਸਨੂੰ, ਗੁਲਾਮ ਹੋਏ ਬੰਦੇ ਦੀ ਬਦੀ ਨੂੰ, ਸਭ ਦੁਖ-ਭੁਖ ਆਦਿ ਦਾ ਕਾਰਨ ਬਣਾਉਂਦੀਆਂ ਹਨ। ਉਹ ਕੁਦਰਤੀ ਸਿਧਾਂਤ ਬਣਾਉਂਦੀਆਂ ਹਨ ਆਪਣੇ ਹਿਤੀ—ਗੁਰਬਾਣੀ ਦੇ ਦੱਸੇ ਸੱਚ ਦੇ, ਅਸਲੀਅਤ ਦੇ ਐਨ ਉਲਟ। ਕਿ ਬੰਦਾ ਆਪਣੇ ਅਸਲਿਉਂ ਹੀ ਬਦ ਹੈ, ਖ਼ੁਦਗਰਜ਼ ਹੈ, ਲਾਲਚੀ ਹੈ, ਵਹਿਸ਼ੀ ਹੈ। ਆਪੋ ਧਾਪੀ, ਸੀਨਾ-ਜ਼ੋਰੀ ਇਸ ਦੀ ਬਣਤਰ ਦਾ ਖ਼ਾਸਾ ਹੈ। ਇਹ ਸਭ ਬਦ ਮਨੋਰਥ ਇਸ ਦੀ ਨਸਲ ਦੇ ਅਸਲੇ ਦਾ ਤਕਾਜ਼ਾ ਹਨ। ਬਦੀ ਨੂੰ ਬੰਦੇ ਦਾ ਨਸਲੀ ਅਸਲਾ ਕਰਾਰ ਦੇਣ ਵਿਚ ਹੀ ਹਾਕਮ ਜਮਾਤਾਂ ਦੀ ਵਿਚਾਰਧਾਰਕ ਕਲਚਰਲ ਰਾਖੀ ਹੈ। ਇਹ ਸਿਧਾਂਤ ਲਗਦੀ ਵਾਹ ਤਰਜ਼ੇ-ਜ਼ਿੰਦਗੀ ਦੀ ਕਾਇਆਂ ਪਲਟੀ ਵਲ ਧਿਆਨ ਜਾਣ ਹੀ ਨਹੀਂ ਦੇਂਦਾ, ਤਰਜੀਹ ਦੇਣ ਹੀ ਨਹੀਂ ਦੇਂਦਾ। ਇਹ ਸਿਧਾਂਤ ਤੋੜਾ ਇਸ ਗੱਲ ਤੇ ਲੈ ਆਉਂਦਾ ਹੈ, ਨਤੀਜਾ ਇਹ ਕਢਵਾਉਂਦਾ ਹੈ ਕਿ ਬੰਦੇ ਦੀ ਨਸਲੀ, ਸਦੀਵੀ ਬਣਤਰ ਨੂੰ ਕੌਣ ਬਦਲ ਸਕਦਾ ਹੈ ? ਸੋ ਜੇ ਬੰਦਾ ਧੁਰੋਂ ਹੀ ਇਹੋ ਜਿਹਾ ਹੈ ਤਾਂ ਜੋ ਵਰਤਾਰਾ ਵਰਤ ਰਿਹਾ ਹੈ, ਉਨੀ-ਇੱਕੀ ਲਾਜ਼ਮੀ ਇਹ ਹੀ ਰਹਿਣਾ ਹੋਇਆ। ਇਨ੍ਹਾਂ ਬਦ ਮਨੋਰਥਾਂ ਦੀ ਕਰਨੀ ਤੋਂ ਨਿਜਾਤ ਕਿਸ ਤਰ੍ਹਾਂ ਹੋਵੇ ? ਸੋ ਹਾਕਮ ਜਮਾਤਾਂ ਆਪਣੇ ਨਜ਼ਰੀਏ ਤੇ ਕਲਚਰ ਨਾਲ ਲੋਕਾਂ ਦੀ ਅੱਖੀਂ ਘੱਟਾ ਇਸ ਤਰ੍ਹਾਂ ਪਾਉਂਦੀਆਂ ਹਨ ਕਿ ਮਹਿਕੂਮ ਵਿਚਾਰਧਾਰਕ ਕਲਚਰਲ ਤੌਰ ਤੇ ਉਨ੍ਹਾਂ ਦੇ ਪਿਛ-ਲੱਗ ਹੋਏ ਆਪਣੀ ਖਲ ਲੁਹਾਈ ਤੁਰੇ ਜਾਂਦੇ ਹਨ।

ਜੇ ਹਾਕਮ ਜਮਾਤਾਂ ਦਾ ਸਿਧਾਂਤ ਕਿ ਬੰਦਾ ਆਪਣੇ ਨਸਲੀ ਅਸਲਿਉਂ ਹੀ ਬਦ ਹੈ, ਸਹੀ ਹੋਵੇ ਤਾਂ ਸਮਾਜਕ ਮਨੁਖੀ ਮਸਲੇ ਦਾ ਹੱਲ ਮੁਮਕਿਨ ਹੀ ਨਹੀਂ ਹੈ। ਪਰ ਉਨ੍ਹਾਂ ਦਾ ਸਿਧਾਂਤ ਬਿਲਕੁਲ ਗਲਤ ਹੈ, ਬੇ-ਬੁਨਿਆਦ ਹੈ। ਅਸਲੀਅਤ ਇਹ ਹੈ ਕਿ ਬੰਦਾ ਆਪਣੇ ਅਸਲਿਉਂ, ਨਸਲੀ ਅਸਲਿਉਂ ਬਦ ਨਹੀਂ। ਬਦ ਉਸਨੂੰ ਬਣਾਉਂਦੀ ਹੈ ਉਸਦੀ ਗੁਲਾਮੀ, ਅਤੇ ਬੰਦੇ ਦੀ ਗੁਲਾਮੀ ਸਿਰਜਣਾ ਹੈ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ। ਬੰਦੇ ਦੇ ਨਸਲੀ ਵਿਕਾਸ ਦੀ ਨਹੀਂ। ਸੋ ਸਮਾਜਕ ਮਨੁਖੀ ਮਸਲੇ ਦੇ ਹੱਲ ਦਾ ਰਾਹ ਹੈ। ਅਤੇ ਗੁਰਬਾਣੀ ਆਪਣੀ ਬੋਲੀ ਵਿਚ ਉਸਨੂੰ ਸਪਸ਼ਟ ਕਰਦੀ ਹੈ। ਪਰ ਗੁਰਬਾਣੀ ਹਮੇਸ਼ਾਂ ਸਹੀ ਨਹੀਂ ਸਮਝੀਂਦੀ ਆਈ। ਸੋ ਇਕ ਗੱਲ ਕਹਿਣੀ ਬੇਲੋੜੀ ਨਹੀਂ ਕਿ ਸਮਾਜਕ ਹਾਲਾਤ

ਕਿੰਨੇ ਵੀ ਇਨਕਲਾਬੀ ਹੋਣ, ਇਨਕਲਾਬ ਨੂੰ ਰਾਹ ਦੇਂਦੇ ਹੋਣ, ਸਹੀ ਇਨਕਲਾਬੀ ਚੇਤੰਨਤਾ ਉਨ੍ਹਾਂ ਵਿਚੋਂ ਆਪਣੇ ਆਪ ਹੀ ਨਹੀਂ ਨਿਕਲ ਆਉਂਦੀ। ਮਾਇਆ ਦੇ ਬੰਧਨ ਤੋਂ ਛੁਟਕਾਰੇ ਦਾ ਰਾਹ—ਬੰਦੇ ਦੇ ਮੁੜ ਆਜ਼ਾਦ ਹੋਣ ਦਾ ਰਾਹ ਗੁਰਬਾਣੀ ਕਿਹੜਾ ਦੱਸਦੀ ਹੈ ?

ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ।
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ।

—ਗੁਰੂ ਨਾਨਕ (1)

ਸਮਾਜਕ ਮਨੁੱਖੀ ਜ਼ਿੰਦਗੀ ਵਿਚ ਜੋ ਹੈ—ਜੋ ਵਰਤਾਰਾ ਵਰਤ ਰਿਹਾ ਹੈ ਇਹ ਕੂੜ ਦੀ 'ਪਾਲਿ' ਦੀ ਕਰਨੀ ਹੈ। ਇਹ ਬੰਦੇ ਬਤੌਰ ਆਦਮ-ਜਾਤ ਦੇ ਅਸਲੇ ਦੀ ਕਰਵਾਈ ਕਰਨੀ ਨਹੀਂ। ਗੁਰਬਾਣੀ ਦੇ 'ਕਿਵ ਸਚਿਆਰਾ ਹੋਈਐ, ਕਿਵ ਕੂੜੈ ਤੁਟੈ ਪਾਲਿ' ਦੇ ਸਵਾਲ ਉਠਾਉਣ ਤੋਂ, ਅਤੇ ਦਿੱਤੇ ਜਵਾਬ ਤੋਂ ਹੀ ਜ਼ਾਹਿਰ ਹੈ ਕਿ ਕੂੜ ਦੀ 'ਪਾਲਿ' ਨੇ ਆਦਮ ਜਾਤ ਦੇ ਨਾਲ ਨਿਭਣਾ ਨਹੀਂ। ਇਹ ਕੂੜ ਦੀ 'ਪਾਲਿ' ਗੁਰਬਾਣੀ ਦੇ ਅਨੁਸਾਰ ਆਦਮ ਜਾਤ ਦੀ ਨਸਲ ਦਾ ਅਸਲਾ ਨਹੀਂ। ਬੰਦਾ ਆਪਣੇ ਨਸਲੀ ਅਸਲਿਊਂ ਕੂੜਿਆਰ ਬਣਾਇਆ ਗਿਆ ਹੈ। ਇਸਦੇ ਨਸਲੀ ਅਸਲੇ ਨੂੰ ਵਿਗਾੜ ਕੇ ਬਣਾਇਆ ਗਿਆ ਹੈ। ਇਸਨੂੰ ਕੂੜਿਆਰ ਬਣਾਉਣ ਵਾਲੀ ਤਾਕਤ ਇਸਦੇ ਨਸਲੀ ਅਸਲਿਊਂ ਬਾਹਰਲੀ ਹੈ। ਇਸਦੇ ਨਾਲ ਸਦੀਵੀ ਨਹੀਂ ਹੈ। ਗੁਰਬਾਣੀ ਦੇ ਅਨੁਸਾਰ 'ਲਿਖਿਆ ਨਾਲਿ' ਕੀ ਹੈ ? ਮਤਲਬ ਹੈ ਆਦਮ-ਜ਼ਾਤ ਦੀ ਨਸਲ ਦਾ ਅਸਲਾ ਕੀ ਹੈ ? ਗੁਰਬਾਣੀ ਦੀ ਬੋਲੀ ਵਿਚ 'ਹੁਕਮਿ ਰਜਾਈ ਚਲਣਾ'। ਸ਼ਬਦਾਰਥ ਵਾਲਿਆਂ ਗੁਰਬਾਣੀ ਵਿਚੋਂ ਹੀ ਇਸੇ ਪੱਜ਼ੀਸ਼ਨ ਦੀ ਪ੍ਰੋੜ੍ਹਤਾ ਕੀਤੀ ਹੈ। 'ਸਿਮਰਿ ਗੋਵਿੰਦੁ ਮਨਿ ਤਨਿ ਧੁਰਿ ਲਿਖਿਆ' (ਗਉੜੀ ਮਹਲਾ ੫) 'ਬੀਜ ਮੰਤ੍ਰ ਸਰਬ ਕੋ ਗਿਆਨੁ' (ਸੁਖਮਨੀ)। ਮਤਲਬ ਹੈ ਕਿ ਗੁਰਬਾਣੀ ਦੀ ਬੋਲੀ ਵਿਚ ਜੋ 'ਹੁਕਮਿ ਰਜਾਈ ਚਲਣਾ' ਹੈ, ਉਸਦੀ ਜੋ ਵਸਤੂ ਹੈ ਉਹ ਆਦਮ-ਜਾਤ ਦੀ ਨਸਲ ਦਾ ਅਸਲਾ ਹੈ। ਉਹ ਬੰਦੇ ਦੀ ਡਾਇਲੈਕਟਿਕ ਦੀ ਇਕ ਜੁਜ਼ ਹੈ ਅਤੇ ਬੰਦੇ ਵਿਚੋਂ ਉਸਦਾ ਬੀਜ ਨਾਸ ਹੋ ਹੀ ਨਹੀਂ ਸਕਦਾ। ਸੋ ਕੂੜ ਦੀ 'ਪਾਲਿ' ਨੂੰ ਤੋੜਨਾ 'ਲਿਖਿਆ ਨਾਲਿ' ਵਲ ਨੂੰ, ਆਦਮ-ਜਾਤ ਦੇ ਨਸਲੀ ਅਸਲੇ ਵੱਲ ਨੂੰ ਮੁੜਨਾ ਹੈ। ਉਸ ਨੂੰ ਬਹਾਲ ਕਰਨਾ ਹੈ। ਕਿਸੇ ਓਪਰੀ ਚੀਜ਼ ਨੂੰ ਲਿਆ ਵਾੜਨਾ ਨਹੀਂ। 'ਲਿਖਿਆ ਨਾਲਿ' ਦੀ, 'ਹੁਕਮਿ ਰਜਾਈ ਚਲਣਾ' ਦੀ ਗੁਰਬਾਣੀ ਦੀ ਬੋਲੀ ਵਿਚ ਵਸਤੂ ਕੀ ਹੈ ? ਉਹ ਹੈ 'ਨਾਨਕ ਹੁਕਮੈ ਜੇ ਬੁਝੈ, ਤ ਹਉਮੈ ਕਹੈ ਨ ਕੋਇ'। ਸਪਸ਼ਟ ਹੈ ਕਿ 'ਲਿਖਿਆ ਨਾਲਿ' ਤੇ ਹਉਮੈ, ਬੰਦੇ ਦੀ ਮਨਮੁਖੀ ਬਣਾਈ ਗਈ ਬਣਤਰ, ਆਪਸ ਵਿਚ ਵਿਰੋਧੀ ਹਨ।

ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ।
ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ ।
ਮੂਲੁ ਪਛਾਣਹਿ ਤਾਂ ਸਹੁ ਜਾਣਹਿ ਮਰਣ ਜੀਵਣ ਦੀ ਸੋਝੀ ਹੋਈ।
ਗੁਰ ਪਰਸਾਦੀ ਏਕੋ ਜਾਣਹਿ ਤਾਂ ਦੂਜਾ ਭਾਉ ਨ ਹੋਈ।
ਮਨਿ ਸਾਂਤਿ ਆਈ ਵਜੀ ਵਧਾਈ ਤਾ ਹੋਆ ਪਰਵਾਣੁ।

ਇਉ ਕਹੈ ਨਾਨਕੁ ਮਨ ਤੂੰ ਜੋਤਿ ਸਰੂਪੁ ਹੈ ਅਪਣਾ ਮੂਲੁ ਪਛਾਣੁ ।

—ਗੁਰੂ ਅਮਰਦਾਸ (441)

ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ ।
ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਜਗ ਮਹਿ ਆਇਆ ।

—ਗੁਰੂ ਅਮਰਦਾਸ (921)

ਗੁਰੂ ਸਾਹਿਬ ਕਹਿੰਦੇ ਹਨ ਕਿ ਬੰਦੇ ਦੇ ਸਰੀਰ ਵਿਚ ਰੱਬ ਨੇ ਆਪਣੀ ਜੋਤ ਪਾਈ। ਤਾਂ ਉਹ ਦੁਨੀਆਂ ਵਿਚ ਆਇਆ। ਕਹਿੰਦੇ ਹਨ ਕਿ ਹੇ ਮਨਾਂ! ਤੈਨੂੰ ਰੱਬ ਨੇ ਆਪਣੀ ਜੋਤ ਦਾ ਸਰੂਪ ਬਣਾਇਆ ਹੈ। ਤੂੰ ਆਪਣਾ ਮੂਲ ਪਛਾਣ। ਇਥੇ ਪੇਸ਼ ਕੀ ਹੈ? ਇਥੇ ਪੇਸ਼ ਹੈ ਗੁਰਬਾਣੀ ਦਾ ਬੰਦੇ ਬਾਬਤ ਸੰਕਲਪ। ਇਹ ਪੇਸ਼ ਹੈ ਗੁਰਬਾਣੀ ਦੀ ਬੋਲੀ ਵਿਚ ਮਜ਼ਬੀ ਮੁਹਾਵਰੇ ਵਿਚ। ਸਮਾਜ ਦਾ ਮੁਹਾਵਰਾ ਬਦਲ ਚੁੱਕਾ ਹੈ; ਮਜ਼ਬੀ ਨਹੀਂ ਰਿਹਾ। ਸੈਕੂਲਰ ਸੰਸਾਰਕ ਹੋ ਚੁੱਕਾ ਹੈ। ਨਜ਼ਰੀਆ ਸਾਇੰਟਿਫਿਕ ਬਣ ਚੁੱਕਾ ਹੈ। ਹਰ ਇਤਿਹਾਸਕ ਦੌਰ ਦਾ ਬੰਦਾ ਜ਼ਿੰਦਗੀ ਨੂੰ ਆਪਣੇ ਮੁਹਾਵਰੇ, ਆਪਣੇ ਸੰਕਲਪੀ ਮੁਹਾਵਰੇ ਰਾਹੀਂ ਹੀ ਸਮਝਦਾ, ਗ੍ਰਹਿਣ ਕਰਦਾ ਤੇ ਨਜਿੱਠਦਾ ਹੈ। ਗੁਰਬਾਣੀ ਆਪਣੇ ਮੁਹਾਵਰੇ ਵਿਚ ਬੰਦੇ ਦੇ ਸਦੀਵੀ ਮਸਲੇ ਨੂੰ ਉਸਦੀ ਆਜ਼ਾਦੀ ਦੇ ਮਸਲੇ ਨੂੰ ਮੁਖ਼ਾਤਬ ਹੈ, ਉਸਦਾ ਹੱਲ ਪੇਸ਼ ਕਰਦੀ ਹੈ। ਜੇ ਜ਼ਿੰਦਗੀ ਬਾਬਤ, ਸਮਾਜਕ ਮਨੁੱਖੀ ਮਸਲੇ ਦੇ ਹੱਲ ਬਾਬਤ ਗੁਰਬਾਣੀ ਕੋਲੋਂ ਅਗਵਾਈ ਲੈਣੀ ਹੈ ਜਾਂ ਵੈਸੇ ਹੀ ਸਹੀ ਤੌਰ ਤੇ ਇਹ ਵੇਖਣਾ ਹੈ ਕਿ ਉਹ ਜ਼ਿੰਦਗੀ ਨੂੰ ਕਿਵੇਂ ਸਮਝਦੀ ਤੇ ਕਿਵੇਂ ਸਮਾਜਕ ਮਨੁੱਖੀ ਮਸਲੇ ਦਾ ਹੱਲ ਕਰਦੀ ਹੈ, ਤਾਂ ਇਹ ਲਾਜ਼ਮੀ ਹੈ ਕਿ ਉਸਦੀ ਵਸਤੂ ਨੂੰ, ਉਸਦੇ ਸੱਚ ਨੂੰ ਮਜ਼ਬੀ ਮੁਹਾਵਰੇ ਵਿਚੋਂ ਕੱਢ ਕੇ ਅੱਜ ਦੇ ਮੁਹਾਵਰੇ ਵਿਚ ਸਮਝਿਆ—ਪੇਸ਼ ਕੀਤਾ ਜਾਵੇ। ਇਸ ਤੋਂ ਬਗ਼ੈਰ ਅੱਜ ਦੇ ਇਤਿਹਾਸਕ ਦੌਰ ਵਿਚ ਗੁਰਬਾਣੀ ਰਿਵਾਜਣ ਮਜ਼ਬ ਤਾਂ ਰਹਿ ਸਕਦੀ ਹੈ—ਜਿਸ ਤਰ੍ਹਾਂ ਗੁਰਬਾਣੀ ਦੇ ਵਿਆਖਿਆਕਾਰਾਂ ਉਸਨੂੰ ਬਣਾ ਧਰਿਆ ਹੈ—ਉਹ ਅੱਜ ਦੇ ਬੰਦੇ ਵਾਸਤੇ ਉਸਦੀ ਜ਼ਿੰਦਗੀ ਦੀ ਸਮਝ ਵਿਚ—ਸਮਾਜਕ ਮਨੁੱਖੀ ਮਸਲੇ ਦੇ ਹੱਲ ਵਿਚ ਬਹੁਤ ਸਹਾਈ ਨਹੀਂ ਹੋ ਸਕਦੀ। ਅੱਜ ਦੇ ਪ੍ਰਸੰਗ ਵਿਚ ਉਸਦੇ ਅਰਥ, ਉਸਦੀ ਵਿਆਖਿਆ ਉਸਦੇ ਸੰਕਲਪੀ ਮੁਹਾਵਰੇ ਵਿਚ ਹੀ—ਮਜ਼ਬੀ ਮੁਹਾਵਰੇ ਵਿਚ ਹੀ ਕਰੀ ਜਾਣੀ, ਗੁਰਬਾਣੀ ਦੇ ਸੱਚ ਨਾਲ ਬਹੁਤ ਬੇ-ਇਨਸਾਫ਼ੀ ਹੈ। ਅਫ਼ਸੋਸ ਦੀ ਗੱਲ ਹੈ ਕਿ ਇਹ ਬੁਨਿਆਦੀ ਲੋੜ ਗੁਰਬਾਣੀ ਦੇ ਵਿਆਖਿਆਕਾਰਾਂ ਨਹੀਂ ਸਮਝੀ। ਗੁਰਬਾਣੀ ਦੇ ਸੰਕਲਪੀ ਮੁਹਾਵਰੇ ਵਿਚ ਹੀ ਉਸਦੇ ਲਫ਼ਜ਼ੀ ਅਰਥ ਦਬਾ ਦਬ ਕਰੀ ਜਾਂਦੇ ਹਨ। ਇਹ ਤਾਂ ਸਪੱਸ਼ਟ ਹੀ ਹੈ ਕਿ ਜਿਸ ਨਜ਼ਰੀਏ ਦਾ ਤੋਰਿਆ ਬੰਦਾ ਤੁਰਦਾ ਹੈ, ਉਸ ਤੋਂ ਬੰਦੇ ਦੇ ਸੰਕਲਪੇ ਰੱਬ ਤੋਂ, ਬੰਦੇ ਦੀ ਆਪਣੀ ਬਣਤਰ ਸਮਝ ਆ ਜਾਂਦੀ ਹੈ, ਅਤੇ ਬੰਦੇ ਦੀ ਬਣਤਰ ਤੋਂ ਉਸਦੇ ਸੰਕਲਪੇ ਰੱਬ ਦੀ, ਉਸਦੇ ਨਜ਼ਰੀਏ ਦੀ। ਅਤੇ ਦੂਸਰੇ ਪਾਸੇ ਬੰਦਾ ਹੁੰਦਾ ਹੈ ਆਪਣੇ ਸਮਾਜ ਦੀ ਆਰਥਕ ਸਮਾਜਕ ਬਣਤਰ ਦਾ ਮਨੁੱਖੀ ਰੂਪ। ਸਮਾਜ ਦੀ ਆਰਥਕ ਸਮਾਜਕ ਬਣਤਰ ਤੇ ਬੰਦੇ ਦੀ ਬਣਤਰ ਇਕ ਦੂਸਰੇ ਦਾ ਅਕਸ ਹੀ ਹੁੰਦੇ ਹਨ। ਇਹ ਤਾਂ ਕਿਸੇ ਕੋਲੋਂ ਵੀ ਭੁਲਿਆ ਹੋਇਆ ਨਹੀਂ ਕਿ ਬੰਦਾ ਮਜਮੂਆ (Ensemble) ਹੁੰਦਾ ਹੈ, ਸਮਾਜਕ ਰਿਸ਼ਤਿਆਂ

ਦਾ। ਇਥੇ ਗੁਰਬਾਣੀ ਦਾ ਦਿੱਤਾ ਬੰਦੇ ਦਾ ਸੰਕਲਪ ਪੇਸ਼ ਹੈ। ਅਤੇ ਗੁਰਬਾਣੀ ਦਾ ਅਸਲਾ ਸਮਝਣ ਵਾਸਤੇ ਇਹ ਇਕ ਬੁਨਿਆਦੀ ਕੇਂਦਰੀ ਨੁਕਤਾ ਹੈ। ਗੁਰਬਾਣੀ ਦੀਆਂ ਕਹੀਆਂ ਇਨ੍ਹਾਂ ਦੋਹਾਂ ਗੱਲਾਂ ਤੋਂ ਕਿ ਹੇ ਮਨਾਂ ਤੈਨੂੰ ਰੱਬ ਨੇ ਆਪਣੀ ਜੋਤ ਦਾ ਸਰੂਪ ਬਣਾਇਆ, ਤੂੰ ਆਪਣਾ ਮੂਲ ਪਛਾਣ—ਤੋਂ ਸਾਫ਼ ਹੈ ਕਿ ਇਹ ਮਨਮੁਖ ਨੂੰ—ਉਸਦੇ ਮਨ ਨੂੰ ਕਹੀਆਂ ਗਈਆਂ ਹਨ ਜੋ ਰੱਬ ਦੀ ਜੋਤ ਨਾਲੋਂ ਵਿਜੋਗਿਆ ਜਾ ਚੁੱਕਾ ਹੈ ਤੇ ਹਉਮੈ ਦਾ ਸਰੂਪ ਬਣਾਇਆ ਜਾ ਚੁੱਕਾ ਹੈ। ਜੋ ਬਦ ਹੋ ਚੁੱਕਾ ਹੈ। ਮਸਲਾ ਹੈ ਬਦ ਬਣਾਏ ਜਾ ਚੁੱਕੇ ਬੰਦੇ ਦੇ ਇਸ ਵਿਜੋਗ ਨੂੰ ਖ਼ਤਮ ਕਰਨ ਦਾ। ਉਸਨੂੰ ਮੁੜ ਘਰ ਲਿਆਉਣ ਦਾ। ਉਸਨੂੰ ਮੁੜ ਰੱਬ ਦੀ ਜੋਤ ਦੇ ਸਰੂਪ ਬਣਾਉਣ ਦਾ। ਇਹ ਸਿਰਫ਼ ਮੁਮਕਿਨ ਹੀ ਨਹੀਂ, ਲਾਜ਼ਮੀ ਹੈ। ਇਸਦੇ ਬਗ਼ੈਰ ਬੰਦੇ ਦੀ ਨਿਜਾਤ ਹੀ ਨਹੀਂ। ਸਾਡੀ ਬੋਲੀ ਵਿਚ ਅਰਥ ਹੈ ਕਿ ਆਦਮ-ਜ਼ਾਤ ਦੀ ਨਸਲ ਦੇ ਵਿਕਾਸ ਦੇ ਇਤਿਹਾਸ ਨੇ ਬੰਦੇ ਦਾ ਜੋ ਅਸਲਾ ਸਿਰਜਿਆ ਉਹ ਬਦ ਨਹੀਂ ਹੈ। ਬੰਦਾ ਆਪਣੇ ਨਸਲੀ ਅਸਲਿਉਂ ਬਦ ਨਹੀਂ, ਬੰਦੇ ਨੂੰ ਬਣਾਉਂਦਾ ਹੈ ਉਸਦੇ ਨਸਲੀ ਅਸਲੇ ਨਾਲੋਂ ਉਸਦਾ ਵਿਜੋਗ, ਆਪਣੇ ਨਸਲੀ ਅਸਲੇ ਨਾਲੋਂ ਉਸਦੀ ਦੂਰੀ। ਮਸਲਾ ਹੈ ਬੰਦੇ ਦੇ ਇਸ ਵਿਜੋਗ ਨੂੰ ਖ਼ਤਮ ਕਰਨ ਦਾ। ਬੰਦੇ ਨੂੰ ਮੁੜ ਆਪਣੇ ਨਸਲੀ ਅਸਲੇ ਤੇ ਲਿਆਉਣ ਦਾ। ਗੁਰਬਾਣੀ ਆਪਣੀ ਬੋਲੀ ਵਿਚ ਸਮਝ ਤੇ ਅਮਲ ਦੇ ਡਾਇਲੈਕਟਿਕ ਰਿਸ਼ਤੇ ਰਾਹੀਂ ਬਦ ਹੋਏ ਬੰਦੇ ਦੇ ਵਿਜੋਗ ਨੂੰ ਖ਼ਤਮ ਕਰ ਕੇ, ਉਸਨੂੰ ਮੁੜ ਉਸਦੇ ਨਸਲੀ ਅਸਲੇ ਤੇ ਲਿਆਉਣ ਦੇ ਰਾਹੇ ਪਾਉਂਦੀ ਹੈ। ਗੁਰਬਾਣੀ ਦੇ ਵਿਆਖਿਆਕਾਰਾਂ ਨੇ 'ਮਨ ਤੂੰ ਜੋਤਿ ਸਰੂਪ ਹੈ' ਆਦਿ ਦੇ ਲਫ਼ਜ਼ੀ ਅਰਥ ਤਾਂ ਕੀਤੇ ਹਨ ਪਰ ਮਨ ਦਾ 'ਜੋਤਿ' ਸਰੂਪ ਹੋਣਾ ਸਮਾਜਕ ਮਨੁੱਖੀ ਤੌਰ ਤੇ ਲਿਜਾਂਦਾ ਕਿਥੇ ਹੈ, ਇਸ ਦੇ ਸਮਾਜਕ ਮਨੁੱਖੀ ਅਰਥ ਕੀ ਹਨ, ਇਸ ਨੂੰ ਉਨ੍ਹਾਂ ਗੌਲਿਆ ਹੀ ਨਹੀਂ। ਇਸ ਦੇ ਸਮਾਜਕ ਮਨੁੱਖੀ ਅਰਥਾਂ ਨੂੰ ਖੋਲ੍ਹਣ ਦਾ ਉਨ੍ਹਾਂ ਨੂੰ ਕਿਤੇ ਚਿਤ ਚੇਤਾ ਹੀ ਨਹੀਂ ਆਇਆ। ਇਸ ਮਨ ਦੀ ਉਹ ਬੋਲੀ ਹੀ ਨਹੀਂ ਬੋਲੇ। ਉਨ੍ਹਾਂ ਇਹ ਦੱਸਣ ਵੱਲ ਧਿਆਨ ਹੀ ਨਹੀਂ ਦਿੱਤਾ ਕਿ 'ਜੋਤਿ' ਦਾ ਸਰੂਪ ਹੋਏ ਮਨ ਦੇ ਮੂਲ ਮਨੋਰਥ ਤੇ ਉਨ੍ਹਾਂ ਦਾ ਕਰਵਾਇਆ ਅਮਲ ਕੈਸਾ ਹੈ ਅਤੇ ਵਿਜੋਗੇ ਹੋਏ ਮਨ ਦੇ ਮਨੋਰਥਾਂ ਤੇ ਉਨ੍ਹਾਂ ਦੇ ਕਰਵਾਏ ਸਮਾਜਕ ਮਨੁੱਖੀ ਅਮਲ ਦੇ ਕਿਸ ਤਰ੍ਹਾਂ ਧੁਰੋਂ ਸਿਰੋਂ ਵਿਰੋਧੀ ਹੈ। ਬੰਦਾ ਸਮਾਜਕ ਜੀਵ ਹੈ, ਸਮਾਜਕ ਰਿਸ਼ਤਿਆਂ ਦਾ ਮਜਮੂਆ ਹੈ। ਉਹ ਸਮਾਜਕ ਰਿਸ਼ਤੇ ਤੇ ਸੰਸਥਾਵਾਂ ਕਿਹੜੀਆਂ ਹਨ ਜਿਨ੍ਹਾਂ ਨਾਲ ਡਾਇਲੈਕਟਿਕ ਰਿਸ਼ਤੇ ਦੀ, ਇਹ ਮਨੋਰਥਾਂ ਤੇ ਇਨ੍ਹਾਂ ਦਾ ਕਰਵਾਇਆ ਅਮਲ ਹੈ, ਸਿਰਜਣਾ ਹਨ। ਸਮਾਜਕ ਵੇਗ ਹਮੇਸ਼ਾਂ ਕਿਸੇ ਆਰਥਕ ਸਮਾਜਕ ਬਣਤਰ ਵਿਚ, ਕਿਸੇ ਤਰਜ਼ੇ-ਜ਼ਿੰਦਗੀ ਦੀ ਸ਼ਕਲ ਵਿਚ ਹੁੰਦਾ ਹੈ। ਉਹ ਆਰਥਕ ਸਮਾਜਕ ਬਣਤਰ, ਉਹ ਤਰਜ਼ੇ-ਜ਼ਿੰਦਗੀ ਕਿਹੜੀ ਹੈ ਜਿਸ ਦਾ ਵਸਨੀਕ, ਜਿਸ ਦੀ ਸਿਰਜਣਾ ਤੇ ਮੁੜਦੀ ਪੈਰੀਂ ਜਿਸ ਦਾ ਸਿਰਜਣਹਾਰ ਇਹ 'ਜੋਤਿ' ਸਰੂਪ ਮਨ ਹੈ ? ਵੈਸੇ 'ਜੋਤਿ' ਸਰੂਪ ਮਨ ਦਾ ਸਮਾਜਕ ਮਨੁੱਖੀ ਅਸਲਾ ਸਮਝਣਾ ਕੋਈ ਬਹੁਤ ਔਖਾ ਨਹੀਂ। ਤਰਜ਼ੇ-ਜ਼ਿੰਦਗੀਆਂ ਹੀ ਬੁਨਿਆਦੀ ਤੌਰ ਤੇ ਸਿਰਫ਼ ਦੋ ਕਿਸਮ ਦੀਆਂ ਮੁਮਕਿਨ ਹਨ। ਤੀਸਰੀ ਕਿਸਮ ਮੁਮਕਿਨ ਹੀ ਨਹੀਂ ਹੈ। ਸੋ ਉਨ੍ਹਾਂ ਦੇ

ਸਿਰਜੇ ਤੇ ਮੁੜਦੀ ਪੈਰੀਂ, ਉਨ੍ਹਾਂ ਨੂੰ ਚਲਾਉਂਦੇ ਬੰਦੇ, ਤੇ ਉਨ੍ਹਾਂ ਦੇ ਮਨ ਵੀ ਬੁਨਿਆਦੀ ਤੌਰ ਤੇ ਸਿਰਫ਼ ਦੋ ਕਿਸਮ ਦੇ ਹੀ ਹਨ। ਤਰਜ਼ੇ-ਜ਼ਿੰਦਗੀ ਦੀ ਇਕ ਕਿਸਮ ਉਹ ਹੈ ਜੋ ਖ਼ੁਦਗਰਜ਼ੀ ਲਾਲਚ ਆਦਿ ਦੀ ਚਲਾਈ ਚਲਦੀ ਹੈ। ਅਤੇ ਦੂਸਰੀ ਕਿਸਮ ਦੀ ਜੋ ਚਲਦੀ ਹੈ ਸਮਾਜਕਤਾ ਦੀ, ਸਾਂਝੇ ਕੰਮ ਦੀ ਸਿਰਜੀ ਸਮਾਜਕਤਾ ਦੀ, ਸਰਬੱਤ ਦੀ ਸਾਂਝ ਦੀ ਸੇਵਾ ਕਰਦੀ ਸਮਾਜਕਤਾ ਦੀ। ਸਰਬੱਤ ਦੀ ਸਾਂਝ ਤੇ ਸਰਬੱਤ ਦੇ ਪਿਆਰ ਤੇ ਆਧਾਰਤ। ਸੋ 'ਜੋਤਿ' ਸਰੂਪ ਮਨ ਇਸ ਤਰਜ਼ੇ-ਜ਼ਿੰਦਗੀ ਦੇ ਬੰਦੇ ਦਾ ਮਨ ਹੈ ਜਿਸ ਦੇ ਸਮਾਜਕ ਰਿਸ਼ਤੇ, ਸੰਸਥਾਵਾਂ ਆਦਿ ਸਰਬੱਤ ਦੀ ਸਾਂਝ-ਸਰਬੱਤ ਦੇ ਪਿਆਰ ਤੇ ਆਧਾਰਤ ਹਨ। ਜਿਸ ਦਾ ਕੰਮ ਪੈਸੇ ਦੇ ਅਧੀਨ ਨਹੀਂ। ਸਰਬੱਤ ਦੀ ਸੇਵਾ ਹੈ, ਸਰਬੱਤ ਦੀ ਸਾਂਝ ਦੀ ਸੇਵਾ ਹੈ।

ਬਿਸਰਿ ਗਈ ਸਭ ਤਾਤਿ ਪਰਾਈ।
ਜਬ ਤੇ ਸਾਧ ਸੰਗਤਿ ਮੋਹਿ ਪਾਈ। ਰਹਾਉ।
ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ।
ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ।
ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ।

—ਗੁਰੂ ਅਰਜਨ (1299)

ਸਮਝਣ ਤੇ ਸਮਝ ਕੇ ਪੱਲੇ ਬੰਨ੍ਹਣ ਵਾਲਾ ਨੁਕਤਾ, ਜਿਸ ਨੂੰ ਜਿੰਨੀ ਵੇਰ ਵੀ ਦੁਹਰਾਇਆ ਜਾਵੇ ਉੱਨੀ ਵੇਰ ਵੀ ਥੋੜ੍ਹਾ ਹੈ ਕਿ ਬੰਦਾ ਸਮਾਜਕ ਜੀਵ ਹੈ ਅਤੇ ਉਸ ਦਾ, ਉਸ ਦੇ ਮਨ ਦਾ, ਸਮਾਜ ਤੋਂ, ਤਰਜ਼ੇ-ਜ਼ਿੰਦਗੀ ਤੋਂ ਬਗ਼ੈਰ ਸੰਕਲਪ ਕਰਨਾ ਹੀ ਅਸੰਭਵ ਹੈ। ਅਤੇ ਵਕਤ ਦੇ ਗੁਜ਼ਰਨ ਨਾਲ ਸਮਾਜ ਦਾ ਮੁਹਾਵਰਾ, ਸੰਕਲਪੀ ਮੁਹਾਵਰਾ ਭਾਵੇਂ ਕਿੰਨਾ ਬਦਲ ਜਾਵੇ, ਕੁਛ ਵੀ ਬਣ ਜਾਵੇ, ਸਾਇੰਸ ਵੀ ਬਦਲ ਜਾਵੇ—ਹੁਣ ਵਾਲੀ ਨਗੇਟ ਹੋ ਜਾਵੇ, ਇਹ ਤੱਥ ਨਹੀਂ ਬਦਲ ਸਕਦਾ ਕਿ ਆਦਮ-ਜ਼ਾਤ ਆਪਣੇ ਨਸਲੀ ਅਸਲਿਉਂ ਬਦ ਨਹੀਂ ਹੈ। ਬੰਦੇ ਦੀ ਬਦੀ ਉਸ ਦੇ ਨਸਲੀ ਅਸਲੇ ਤੋਂ ਵਿਜੋਗ ਦਾ, ਉਸ ਵਿਚ ਪਾਏ ਵਿਗਾੜ ਦਾ ਨਤੀਜਾ ਹੈ। ਸਮਾਜਕ ਮਨੁੱਖੀ ਮਸਲੇ ਦਾ ਹੱਲ ਹੈ, ਪਾਏ ਗਏ ਇਸ ਵਿਜੋਗ ਨੂੰ ਖ਼ਤਮ ਕਰਨ ਵਿਚ; ਪਾਏ ਗਏ ਵਿਗਾੜ ਨੂੰ ਸਿੱਧਿਆਂ ਕਰਨ ਵਿਚ।

ਰਾਹੋਂ ਕੁਰਾਹੇ ਪਏ ਬੰਦੇ ਨੂੰ ਤੇ ਕੁਰਾਹੇ ਪਈ ਉਸ ਦੀ ਸਮਾਜਕ ਮਨੁੱਖੀ ਜ਼ਿੰਦਗੀ ਨੂੰ ਮੁੜ ਸਿੱਧੇ ਰਸਤੇ ਤੇ ਲਿਆਉਣ ਵਾਸਤੇ ਗੁਰਬਾਣੀ ਰਾਹੇ ਕਿਹੜੇ ਪਾਉਂਦੀ ਹੈ? ਕਰਦੀ ਕੀ ਹੈ, ਉਹ ਬੰਦੇ ਤੇ ਉਸ ਦੇ ਮਨ ਦੀ ਬਣਤਰ ਦੀ, ਉਸ ਦੇ ਮਨ ਦੇ ਮਨੋਰਥਾਂ ਦੀ ਕਿਸਮ ਬਦਲਦੀ ਹੈ। ਬੰਦੇ ਦੀ ਬਣਤਰ ਤੇ ਸਮਾਜ ਦੀ ਆਰਥਕ ਸਮਾਜਕ ਆਦਿ ਬਣਤਰ ਦਾ, ਚੂੰਕਿ ਆਪਸ ਵਿਚ ਡਾਇਲੈਕਟਿਕ ਰਿਸ਼ਤਾ ਹੈ ਬੰਦੇ ਦੀ ਬਣਤਰ ਦੀ ਇਸ ਕਾਇਆਂ ਪਲਟੀ ਵਾਸਤੇ, ਸਮਾਜ ਦੀ ਆਰਥਕ ਸਮਾਜਕ ਆਦਿ ਬਣਤਰ ਵਿਚ ਜੋ ਤਬਦੀਲੀ ਲਾਜ਼ਮੀ ਹੈ, ਉਸ ਨੂੰ ਲਿਆਉਣ ਦੇ ਰਾਹੇ ਪਾਉਂਦੀ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਨੇ ਬੰਦੇ ਦੀ ਡਾਇਲੈਕਟਿਕ ਵਿਚ ਜੋ ਵਿਗਾੜ ਪਾਇਆ ਹੈ ਅਤੇ ਜਿਸ ਪਾਏ ਵਿਗਾੜ ਦਾ ਹੀ ਸਭ ਪੁਆੜਾ ਹੈ, ਉਹ ਉਸ ਨੂੰ ਮੁੜ ਸਿਧਿਆਂ, ਸਹੀ ਕਰਦੀ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਨੇ ਆਪਣੀ ਲੋੜ ਨੂੰ, ਆਪਣੀ ਤੋਰ ਨੂੰ ਤੋਰਨ ਵਾਸਤੇ ਬੰਦੇ

ਦੀ ਡਾਇਲੈਕਟਿਕ ਦੀ ਆਪ ਮੁਹਾਣੀ ਜੁਜ਼ ਤੋਂ ਮਨੁੱਖੀ ਲੋੜਾਂ ਨੂੰ, ਉਨ੍ਹਾਂ ਦੀ ਪੂਰਤੀ ਨੂੰ ਦੇਸ਼ ਨਿਕਾਲਾ ਦੇ ਕੇ, ਉਨ੍ਹਾਂ ਦੀ ਥਾਂ ਲਾਲਚ-ਹਉਮੈ—ਬੰਦੇ ਦੇ ਪੰਜਾਂ ਦੁਸ਼ਮਣਾਂ ਆਦਿ ਨੂੰ ਕਾਬਜ਼ ਕਰ ਦਿੱਤਾ। ਲਾਲਚ ਦੀ ਚੂੰਕਿ ਕੋਈ ਹੱਦ ਹੀ ਨਹੀਂ ਇਸ ਦੀ ਚੂੰਕਿ ਕਿਤੇ ਬਸ ਹੀ ਨਹੀਂ, ਇਸ ਨੇ ਬੰਦੇ ਦੀ ਡਾਇਲੈਕਟਿਕ ਦੀ ਆਪ ਮੁਹਾਣੀ ਜੁਜ਼ ਨੂੰ ਬਦ ਹੀ ਨਹੀਂ, ਭਾਰੂ ਜੁਜ਼ ਬਣਾ ਧਰਿਆ। ਅਤੇ ਸਮਾਜਕਤਾ-ਸਾਂਝ ਵਾਲੀ ਜੁਜ਼ ਨੂੰ ਗੁੱਠੇ ਲਾ ਮਾਰਿਆ। ਲਾਲਚ-ਹਉਮੈ ਆਦਿ ਦਾ ਤੋਰਿਆ ਬੰਦਾ ਮਨਮੁਖ-ਬਦ ਹੋ ਤੁਰਿਆ। ਬੰਦੇ ਦੀ ਪੁੱਠੀ ਹੋਈ ਡਾਇਲੈਕਟਿਕ ਨੂੰ ਮੁੜ ਸਿਧਿਆਂ ਕਰਨ ਵਾਸਤੇ ਗੁਰਬਾਣੀ ਆਪ ਮੁਹਾਣੀ ਜੁਜ਼ ਤੋਂ ਹਉਮੈ, ਲਾਲਚ ਆਦਿ ਦਾ ਬਿਸਤਰਾ ਗੋਲ ਕਰਾਉਂਦੀ ਹੈ, ਅਤੇ ਉਸ ਜੁਜ਼ ਦੇ ਅਸਲ ਵਸਨੀਕਾਂ, ਮਨੁਖੀ ਲੋੜਾਂ ਨੂੰ, ਉਨ੍ਹਾਂ ਦੀ ਪੂਰਤੀ ਨੂੰ ਮੁੜ ਲਿਆ ਵਸਾਉਂਦੀ ਹੈ।

ਕਬੀਰ ਕੋਠੇ ਮੰਡਪ ਹੇਤੁ ਕਰਿ ਕਾਹੇ ਮਰਹੁ ਸਵਾਰਿ।
ਕਾਰਜੁ ਸਾਢੇ ਤੀਨਿ ਹਥ ਘਨੀ ਤ ਪਉਨੇ ਚਾਰਿ।

—ਕਬੀਰ (1376)

ਤੀਨਿ ਸੇਰ ਕਾ ਦਿਹਾੜੀ ਮਿਹਮਾਨੁ।
ਅਵਰ ਵਸਤੁ ਤੁਝ ਪਾਹਿ ਅਮਾਨ। —ਗੁਰੂ ਅਰਜਨ (374)

ਮਨੁਖੀ ਲੋੜ ਹੈ ਕਿੰਨੀ ਕੁ ? ਬਹੁਤ ਮਹਿਦੂਦ। ਖਾਧਿਆਂ ਦਿਹਾੜੀ ਵਿਚ ਤਿੰਨ ਸੇਰ ਮੁਕਦਾ ਨਹੀਂ। ਆਰਾਮ ਕਰਨ ਨੂੰ, ਸੌਣ ਨੂੰ ਸਾਢੇ ਤਿੰਨ ਹੱਥ, ਹੱਦ ਪੌਣੇ ਚਾਰ ਹੱਥ ਜਗ੍ਹਾ ਲੋੜੀਂਦੀ ਹੈ। ਮਨੁਖੀ ਲੋੜਾਂ ਸਿਰਫ਼ ਆਪਣੀ ਪੂਰਤੀ ਮੰਗਦੀਆਂ ਨੇ। ਐਵੇਂ ਲੰਮੇ ਚੌੜੇ ਹੱਥ ਨਹੀਂ ਫੈਲਾਉਂਦੀਆਂ। ਇਕੱਲਾ ਖੋਹੀ ਦੀ ਮੰਗ ਉਨ੍ਹਾਂ ਦਾ ਲਾਜ਼ਮੀ ਖਾਸਾ ਨਹੀਂ। ਲੋੜਾਂ ਦੀ ਪੂਰਤੀ ਸਾਂਝੇ ਭੰਡਾਰੇ ਵਿਚੋਂ ਹੋ ਜਾਵੇ, ਸੌ ਸੁਲੱਖਣੀ। ਸੋ ਆਪਣੀ ਸਹੀ ਨਰੋਈ ਹਾਲਤ ਵਿਚ ਜਦੋਂ ਆਪ ਮੁਹਾਣੀ ਜੁਜ਼ ਸਿਰਫ਼ ਮਨੁਖੀ ਲੋੜਾਂ ਦੀ ਪੂਰਤੀ ਦੀ ਹੀ ਤਰਜਮਾਨੀ ਕਰਦੀ ਹੈ, ਬਦੀ ਇਸ ਦਾ ਲਾਜ਼ਮੀ ਅਸਲਾ ਨਹੀਂ। ਇਸ ਦਾ ਅਸਲਾ ਬਦ ਉਦੋਂ ਬਣਦਾ ਹੈ ਜਦੋਂ ਲੋੜਾਂ ਦੇ ਥਾਂ ਇਸ ਤੇ ਲਾਲਚ ਆਣ ਕਾਬਜ਼ ਹੁੰਦਾ ਹੈ। ਲੋੜਾਂ ਦੀ ਪੂਰਤੀ ਆਪਣੇ ਆਪ ਵਿਚ, ਮੂਲ ਰੂਪ ਵਿਚ, ਮਾਰੂ ਬਦੀ ਤੋਂ ਪਾਕ ਹੀ ਨਹੀਂ, ਇਸ ਦਾ ਦਾਇਰਾ ਐਨਾ ਮਹਿਦੂਦ ਹੈ ਕਿ ਇਹ ਆਪ ਮੁਹਾਣੀ ਜੁਜ਼ ਨੂੰ, ਬੰਦੇ ਦੀ ਡਾਇਲੈਕਟਿਕ ਵਿਚ ਭਾਰੂ ਜੁਜ਼ ਬਣਾ ਹੀ ਨਹੀਂ ਸਕਦੀ। ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਪੁੱਠੀ ਕੀਤੀ ਬੰਦੇ ਦੀ ਡਾਇਲੈਕਟਿਕ ਨੂੰ ਗੁਰਬਾਣੀ ਮੁੜ ਸਿਧਿਆਂ ਕਰਦੀ ਹੈ। ਉਸਦੀ ਸਮਾਜਕਤਾ ਵਾਲੀ ਜੁਜ਼ ਨੂੰ,ਸਾਂਝ-ਸਰਬੱਤ ਦੀ ਸਾਂਝ ਦੀ ਜੁਜ਼ ਨੂੰ ਮੁੜ ਪ੍ਰਬਲ ਕਰਦੀ ਹੈ। ਬੰਦਿਉਂ ਜਿੰਨ ਭੂਤ ਬਣੇ ਬੰਦੇ ਨੂੰ ਮੁੜ ਬੰਦਾ ਬਣਾਉਂਦੀ ਹੈ, ਇਨਸਾਨ ਬਣਾਉਂਦੀ ਹੈ। ਹਉਮੈ, ਲਾਲਚ ਆਦਿ ਦਾ ਸਰੂਪ ਹੋਏ ਬੰਦੇ ਨੂੰ, ਮਨਮੁਖ ਨੂੰ ਸਰਬੱਤ ਦੀ ਸਾਂਝ ਦਾ ਸਰੂਪ-ਗੁਰਮੁਖ ਬਣਾਉਂਦੀ ਹੈ। ਹਉਮੈ, ਲਾਲਚ ਆਦਿ ਦਾ ਸਰੂਪ ਹੋਏ ਬੰਦੇ ਨੂੰ—ਮਨਮੁਖ ਨੂੰ, ਸਰਬੱਤ ਦੀ ਸਾਂਝ ਦਾ ਸਰੂਪ ਬਣਾਉਂਦੀ, ਗੁਰਮੁਖ ਬਣਾਉਂਦੀ ਹੈ। ਇਥੇ ਹੀ ਬਸ ਨਹੀਂ। ਲੋੜਾਂ ਦੀ ਪੂਰਤੀ ਵੀ ਸਾਂਝੇ ਭੰਡਾਰੇ ਵਿਚੋਂ ਕਰਵਾ ਕੇ, ਬੰਦੇ ਦੀ ਡਾਇਲੈਕਟਿਕ ਦੀ ਆਪ ਮੁਹਾਣੀ ਜੁਜ਼ ਨੂੰ ਵੀ ਸਾਂਝ ਦੇ, ਸਰਬੱਤ ਦੀ ਸਾਂਝ ਦੇ ਰਾਹੇ ਪਾਉਂਦੀ ਹੈ।

ਬੰਦੇ ਦੀ ਡਾਇਲੈਕਟਿਕ ਵਿਚ ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਪਾਏ ਵਿਗਾੜ ਨੂੰ ਕੱਢ ਕੇ ਉਸ ਨੂੰ ਮੁੜ ਸਹੀ ਕਰਨ ਦਾ ਵੇਗ, ਉਸ ਨੂੰ ਮਨੁਖੀ ਅਸਲੇ ਤੇ ਆਦਮ-ਜਾਤ ਦੇ ਨਸਲੀ ਅਸਲੇ ਤੇ ਲਿਆਉਣ ਦਾ ਮਸਲਾ ਸਿਰਫ਼ ਬੰਦੇ ਦੇ ਆਪਣੇ ਆਪ ਤਕ ਹੀ ਮਹਿਦੂਦ ਨਹੀਂ। ਬੰਦੇ ਦੇ ਮਸਲੇ ਦਾ ਹੱਲ ਇਹ ਭੁਲਣ ਹੀ ਨਹੀਂ ਦੇ ਸਕਦਾ ਕਿ ਬੰਦਾ ਸਮਾਜਕ ਜੀਵ ਹੈ। ਅਤੇ ਉਸ ਦਾ ਸਮਾਜ ਨਾਲ ਡਾਇਲੈਕਟਿਕ ਰਿਸ਼ਤਾ ਹੈ। ਬੰਦੇ ਦੀ ਡਾਇਲੈਕਟਿਕ ਸਹੀ ਹੋਵੇ ਜਾਂ ਵਿਗੜੀ ਹੋਵੇ, ਹਵਾ ਵਿਚ ਤਾਂ ਉਹ ਰਹਿ ਹੀ ਨਹੀਂ ਸਕਦੀ। ਉਸਦੀ ਡਾਇਲੈਕਟਿਕ ਦੀ ਆਰਥਕ ਸਮਾਜਕ ਨੀਂਹ ਦਾ ਹੋਣਾ ਲਾਜ਼ਮੀ ਹੈ। ਇਹ ਤੱਥ ਅੱਖਾਂ ਤੋਂ ਪਰੋਖੇ ਕੀਤਾ ਜਾ ਸਕਦਾ ਹੀ ਨਹੀਂ ਕਿ ਇਕ ਪਾਸੇ ਤੋਂ ਬੰਦੇ ਦੀ ਬਣਤਰ, ਉਸਦੀ ਕਲਚਰ ਤੇ ਉਸਦੇ ਅਮਲ ਨੂੰ ਤੋਰਦਾ ਨਜ਼ਰੀਆ, ਤੇ ਦੂਸਰੇ ਪਾਸੇ ਤੋਂ ਸਮਾਜ ਦੀ ਆਰਥਕ ਸਮਾਜਕ ਆਦਿ ਬਣਤਰ ਆਪਸ ਵਿਚ ਨਖੇੜੇ ਜਾ ਸਕਦੇ ਹੀ ਨਹੀਂ। ਇਹ ਹਮੇਸ਼ਾਂ ਇਕੱਠੇ ਜਾਂਦੇ ਹਨ। ਇਨ੍ਹਾਂ ਦੇ ਇੱਕੋ ਰੱਸੇ ਵਗਿਆਂ ਬਗੈਰ ਸਮਾਜਕ ਵੇਗ ਚਲ ਹੀ ਨਹੀਂ ਸਕਦਾ। ਬੰਦੇ ਦੀ ਆਪਣੀ ਡਾਇਲੈਕਟਿਕ ਦਾ, ਤੇ ਉਸ ਦੇ ਸਮਾਜ ਦੀ ਡਾਇਲੈਕਟਿਕ ਦਾ ਇਕੋ ਸਰੂਪ ਹੋਣਾ ਲਾਜ਼ਮੀ ਅਮਲ ਹੈ। ਇਸ ਵਾਸਤੇ ਹੀ ਮਾਇਆ ਦੀ ਤਰਜ਼ੇ-ਜ਼ਿੰਦਗੀ, ਜਿਸ ਦੀ ਨੀਂਹ ਪ੍ਰਾਈਵੇਟ ਜਾਇਦਾਦ ਦੀ ਸੰਸਥਾ ਹੈ, ਉਸ ਦਾ ਅਤੇ ਬੰਦੇ ਦੀ ਮਨਮੁਖੀ-ਹਉਮੈ ਵਾਲੀ ਬਣਤਰ ਦਾ ਆਪਸ ਵਿਚ ਨਖੇੜ ਮੁਮਕਿਨ ਹੀ ਨਹੀਂ। ਜਿੰਨਾਂ ਚਿਰ ਤਰਜ਼ੇ-ਜ਼ਿੰਦਗੀ ਦੀ ਆਰਥਕ ਨੀਂਹ ਪ੍ਰਾਈਵੇਟ ਜਾਇਦਾਦ ਦੀ ਸੰਸਥਾ ਹੈ, ਬੰਦੇ ਦਾ ਮੂਲ ਰੂਪ ਵਿਚ ਲਾਲਚ ਦਾ ਸਰੂਪ ਹੋਣਾ ਲਾਜ਼ਮੀ ਅਮਲ ਹੈ। ਇਸ ਆਰਥਕ ਆਦਿ ਨੀਂਹ ਦੇ ਹੁੰਦਿਆਂ ਬੰਦੇ ਦੀ ਡਾਇਲੈਕਟਿਕ ਵਿਚ ਸਮਾਜਕਤਾ ਵਾਲੀ, ਸਰਬੱਤ ਦੀ ਸਾਂਝ ਵਾਲੀ ਜੁਜ਼ ਦਾ ਭਾਰੂ ਹੋਣਾ, ਪ੍ਰਬਲ ਹੋਣਾ ਅਸੰਭਵ ਹੈ। ਜਿਸ ਤਰ੍ਹਾਂ ਮਾਇਆ ਦੀ ਤਰਜ਼ੇ-ਜ਼ਿੰਦਗੀ ਵਾਸਤੇ ਬੰਦੇ ਦੀ ਡਾਇਲੈਕਟਿਕ ਵਿਚ ਵਿਗਾੜ ਪਾਉਣਾ ਲਾਜ਼ਮੀ ਹੈ, ਉਸ ਦੀ ਆਪ ਮੁਹਾਣੀ ਜੁਜ਼ ਨੂੰ ਪ੍ਰਬਲ ਤੇ ਬਦ ਬਣਾਉਣਾ ਜ਼ਰੂਰੀ ਹੈ, ਇਸ ਤਰ੍ਹਾਂ ਹੀ ਦੂਸਰੇ ਪਾਸੇ ਤੋਂ ਜਦੋਂ ਗੁਰਬਾਣੀ ਬੰਦੇ ਦੀ ਡਾਇਲੈਕਟਿਕ ਨੂੰ ਸਹੀ ਕਰਨ ਦੇ ਰਾਹੇ ਪਾਉਂਦੀ ਹੈ ਤਾਂ ਉਹ ਸਮਾਜ ਦੀ ਡਾਇਲੈਕਟਿਕ ਨੂੰ, ਉਸਦੀ ਬਣਤਰ ਨੂੰ 'ਜੂੰ ਕੀ ਤੂੰ' ਨਹੀਂ ਰਹਿਣ ਦੇ ਸਕਦੀ। ਉਹ ਸਮਾਜ ਦੀ ਬਣਤਰ ਦੀ ਪੂਰਨ ਕਾਇਆਂ ਪਲਟੀ ਕਰਵਾਉਂਦੀ ਹੈ। ਪ੍ਰਾਈਵੇਟ ਜਾਇਦਾਦ ਦੀ ਸੰਸ਼ਥਾ ਨੂੰ ਤੇ ਉਸ ਤੇ ਆਧਾਰਤ, ਉਸਦੇ ਅਨੁਸਾਰੀ ਸਭ ਸਮਾਜਕ ਰਿਸ਼ਤਿਆਂ ਤੇ ਸਮਾਜਕ ਸੰਸਥਾਵਾਂ ਆਦਿ ਨੂੰ ਖ਼ਤਮ ਕਰਵਾਉਂਦੀ ਹੈ। ਅਤੇ ਬੰਦੇ ਦੀ ਜ਼ਿੰਦਗੀ ਦੇ ਵਸੀਲਿਆਂ ਨੂੰ ਸਰਬੱਤ ਦੀ ਸਾਂਝ ਦੇ ਹਵਾਲੇ ਕਰਦੀ ਹੈ। ਸਭ ਸਮਾਜਕ ਰਿਸ਼ਤਿਆਂ-ਸੰਸਥਾਵਾਂ ਆਦਿ ਨੂੰ ਸਰਬੱਤ ਦੀ ਸਾਂਝ ਤੇ ਆਧਾਰਤ, ਉਸ ਦੇ ਅਨੁਸਾਰੀ ਕਰਵਾਉਂਦੀ ਹੈ। ਬੰਦੇ ਤੇ ਉਸ ਦੇ ਸਮਾਜ ਆਪਸ ਵਿਚ ਅਨਿਖੜਵਾਂ ਰਿਸ਼ਤਾ ਗੁਰਬਾਣੀ ਦੇ ਵਿਆਖਿਆਕਾਰਾਂ-ਅਰਥਕਾਰਾਂ ਦੀ ਕਿਆਸ ਵਿਚ ਹੀ ਨਹੀਂ ਆਇਆ।

ਸਾ ਰੁਤਿ ਸੁਹਾਵੀ ਜਿਤੁ ਤੁਧੁ ਸਮਾਲੀ।
ਸੋ ਕੰਮੁ ਸੁਹੇਲਾ ਜੋ ਤੇਰੀ ਘਾਲੀ।
ਸੋ ਰਿਦਾ ਸੁਹੇਲਾ ਜਿਤੁ ਰਿਦੈ ਤੂੰ ਵੁਠਾ ਸਭਨਾ ਕੇ ਦਾਤਾਰਾ ਜੀਉ।੧।

ਤੂੰ ਸਾਝਾ ਸਾਹਿਬੁ ਬਾਪੁ ਹਮਾਰਾ।
ਨਉ ਨਿਧਿ ਤੇਰੈ ਅਖੁਟ ਭੰਡਾਰਾ ।
ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ ਸੋਈ ਭਗਤੁ ਤੁਮਾਰਾ ਜੀਉ ।
ਸਭ ਕੋ ਆਸੈ ਤੇਰੀ ਬੈਠਾ।
ਘਟ ਘਟ ਅੰਤਰਿ ਤੂੰ ਹੈ ਵੁਠਾ।
ਸਭੇ ਸਾਝੀਵਾਲ ਸਦਾਇਨਿ ਤੂੰ ਕਿਸੇ ਨ ਦਿਸਹਿ ਬਾਹਰਾ ਜੀਉ ।

—ਗੁਰੂ ਅਰਜਨ(97)

ਗੁਰਬਾਣੀ ਸਮਾਜ ਦੀ ਬਣਤਰ ਨੂੰ, ਗੁਰਮੁਖ ਦੀ ਬਣਤਰ ਦੇ ਅਨੁਸਾਰੀ ਕਰਦੀ ਹੈ। ਸਭ ਸਮਾਜਕ ਰਿਸ਼ਤਿਆਂ ਨੂੰ ਸਰਬੱਤ ਦੀ ਸਾਂਝ ਤੇ ਆਧਾਰਤ ਕਰਦੀ ਹੈ। ਇਸ ਤੋਂ ਬਗੈਰ ਗੁਰਮੁਖ ਦਾ ਸੰਕਲਪ ਕਰਨਾ ਹੀ ਬੇਅਰਥ ਹੈ । ਸਮਾਜ ਦੀ ਬਣਤਰ ਉਸਦੀ ਵਸਨੀਕ ਵਜੋਂ ਦੀ ਬਣਤਰ ਇਕ ਦੂਸਰੇ ਦੇ ਵਿਰੋਧੀ ਰਹਿ ਹੀ ਨਹੀਂ ਸਕਦੀਆਂ। ਇਨ੍ਹਾਂ ਦੇ ਆਪਸ ਵਿਚ ਵਿਰੋਧੀ ਰਿਹਾਂ ਸਮਾਜਕ ਵੇਗ, ਕੋਈ ਤਰਜ਼ੇ-ਜ਼ਿੰਦਗੀ ਚਲ ਹੀ ਨਹੀਂ ਸਕਦੀ। ਰਾਹ ਹੀ ਦੋ ਹਨ। ਜਾਂ ਤਾਂ ਬੰਦੇ ਦੀ ਬਣਤਰ-ਗੁਰਮੁਖ ਦੀ ਬਣਤਰ ਮਾਇਆ ਦੀ ਤਰਜ਼ੇ-ਜ਼ਿੰਦਗੀ ਨੂੰ ਖ਼ਤਮ ਕਰ ਕੇ, ਸਮਾਜਕ ਬਣਤਰ ਨੂੰ, ਸਮਾਜ ਦੀ ਤੋਰ ਨੂੰ ਆਪਣੇ ਅਨੁਸਾਰੀ ਕਰ ਲਵੇਗੀ, ਨਹੀਂ ਤੇ ਸਮਾਜ ਦੀ ਬਣਤਰ, ਮਾਇਆ ਦੀ ਤਰਜ਼ੇ-ਜ਼ਿੰਦਗੀ ਗੁਰਮੁਖ ਦੀ ਬਣਤਰ ਨੂੰ ਭੰਨ ਕੇ ਬੰਦੇ ਨੂੰ ਮਨਮੁਖ ਬਣਾ ਲਵੇਗੀ। ਜਿੰਨਾ ਚਿਰ ਸਮਾਜ ਦੀ ਆਰਥਕ ਨੀਂਹ ਪ੍ਰਾਈਵੇਟ ਜਾਇਦਾਦ ਦੀ ਸੰਸਥਾ ਹੈ, ਹਾਸ਼ਿਆਈ ਕੰਮ ਤੋਂ ਬਗੈਰ ਮੂਲ ਕੰਮ ਤਾਂ ਲਾਜ਼ਮੀ ਖ਼ੁਦਗਰਜ਼ੀ ਲਾਲਚ ਆਦਿ ਦਾ ਕਰਵਾਇਆ ਹੀ ਹੋਵੇਗਾ। ਬੰਦਾ ਲਾਜ਼ਮੀ ਮਾਇਆ ਦੇ ਬੰਧਨ ਵਿਚ ਗੁਲਾਮ ਹੀ ਰਹੇਗਾ। ਮਨਮੁਖ ਹੀ ਰਹੇਗਾ। ਬੰਦਾ ਅੰਤ ਹੈ ਕੀ ? ਜੋ ਉਸਦਾ ਅਮਲ ਹੈ। ਪਰ ਹਉਮੈ ਤੇ ਨਾਮ ਦੋਵੇਂ ਇਕੱਠੇ ਤਾਂ ਰਹਿ ਨਹੀਂ ਸਕਦੇ । ਜਿੰਨਾ ਚਿਰ ਬੰਦੇ ਦਾ ਮੂਲ ਅਮਲ ਖ਼ੁਦਗਰਜ਼ੀ ਤੇ ਲਾਲਚ ਆਦਿ ਦਾ ਕਰਵਾਇਆ ਹੁੰਦਾ ਹੈ ਬੰਦੇ ਦੇ ਗੁਰਮੁਖ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਅਤੇ ਉਹ ਪ੍ਰਾਈਵੇਟ ਜਾਇਦਾਦ ਦੀ ਸੰਸਥਾ ਦਾ ਲਾਜ਼ਮੀ ਅਮਰ—ਉਸਦੀ ਜਿੰਦ ਜਾਨ ਹੈ। ਇਸ ਵਾਸਤੇ ਹੀ ਗੁਰਬਾਣੀ 'ਸਭੇ ਸਾਝੀਵਾਲ ਸਦਾਇਨਿ' ਤੇ ਹੀ ਲਿਆਉਂਦੀ ਹੈ। ਇਹ ਆਰਥਕ ਨੀਂਹ ਤੋਂ ਲਗ ਕੇ ਉਸਾਰ ਤਕ ਸਾਰੀ ਤਰਜ਼ੇ-ਜ਼ਿੰਦਗੀ ਦੀ ਪੂਰਨ ਕਾਇਆਂ ਪਲਟੀ ਹੈ। ਪਰ 'ਸਭੇ ਸਾਝੀਵਾਲ ਸਦਾਇਨਿ ਤੂੰ ਕਿਸੇ ਨ ਦਿਸਹਿ ਬਾਹਰਾ ਜੀਉ' ਕੀ ਹੈ ਤੇ ਕਿਥੋਂ ਤੱਕ ਹੈ ਇਸਦੀ ਗੁਰਬਾਣੀ ਦੇ ਵਿਆਖਿਆਕਾਰਾਂ ਨੂੰ ਲੋਅ ਵੀ ਨਹੀਂ ਲੱਗੀ ਹੋਈ। ਸ਼ਬਦਾਰਥ ਵਾਲੇ ਤਾਂ ਚੰਦ ਲਫ਼ਜ਼ਾਂ ਦੇ ਅਰਥ ਦੇ ਕੇ ਹੀ ਚਲਦੇ ਬਣੇ ਹਨ। ਉਨ੍ਹਾਂ ਨੂੰ ਤਾਂ ਔਹੜਿਆ ਹੀ ਨਹੀਂ ਕਿ ਬੁਨਿਆਦੀ ਮਸਲਾ ਪੇਸ਼ ਹੈ। ਭਾਈ ਵੀਰ ਸਿੰਘ ਲਿਖਦੇ ਹਨ, 'ਤੂੰ ਸਾਡੇ (ਸਾਰਿਆਂ ਦਾ) ਸਾਂਝਾ ਮਾਲਕ ਤੇ ਪਿਤਾ ਹੈਂ। ਤੇਰੇ ਅਖੁੱਟ ਭੰਡਾਰੇ (ਖ਼ਜ਼ਾਨੇ) ਨੌਂ-ਨਿਧਾਂ ਨਾਲ (ਭਰੇ ਪਏ) ਹਨ। ਜਿਸਨੂੰ ਤੂੰ ਦੇਂਦਾ ਹੈ, ਉਹ ਰੱਜ ਕੇ ਪੂਰਾ ਤ੍ਰਿਪਤ ਹੋ ਜਾਂਦਾ ਹੈ। ਉਹੋ ਹੀ ਤੁਹਾਡਾ ਭਗਤ (ਕਹੀਦਾ) ਹੈ ਜੀ। ਸਭ ਕੋਈ (ਆਪਣੀ) ਆਸ (ਉਮੈਦ) ਤੇਰੇ ਤੇ ਲਾਈ ਬੈਠਾ ਹੈ, ਹਰ ਸਰੀਰ ਵਿਚ ਤੂੰ ਹੀ ਵਸ ਰਿਹਾ ਹੈਂ

(ਤੇਰੀਆਂ ਦਾਤਾਂ ਦੇ) ਸਭੇ ਹਿਸੇਦਾਰ ਕਹੀਦੇ ਹਨ, ਤੂੰ ਕਿਸੇ ਨੂੰ ਓਪਰਾ ਨਹੀਂ ਦਿਸਦਾ ਜੀ"। ਭਾਈ ਵੀਰ ਸਿੰਘ ਦੇ ਚਿੱਤ ਖ਼ਿਆਲ ਵਿਚ ਵੀ ਨਹੀਂ ਕਿ ਰੱਬ ਦੀਆਂ ਦਾਤਾਂ ਵਿਚ ਪਦਾਰਥਕ ਦਾਤਾਂ—ਬੰਦੇ ਦੀ ਜ਼ਿੰਦਗੀ ਦੇ ਵਸੀਲੇ ਵੀ ਆਉਂਦੇ ਹਨ। ਅਤੇ ਮਾਇਆ ਦੀ ਤਰਜ਼ੇ-ਜ਼ਿੰਦਗੀ ਤੇ ਉਸਦੀ ਆਰਥਕ ਨੀਂਹ ਪ੍ਰਾਈਵੇਟ ਜਾਇਦਾਦ ਦੀ ਸੰਸਥਾ ਸਮੇਤ ਪਦਾਰਥਕ ਦਾਤਾਂ ਦੇ ਧਨ ਸੰਪਦਾ ਦੇ ਖ਼ਜ਼ਾਨੇ ਦੇ—ਰੱਬ ਦੀਆਂ ਦਾਤਾਂ ਨੂੰ ਅੰਧੀ ਗਿਆਨ ਵਿਹੂਣੀ ਰਈਅਤ—ਸਭਸ ਤਕ ਕਿਥੇ ਪਹੁੰਚਣ ਦੇਂਦੀਆਂ ਹਨ। ਭਾਈ ਵੀਰ ਸਿੰਘ ਨੂੰ ਇਹ ਅਹਿਸਾਸ ਹੀ ਨਹੀਂ ਕਿ ਜਦੋਂ ਗੁਰਬਾਣੀ 'ਸਭੇ ਸਾਝੀਵਾਲ ਸਦਾਇਨਿ' ਕਹਿੰਦੀ ਹੈ ਤਾਂ ਉਹ ਬਹੁਤ ਦੂਰ ਤਕ ਪੁਚਾਉਂਦੀ ਹੈ। ਪ੍ਰੋਫ਼ੈਸਰ ਸਾਹਿਬ ਸਿੰਘ ਲਿਖਦੇ ਹਨ 'ਹੇ ਦਾਤਾਰ! ਤੂੰ ਸਾਡਾ ਸਭਨਾਂ ਜੀਵਾਂ ਦਾ ਸਾਂਝਾ ਪਿਉ ਹੈਂ। (ਤੇ ਸਭ ਨੂੰ ਹੀ ਦਾਤਾਂ ਬਖ਼ਸ਼ਦਾ ਹੈਂ)। ਤੇਰੇ ਘਰ ਵਿਚ (ਜਗਤ ਦੇ ਸਾਰੇ) ਨੌਂ ਹੀ ਖਜ਼ਾਨੇ ਮੌਜੂਦ ਹਨ, ਤੇਰੇ ਖਜ਼ਾਨਿਆਂ ਵਿਚ ਕਦੇ ਤੋਟ ਨਹੀਂ ਆਉਂਦੀ। (ਪਰ) ਜਿਸ ਨੂੰ (ਤੂੰ ਆਪਣੇ ਨਾਮ ਦੀ ਦਾਤਿ) ਦੇਂਦਾ ਹੈਂ, ਉਹ (ਦੁਨੀਆਂ ਦੇ ਪਦਾਰਥਾਂ ਵਲੋਂ) ਰੱਜ ਜਾਂਦਾ ਹੈ, ਤ੍ਰਿਪਤ ਹੋ ਜਾਂਦਾ ਹੈ, ਤੇ, ਹੇ ਪ੍ਰਭੂ! ਉਹ ਹੀ ਤੇਰਾ ਭਗਤ (ਅਖਵਾ ਸਕਦਾ) ਹੈ।' (ਪੋਥੀ ਪਹਿਲੀ, ਪੰਨਾ 606)। ਪ੍ਰੋਫ਼ੈਸਰ ਸਾਹਿਬ ਨੂੰ ਅਹਿਸਾਸ ਹੀ ਨਹੀਂ ਕਿ ਸਭਸ ਨੂੰ ਰੱਬ ਦੀਆਂ ਦਾਤਾਂ ਪੁਚਾਉਣ ਦਾ ਮਸਲਾ ਸਮਾਜ ਦੀ ਬਣਤਰ ਨੂੰ ਪਹੁੰਚਾਏਗਾ ਕਿਥੇ? ਅਤੇ ਨਾਮ ਦੀ ਦਾਤ ਵਿਚ ਢਿੱਡ ਦਾ ਰੱਜ ਤੇ ਤਨ ਦਾ ਕੱਜ ਆਦਿ ਵੀ ਆਉਂਦੇ ਹਨ। ਨਾਮ ਦੀ ਦਾਤ ਵਿਚ ਕੀ ਕੀ ਆਉਂਦਾ ਹੈ ਗੁਰਬਾਣੀ ਦੇ ਵਿਆਖਿਆਕਾਰਾਂ ਏਧਰ ਅੱਖ ਪੁਟ ਕੇ ਵੀ ਨਹੀਂ ਵੇਖਿਆ। ਨਾਮ ਦੀ ਦਾਤ ਹੜਬੂਸੇ ਗੁਆਰਾ ਨਹੀਂ ਕਰ ਸਕਦੀ। ਇਹ ਤੌਫ਼ੀਕਾਂ ਮਾਇਆ ਨੂੰ ਹੀ ਹਨ। 'ਸਭੇ ਸਾਝੀਵਾਲ ਸਦਾਇਨਿ' ਦਾ ਪੈਂਤੜਾ ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਵਿਰੁਧ ਸਿਰ ਧੜ ਦੀ ਲਵਾਉਂਦਾ ਹੈ। 'ਸਭੇ ਸਾਝੀਵਾਲ' ਤੇ ਪ੍ਰਾਈਵੇਟ ਜਾਇਦਾਦ ਦੀ ਸੰਸਥਾ-ਸਰਬੱਤ ਦੀ ਸਾਂਝ ਤੇ ਕਬਜ਼ੇ ਦੀ ਹਵਸ ਹੱਮ-ਬਿਸਤਰ ਕਿਸ ਤਰ੍ਹਾਂ ਹੋ ਸਕਦੇ ਹਨ? ਦੋਵੇਂ ਪੈਂਤੜੇ ਆਪਸ ਵਿਚ ਵਿਰੋਧੀ ਹਨ ਅਤੇ ਇਨ੍ਹਾਂ ਦਾ ਹਰ ਮੁਹਾਜ਼ ਤੇ ਟਕਰਾਅ ਹੈ। ਅਤੇ ਉਹ ਲਾਜ਼ਮੀ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਕਰਵਾਇਆ ਮਨਮੁਖ ਦਾ ਕੀਤਾ ਕੰਮ ਲਾਜ਼ਮੀ ਵਿਜੋਗਿਆ ਹੋਇਆ ਹੈ। ਜ਼ਹਿਮਤ ਹੈ। ਤਨ ਤੇ ਮਨ ਦੋਹਾਂ ਦਾ ਖੌ ਹੈ—"ਰਾਤੀ ਉਘੈ ਦਬਿਆ ਨਵੈ ਸੋਤ ਸਭਿ ਢਿਲਾ"। ਇਸਦੇ ਉਲਟ ਗੁਰਮੁਖ ਦਾ ਕੰਮ ਸੁਖਦਾਈ ਹੈ। "ਸੋ ਕੰਮੁ ਸੁਹੇਲਾ ਜੋ ਤੇਰੀ ਘਾਲੀ"। ਇਹ ਕੰਮ ਤਨ ਤੇ ਮਨ—ਦੋਹਾਂ ਦੀ ਖ਼ੁਰਾਕ ਹੈ। ਦੋਹਾਂ ਨੂੰ ਸੁਖਾਂਦਾ ਹੈ-ਉਸਰਦਾ ਹੈ। 'ਜਦੋਂ ਹਉਮੈ ਦੇ ਥਾਂ ਰਬ ਹਿਰਦੇ ਵਿਚ ਵਸਦਾ ਹੈ ਤਾਂ ਰਿਦਾ ਸੁਹੇਲਾ ਹੁੰਦਾ ਹੈ। 'ਸੋ ਰਿਦਾ ਸੁਹੇਲਾ ਜਿਤੁ ਰਿਦੈ ਤੂੰ ਵੁਠਾ ਸਭਨਾ ਕੇ ਦਾਤਾਰ ਜੀਉ"। ਗੁਰਬਾਣੀ ਨੂੰ ਸਹੀ ਸਮਝਣ ਵਾਸਤੇ ਜੋ ਅਹਿਮ ਤੱਥ ਵਿਆਖਿਆਕਾਰਾਂ ਦੀ ਕਿਆਸ ਵਿਚ ਨਹੀਂ ਆਇਆ ਉਸ ਨੂੰ ਤਹਿ ਤਕ ਸਮਝਣਾ ਤੇ ਅੱਖਾਂ ਅੱਗੇ ਰੱਖਣਾ ਲਾਜ਼ਮੀ ਹੈ। ਅਤੇ ਉਹ ਹੈ ਬੰਦੇ ਦਾ-ਉਸ ਦੀ ਬਣਤਰ ਦਾ, ਆਪਣੇ ਸਮਾਜ ਨਾਲ, ਉਸ ਦੀ ਬਣਤਰ ਨਾਲ ਰਿਸ਼ਤਾ। ਗੱਲ ਗੁਰਮੁਖ ਦੀ ਬਣਤਰ ਦੀ ਹੀ ਨਹੀਂ। ਬੰਦੇ ਦੀ ਬਣਤਰ ਕਿਸੇ ਕਿਸਮ ਦੀ ਵੀ ਹੋਵੇ ਉਹ ਆਪਣੇ ਅਨੁਸਾਰੀ ਆਰਥਕ ਸਮਾਜਕ ਭੋਂ

ਤੋਂ ਬਗ਼ੈਰ ਠਹਿਰ ਨਹੀਂ ਸਕਦੀ। ਗੁਰਮੁਖ ਦੀ ਬਣਤਰ ਮਨਮੁੱਖ ਦੀ ਬਣਤਰ ਦੇ ਐਨ ਉਲਟ ਹੈ। ਸੋ ਗੁਰਮੁਖ ਦੇ ਅਨੁਸਾਰੀ ਆਰਥਕ ਸਮਾਜਕ ਭੌਂ ਲਾਜ਼ਮੀ ਮਨਮੁਖ ਦੇ ਅਨੁਸਾਰੀ ਆਰਥਕ ਸਮਾਜਕ ਭੌਂ ਦੇ ਐਨ ਵਿਰੋਧੀ ਹੋਵੇਗੀ। ਗੁਰਮੁਖ ਦੀ ਬਣਤਰ ਮਨਮੁਖ ਦੀ ਆਰਥਕ ਸਮਾਜਕ ਭੌਂ ਤੇ ਠਹਿਰ ਸਕਦੀ ਹੀ ਨਹੀਂ। ਸਮਾਜ ਦੀ ਬਣਤਰ ਹੈ ਕੀ ? ਉਸ ਦੇ ਆਰਥਕ ਸਮਾਜਕ ਆਦਿ ਰਿਸ਼ਤੇ। ਬੰਦਾ ਕੀ ਹੈ ? ਸਮਾਜਕ ਰਿਸ਼ਤਿਆਂ ਦਾ ਮਜਮੂਆ। ਸੋ ਗੁਰਮੁਖ ਦੇ ਅਨੁਸਾਰੀ ਸਮਾਜ ਦੇ ਆਰਥਕ ਸਮਾਜ ਆਦਿ ਰਿਸ਼ਤੇ ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਸਮਾਜਕ ਰਿਸ਼ਤਿਆਂ ਦੇ ਵਿਰੋਧੀ ਹੋਣੇ ਲਾਜ਼ਮੀ ਹਨ। ਇਸ ਵਾਸਤੇ ਹੀ ਗੁਰਬਾਣੀ ਕਹਿੰਦੀ ਹੈ :

ਸਾਹੁਰੜੀ ਵਥੁ ਸਭੁ ਕਿਛੁ ਸਾਝੀ ਪੇਵਕੜੈ ਧਨ ਵਖੇ।
ਆਪਿ ਕੁਚਜੀ ਦੋਸੁ ਨ ਦੇਊ ਜਾਣਾ ਨਾਹੀ ਰਖੇ ।੧।
ਮੇਰੇ ਸਾਹਿਬਾ ਹਉ ਆਪੇ ਭਰਮਿ ਭੁਲਾਣੀ।
ਅਖਰ ਲਿਖੇ ਸੇਈ ਗਾਵਾ ਅਵਰ ਨ ਜਾਣਾ ਬਾਣੀ।

—ਗੁਰੂ ਨਾਨਕ (1171)

ਸ਼ਬਦਾਰਥ ਵਾਲੇ ਲਿਖਦੇ ਹਨ 'ਰਬ ਵਲੋਂ ਸਭ ਵਸਤੂ ਸਾਂਝੀ ਹੈ, ਭਾਵ ਸਭ ਵਿਚ ਰਬੀ ਦਾਤ ਪਾਈ ਗਈ ਹੈ, ਪਰ ਮਾਇਆ ਵਿਚ ਲਗ ਕੇ ਅਸਾਂ ਵਖੇਪਤਾ ਪਾ ਲਈ ਹੈ, ਮੈਂ ਉਸ ਵਸਤੂ ਨੂੰ ਰਖਣਾ (ਸਾਂਭਣਾ) ਨਹੀਂ ਜਾਣਦੀ।' ਪ੍ਰੋਫ਼ੈਸਰ ਸਾਹਿਬ ਸਿੰਘ ਲਿਖਦੇ ਹਨ "ਹੇ ਮੇਰੇ ਮਾਲਕ ਪ੍ਰਭੂ। ਮੈਂ ਆਪ ਹੀ (ਮਾਇਆ ਦੇ ਮੋਹ ਦੀ) ਭਟਕਣਾ ਵਿਚ ਪੈ ਕੇ ਜੀਵਨ ਦੇ ਸਹੀ ਰਸਤੇ ਤੋਂ ਖੁੰਝੀ ਹੋਈ ਹਾਂ। (ਮਾਇਆ ਦੇ ਮੋਹ ਵਿਚ ਫਸ ਕੇ ਜਿਤਨੇ ਭੀ ਕਰਮ ਮੈਂ ਜਨਮਾਂ ਜਨਮਾਤਰਾਂ ਤੋਂ ਕਰਦੀ ਆ ਰਹੀ ਹਾਂ, ਉਨ੍ਹਾਂ ਦੇ ਜੋ) ਸੰਸਕਾਰ ਮੇਰੇ ਮਨ ਵਿਚ ਉਕਰੇ ਪਏ ਹਨ, ਮੈਂ ਉਨ੍ਹਾਂ ਨੂੰ ਹੀ ਗਾਂਦੀ ਚਲੀ ਜਾ ਰਹੀ ਹਾਂ (ਉਨ੍ਹਾਂ ਦੀ ਹੀ ਪ੍ਰੇਰਨਾ ਹੇਠ ਮੁੜ ਮੁੜ ਉਹੋ ਜਿਹੇ) ਕਰਮ ਕਰਦੀ ਜਾ ਰਹੀ ਹਾਂ। ਮੈਂ (ਮਨ ਦੀ) ਕੋਈ ਹੋਰ ਘਾੜਤ (ਘੜਨੀ) ਨਹੀਂ ਜਾਣਦੀ ਹਾਂ (ਮੈਂ ਕੋਈ ਐਸੇ ਕੰਮ ਕਰਨੇ ਨਹੀਂ ਜਾਣਦੀ ਜਿਨ੍ਹਾਂ ਨਾਲ ਮੇਰੇ ਅੰਦਰੋਂ ਮਾਇਆ ਦੇ ਮੋਹ ਦੇ ਸੰਸਕਾਰ ਮੁੱਕ ਜਾਣ)

"ਆਤਮਕ ਜੀਵਨ ਦਾਤਿ ਜੋ ਪਤੀ ਪ੍ਰਭੂ ਵਲੋਂ ਮਿਲੀ ਸੀ ਉਹ ਤਾਂ ਸਭਨਾਂ ਨਾਲ ਵੰਡੀ ਜਾ ਸਕਣ ਵਾਲੀ ਸੀ, ਪਰ ਜਗਤ-ਪੇਕੇ ਰਹਿੰਦਿਆਂ (ਮਾਇਆ ਦੇ ਮੋਹ ਦੇ ਪ੍ਰਭਾਵ ਹੇਠ) ਮੈਂ ਜੀਵ-ਇਸਤ੍ਰੀ ਵਿਤਕਰੇ ਹੀ ਸਿਖਦੀ ਰਹੀ। ਮੈਂ ਆਪ ਹੀ ਕੁਚੱਜੀ ਰਹੀ (ਭਾਵ, ਮੈਂ ਸੋਹਣੀ ਜੀਵਨ-ਜੁਗਤਿ ਨਾਹ ਸਿੱਖੀ। ਇਸ ਕੁਚੱਜ ਵਿਚ ਦੁੱਖ ਸਹੇੜੇ ਹਨ, ਪਰ) ਮੈਂ ਕਿਸੇ ਹੋਰ ਉਤੇ (ਇਹਨਾਂ ਦੁੱਖਾਂ ਬਾਰੇ) ਕੋਈ ਦੋਸ਼ ਨਹੀਂ ਲਾ ਸਕਦੀ। (ਪਤੀ-ਪ੍ਰਭੂ ਵਲੋਂ ਮਿਲੀ ਆਤਮਕ ਜੀਵਨ ਦੀ ਦਾਤ ਨੂੰ) ਸਾਂਭ ਕੇ ਰੱਖਣ ਦੀ ਮੈਨੂੰ ਜਾਚ ਨਹੀਂ ਆਈ"। (ਪੋਥੀ ਅਠਵੀਂ, ਪੰਨਾ 502)। ਸ਼ਬਦਾਰਥ ਵਾਲਿਆਂ ਇਹ ਲਫ਼ਜ਼ੀ ਅਰਥ ਤਾਂ ਕੀਤੇ ਹਨ ਕਿ ਰੱਬ ਵਲੋਂ ਸਭ ਵਸਤੂ ਸਾਂਝੀ ਹੈ। ਹੋਰ ਅਰਥ ਹੋ ਵੀ ਕੀ ਸਕਦੇ ਹਨ ? ਪਰ ਇਕ ਦਮ ਇਸਦਾ ਭਾਵ ਅਰਥ ਕੱਢ ਮਾਰਿਆ ਹੈ 'ਰੱਬੀ ਵਸਤੂ'। ਅਤੇ ਅਰਥਾਂ ਨੂੰ ਮਹਿਦੂਦ ਕਰ ਦਿੱਤਾ ਹੈ, ਜਿਵੇਂ ਸਮਾਜ ਦੀ ਆਰਥਕਤਾ ਵਲੋਂ ਬਘਿਆੜ ਪੈਂਦਾ ਹੈ।

ਜਿਵੇਂ 'ਸਭ ਵਸਤੂ' ਵਿਚ ਸਮਾਜਕ ਪੈਦਾਵਾਰ, ਬੰਦੇ ਦੀ ਜ਼ਿੰਦਗੀ ਦੇ ਪਦਾਰਥਕ ਆਦਿ ਵਸੀਲਿਆਂ ਦੇ ਆਉਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਪ੍ਰੋਫੈਸਰ ਸਾਹਿਬ ਸਿੰਘ ਨੇ ਤਾਂ ਗੱਲ ਹੀ ਆਤਮਕ ਜੀਵਨ ਤੋਂ ਸ਼ੁਰੂ ਕਰ ਲਈ ਹੈ ਤੇ ਲਿਖ ਮਾਰਿਆ ਹੈ ਕਿ 'ਉਹ ਤਾਂ ਸਭਨਾਂ ਨਾਲ ਵੰਡੀ ਜਾ ਸਕਣ ਵਾਲੀ ਸੀ'। ਜਿਵੇਂ ਸਮਾਜਕ ਪੈਦਾਵਾਰ ਸਾਂਝੀ ਹੋ ਹੀ ਨਹੀਂ ਸਕਦੀ। ਜਿਵੇਂ ਜ਼ਿੰਦਗੀ ਦੇ ਵਸੀਲੇ ਮਨੁੱਖੀ ਲੋੜਾਂ ਅਨੁਸਾਰ ਵੰਡ ਕੇ ਖਾਧੇ ਜਾ ਹੀ ਨਹੀਂ ਸਕਦੇ। ਕਿਤੇ ਇਸ਼ਾਰਾ ਤਕ ਨਹੀਂ ਕਿ ਗੁਰਬਾਣੀ ਪ੍ਰਾਈਵੇਟ ਜਾਇਦਾਦ ਦੀ ਸੰਸਥਾ ਉਤੇ ਵਰ੍ਹ ਰਹੀ ਹੈ। ਉਸ ਨੂੰ ਖ਼ਤਮ ਕਰਵਾ ਰਹੀ ਹੈ। ਕਿਤੇ ਅਹਿਸਾਸ ਨਹੀਂ ਹੈ ਕਿ ਗੁਰਮੁਖ ਦੀ ਜ਼ਿੰਦਗੀ, ਨਾਮ ਦੀ ਤਰਜ਼ੇ-ਜ਼ਿੰਦਗੀ ਪ੍ਰਾਈਵੇਟ ਜਾਇਦਾਦ ਦੀ ਸੰਸਥਾ ਦੀ ਆਰਥਕ ਨੀਂਹ ਤੇ ਆਧਾਰਤ ਹੋ ਹੀ ਨਹੀਂ ਸਕਦੀ। ਕਿਤੇ ਚਿਤ-ਚੇਤਾ ਹੀ ਨਹੀਂ ਕਿ ਬੰਦੇ ਦੀ ਨਿਜਾਤ ਉਸਦੇ ਸਮਾਜ ਦੀ ਨਿਜਾਤ ਤੋਂ ਬਗ਼ੈਰ ਮੁਮਕਿਨ ਹੀ ਨਹੀਂ। ਗੁਰੂ ਸਾਹਿਬ ਦੀ ਕਹੀ ਵਿਚ ਕਿਸੇ ਸ਼ੱਕ ਦੀ ਗੁੰਜਾਇਸ਼ ਹੀ ਨਹੀਂ। ਗੱਲ ਸਪਸ਼ਟ ਹੈ, ਸਿੱਧੀ ਹੈ। ਸਾਧਾਰਨ ਹੈ। ਜੋ ਕੁਛ ਵੀ ਬਾਪ ਬਾਹਰੋਂ ਲਿਆਉਂਦਾ ਹੈ ਉਹ ਕੁਦਰਤੀ ਉਸਦੇ ਸਭ ਧੀਆਂ ਪੁੱਤਰਾਂ ਦੇ ਸਾਂਝੇ ਹੁੰਦੇ ਹਨ। ਇਸ ਸਾਂਝ ਦੀ ਬਾਬਤ ਕਿਸੇ ਕਿਸਮ ਦੇ ਸਵਾਲ ਦਾ ਉੱਠਣਾ ਮੁਮਕਿਨ ਹੀ ਨਹੀਂ ਹੁੰਦਾ। ਅਤੇ ਸਾਂਝ ਤੇ ਤਰਜੀਹ ਦੇਣ ਵਾਸਤੇ ਗੁਰੂ ਸਾਹਿਬ ਬਾਪ ਦੇ ਉਤੋਂ ਦੀ 'ਤੂੰ ਸਾਝਾ ਸਾਹਿਬੁ ਬਾਪੁ ਹਮਾਰਾ' ਕਹਿੰਦੇ ਹਨ। ਸਾਂਝ ਦੀ ਹੋਰ ਪ੍ਰੋੜ੍ਹਤਾ ਕਰਨ ਵਾਸਤੇ 'ਘਟ ਘਟ ਅੰਤਰਿ ਤੂੰ ਹੈ ਵੁਠਾ' ਵੀ ਯਾਦ ਕਰਵਾਉਂਦੇ ਹਨ। ਸਭ ਗੱਲਾਂ ਜੀਉਂਦਿਆਂ ਦੀਆਂ ਹੀ ਨੇ। ਅਤੇ ਸਮਾਜਕ ਪੈਦਾਵਾਰ ਤੋਂ ਬਗ਼ੈਰ ਜ਼ਿੰਦਗੀ ਦੇ ਵਸੀਲਿਆਂ ਬਗ਼ੈਰ ਬੰਦੇ ਨੇ ਜੀਉਣਾ ਕਿਸ ਤਰ੍ਹਾਂ ਹੋਇਆ ? ਸੋ ਸਭਸ ਦੇ ਸਾਂਝੇ ਬਾਪ ਤੇ ਇਸਦੇ ਉਤੋਂ ਦੀ ਜੋ 'ਘਟ ਘਟ ਅੰਤਰਿ ਤੂੰ ਹੈ ਵੁਠਾ' ਵੀ ਹੈ—ਨੇ ਸਮਾਜਕ ਪੈਦਾਵਾਰ ਜ਼ਿੰਦਗੀ ਦੇ ਵਸੀਲੇ ਸਰਬੱਤ ਦੀ ਸਾਂਝ ਤੋਂ ਬਾਹਰ ਕਿਉਂ ਤੇ ਕਿਸ ਤਰ੍ਹਾਂ ਰਖਣੇ ਨੇ ? ਸੋ 'ਸਾਹੁਰੜੀ ਵਥੁ ਸਭੁ ਕਿਛੁ ਸਾਝੀ' ਵਿਚ ਸਮਾਜਕ ਪੈਦਾਵਾਰ—ਜ਼ਿੰਦਗੀ ਦੇ ਵਸੀਲੇ ਲਾਜ਼ਮੀ ਆਉਂਦੇ ਨੇ। ਜਿਸਦਾ ਅਰਥ ਹੈ ਸਮਾਜ ਵਿਚੋਂ ਪ੍ਰਾਈਵੇਟ ਜਾਇਦਾਦ ਦੀ ਸੰਸਥਾ ਦਾ ਖ਼ਾਤਮਾ। ਵੈਸੇ ਜਿਸ ਤਰ੍ਹਾਂ ਪਿੱਛੇ ਜ਼ਿਕਰ ਕੀਤਾ ਜਾ ਚੁੱਕਾ ਹੈ, ਗੁਰਬਾਣੀ ਦੇ ਅਨੁਸਾਰ ਸਮਾਜ ਵਿਚੋਂ ਪ੍ਰਾਈਵੇਟ ਜਾਇਦਾਦ ਦੀ ਸੰਸਥਾ ਦਾ ਖ਼ਾਤਮਾ ਤਾਂ 'ਅਕਲਿ ਅਉਲ ਦੀਨੁ ਕਰ ਮਿਠਾ ਮੁਸਕਲ ਮਾਨਾ ਮਾਲੁ ਮੁਸਾਵੈ', 'ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ', 'ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ', ਆਦਿ ਤੋਂ ਹੀ ਬਿਲਕੁਲ ਸਪਸ਼ਟ ਹੈ। 'ਸਾਹੁਰੜੀ ਵਥੁ ਸਭੁ ਕਿਛੁ ਸਾਂਝੀ ਪੇਵਕੜੈ ਧਨ ਵਖੇ' ਵਿਚ ਤਾਂ ਗੁਰੂ ਸਾਹਿਬ ਕੋਈ ਸ਼ੱਕ ਹੀ ਨਹੀਂ ਛਡਦੇ। ਧਨ ਨੇ, ਜੀਵ ਇਸਤਰੀ ਨੇ—ਮਨਮੁਖ ਨੇ ਜੋ ਵਖਰੇਵੇਂ, ਵਿਤਕਰੇ ਪਾ ਲਏ ਹਨ ਉਸਦੀ ਬਾਬਤ ਕਹਿਣ ਤੋਂ ਸਭ ਕੁਛ ਸਪਸ਼ਟ ਹੈ। 'ਆਪਿ ਕੁਚਜੀ ਦੋਸੁ ਨ ਦੇਊ ਜਾਣਾ ਨਾਹੀ ਰਖੇ'। ਵਖਰੇਵੇਂ ਵਿਤਕਰੇ ਪਾਉਣੇ ਪਹਿਲੇ ਦਰਜੇ ਦਾ ਕੁਚੱਜਪੁਣਾ ਹੈ। ਰੱਬ ਦੇ ਦਸੇ ਸਹੀ ਰਸਤੇ ਤੋਂ ਉਖੜ ਕੇ ਕੁਰਾਹੇ ਪੈਣਾ ਹੈ। ਸੋ ਮਾਇਆ ਦੀ ਤਰਜ਼ੇ-ਜ਼ਿੰਦਗੀ, ਜਿਸਦੀ ਆਰਥਕ ਨੀਂਹ ਪ੍ਰਾਈਵੇਟ ਜਾਇਦਾਦ ਦੀ ਸੰਸਥਾ ਹੈ, ਰਾਹੋਂ ਹਟ ਕੇ ਕੁਰਾਹੇ ਪਈ ਹੋਈ ਤਰਜ਼ੇ-ਜ਼ਿੰਦਗੀ ਹੈ। ਸਮਾਜ ਵਿਚ ਇਸਦੇ ਪਾਏ ਹੋਏ

ਵਿਤਕਰੇ, ਵਖਰੇਵੇਂ, ਮੇਰ-ਤੇਰ ਗੁਰਬਾਣੀ ਦੇ ਅਨੁਸਾਰ—ਉਸਦੇ ਰੱਬ ਦੀਆਂ ਅੱਖਾਂ ਵਿਚ ਪਰਲੇ ਦਰਜੇ ਦਾ ਕੁਚੱਜਪੁਣਾ ਹਨ। ਸਮਾਜਕ ਮਨੁੱਖੀ ਜ਼ਿੰਦਗੀ ਵਿਚ ਪਿਆ ਵੱਡੇ ਤੋਂ ਵੱਡਾ ਵਿਗਾੜ ਹੈ ਅਤੇ ਇਸਦਾ ਸਿਰਜਿਆ ਹੋਇਆ ਬੰਦਾ-ਮਨਮੁਖ, ਬੰਦੇ ਦਾ ਧੁਰੋਂ ਸਿਰੋਂ ਵਿਗਾੜਿਆ ਹੋਇਆ ਰੂਪ ਹੈ। ਬੰਦੇ ਦਾ ਅਸਲੀ ਰੂਪ ਨਹੀਂ। ਇਸ ਨੁਕਤੇ ਬਾਬਤ ਐਨਾ ਤੂਲ ਦੇਣ ਦੀ ਲੋੜ ਨਹੀਂ ਸੀ ਪੈਣੀ ਚਾਹੀਦੀ। ਪਰ ਵਿਆਖਿਆਕਾਰ ਕੁਝ ਐਨੇ ਹੀ ਤਰਹਿਕੇ ਹੋਏ ਹਨ ਕਿ ਉਨ੍ਹਾਂ ਏਧਰ ਅੱਖ ਪੁੱਟ ਕੇ ਨਹੀਂ ਵੇਖਿਆ। ਹੈ ਇਹ ਅਹਿਮ, ਬੁਨਿਆਦੀ ਨੁਕਤਾ। ਛਡਿਆ ਜਾ ਨਹੀਂ ਸਕਦਾ। ਜਦੋਂ ਇਹ ਤੱਥ ਧੁਰ ਸਿਰ ਗ੍ਰਹਿਣ ਹੋ ਜਾਵੇ ਕਿ ਇਕ ਪਾਸੇ ਤੋਂ ਸਮਾਜ ਦੀ ਆਰਥਕ ਸਮਾਜਕ ਆਦਿ ਬਣਤਰ ਤੇ ਦੂਸਰੇ ਪਾਸੇ ਤੋਂ ਉਸਦੀ ਸਿਰਜੀ ਬੰਦੇ ਦੀ ਬਣਤਰ, ਉਸਦੀ ਕਲਚਰ—ਉਸਦਾ ਨਜ਼ਰੀਆ, ਚੇਤੰਨ ਜੀਵ ਹੋਣ ਦੇ ਨਾਤੇ ਜਿਸਦਾ ਚਲਾਇਆ ਉਹ ਚਲਦਾ ਹੈ—ਆਪਸ ਵਿਚ ਨਖੇੜੇ ਜਾ ਹੀ ਨਹੀਂ ਸਕਦੇ; ਤਾਂ ਇਹ ਚੜ੍ਹੇ ਦਿਨ ਵਾਂਗ ਚਾਨਣਾ ਹੋ ਜਾਂਦਾ ਹੈ ਕਿ ਬੰਦੇ ਦੇ ਅੰਦਰ ਹਉਮੈ—ਉਸਦੀ ਮਨਮੁਖੀ ਬਣਤਰ ਤੇ ਬਾਹਰ ਮਾਇਆ, ਮਾਇਆ ਦੀ ਤਰਜ਼ੇ-ਜ਼ਿੰਦਗੀ ਇਹ ਆਪਸ ਵਿਚ ਨਖੇੜੀਆਂ ਜਾ ਸਕਦੀਆਂ ਹੀ ਨਹੀਂ। ਦੂਸਰੇ ਪਾਸੇ ਅੰਦਰ ਨਾਮ, ਬੰਦੇ ਦੀ ਗੁਰਮੁਖ ਵਾਲੀ ਬਣਤਰ ਤੇ ਬਾਹਰ ਸਮਾਜ ਵਿਚ ਆਰਥਕ ਸਮਾਜਕ ਆਦਿ ਪੱਧਰ ਤੇ 'ਸਾਹੁਰੜੀ ਵਥੁ ਸਭੁ ਕਿਛੁ ਸਾਝੀ'—ਸਰਬੱਤ ਦੀ ਸਾਂਝ ਲਾਜ਼ਮੀ ਇਕੱਠੇ ਜਾਂਦੇ ਹਨ। ਇਨ੍ਹਾਂ ਜੋੜਿਆਂ ਵਿਚੋਂ ਇਕ ਤੋਂ ਬਗ਼ੈਰ ਦੂਸਰੇ ਦਾ ਠਹਿਰਨਾ ਮੁਮਕਿਨ ਹੀ ਨਹੀਂ, ਕਲਪਿਆ ਹੀ ਨਹੀਂ ਜਾ ਸਕਦਾ। ਨਾਮ ਤੇ ਬੰਦੇ ਦੀ ਗੁਰਮੁਖ ਵਾਲੀ ਬਣਤਰ ਠਹਿਰ ਸਕਦੀ ਹੈ ਸਿਰਫ਼ ਸਰਬੱਤ ਦੀ ਸਾਂਝ ਤੇ ਆਧਾਰਤ ਸਮਾਜਕ ਰਿਸ਼ਤਿਆਂ—ਸਮਾਜਕ ਸੰਸਥਾਵਾਂ ਦੇ ਆਧਾਰ ਤੇ। ਅਤੇ ਜਿੰਨਾ ਚਿਰ ਸਮਾਜ ਦੀ ਆਰਥਕ ਨੀਂਹ ਪ੍ਰਾਈਵੇਟ ਜਾਇਦਾਦ ਦੀ ਸੰਸਥਾ ਹੈ ਤੇ ਸਮਾਜਕ ਰਿਸ਼ਤੇ-ਸੰਸਥਾਵਾਂ ਉਸਦੇ ਅਨੁਸਾਰੀ ਹਨ, ਬੰਦਾ ਸਿਵਾਏ ਮਨਮੁਖ ਤੋਂ ਹੋਰ ਕੁਛ ਹੋ ਹੀ ਨਹੀਂ ਸਕਦਾ। ਬੰਦੇ ਦੀ ਬਣਤਰ ਕਿਸੇ ਕਿਸਮ ਦੀ ਹੋਵੇ, ਆਪਣੀ ਆਰਥਕ ਸਮਾਜਕ ਭੋਂ ਤੋਂ ਬਗ਼ੈਰ ਆਪਣੇ ਅਨੁਸਾਰੀ ਸਮਾਜਕ ਰਿਸ਼ਤਿਆਂ-ਸੰਸਥਾਵਾਂ ਆਦਿ ਤੋਂ ਬਗ਼ੈਰ ਮੁਮਕਿਨ ਹੀ ਨਹੀਂ ਹੈ। ਅਤੇ ਹਰ ਆਰਥਕ ਸਮਾਜਕ ਨੀਂਹ, ਹਰ ਆਰਥਕ ਸਮਾਜਕ ਫਾਰਮੇਸ਼ਨ, ਤਰਜ਼ੇ-ਜ਼ਿੰਦਗੀ, ਨਿਜ਼ਾਮ ਬੰਦੇ ਦੀ ਬਣਤਰ ਨੂੰ ਆਪਣੇ ਅਨੁਸਾਰੀ ਢਾਲਦਾ ਹੈ। ਇਸ ਤੋਂ ਬਗ਼ੈਰ ਤਰਜ਼ੇ-ਜ਼ਿੰਦਗੀ, ਸਮਾਜਕ ਵੇਗ ਚਲ ਹੀ ਨਹੀਂ ਸਕਦਾ। ਸਮਾਜਕ ਵੇਗ ਨੂੰ ਇਤਿਹਾਸਕ ਤੌਰ ਤੇ ਵੇਖਿਆਂ ਨੁਕਤਾ ਸਾਫ਼ ਹੋ ਜਾਂਦਾ ਹੈ। ਕੁਨਬੇ ਦੀ ਸਟੇਜ ਉਤੇ ਸਮਾਜਕ ਪੈਦਾਵਾਰ ਏਨੀ ਹੈ ਹੀ ਨਹੀਂ ਸੀ ਕਿ ਸਮਾਜ ਦਾ ਇਕ ਤਬਕਾ ਦੂਸਰੇ ਦੀ ਕਿਰਤ ਤੇ ਪਲ ਸਕਦਾ। ਸੋ ਜੋ ਹੋਈ—ਬਹੋਈ ਹੁੰਦੀ ਸੀ ਉਹ ਲਾਜ਼ਮੀ ਮਨੁੱਖੀ ਲੋੜਾਂ ਅਨੁਸਾਰ ਵੰਡੀ ਵਰਤੀ ਜਾਂਦੀ ਸੀ। ਨਤੀਜਾ ਇਹ ਸੀ ਕਿ ਕੁਨਬੇ ਦੇ ਵਿਚ ਕੋਈ ਵਖਰੇਵੇਂ, ਵਿਤਕਰੇ, ਕੋਈ ਮੇਰ-ਤੇਰ, ਕੋਈ ਊਚ-ਨੀਚ ਨਹੀਂ ਸੀ। ਪੈਦਾਵਾਰ ਦੀਆਂ ਸ਼ਕਤੀਆਂ ਦੀ ਉਸਾਰੀ ਨਾਲ ਜਦੋਂ ਸਮਾਜਕ ਪੈਦਾਵਾਰ ਇਸ ਪੱਧਰ ਤੇ ਆ ਗਈ ਕਿ ਸਮਾਜ ਦਾ ਇਕ ਤਬਕਾ ਦੂਸਰੇ ਤਬਕੇ ਦੀ ਕਿਰਤ ਤੇ ਪਲ ਸਕੇ ਤਾਂ ਕੁਨਬੇ ਵਾਲੀ ਏਕਤਾ ਟੁੱਟੀ। ਸਮਾਜ ਵਿਚ ਪ੍ਰਾਈਵੇਟ ਜਾਇਦਾਦ ਦੀ ਸੰਸਥਾ

ਤੇ ਸਟੇਟ ਨੇ ਆਣ ਮੂੰਹ ਵਿਖਾਇਆ। ਗੁਲਾਮਦਾਰੀ ਨਿਜ਼ਾਮ ਦੀ ਸ਼ਕਲ ਵਿਚ ਮਾਇਆ ਦੀ ਤਰਜ਼ੇ-ਜ਼ਿੰਦਗੀ ਵਜੂਦ ਵਿਚ ਆ ਗਈ। ਬੰਦੇ ਤੇ ਸਮਾਜ ਦੇ ਆਪਸ ਵਿਚ ਡਾਇਲੈਕਟਿਕ ਰਿਸ਼ਤੇ ਰਾਹੀਂ ਗੁਲਾਮਦਾਰੀ ਨਿਜ਼ਾਮ ਨੇ ਬੰਦੇ ਦੀ ਬਣਤਰ ਨੂੰ ਆਪਣੇ ਅਨੁਸਾਰੀ ਢਾਲ ਕੇ ਆਪਣੇ ਜੂਲੇ ਜੋ ਲਿਆ। ਫ਼ਿਊਡਲ ਨਿਜ਼ਾਮ ਨੇ ਇਸ ਤਰ੍ਹਾਂ ਹੀ ਬੰਦੇ ਨੂੰ ਫ਼ਿਊਡਲ ਬਣਤਰ ਵਾਲਾ ਬਣਾ ਤੋਰਿਆ, ਤੇ ਬੁਰਜੂਆ ਨਿਜ਼ਾਮ ਨੇ ਬੁਰਜੂਆ ਬਣਤਰ ਵਾਲਾ। ਹਰ ਕਿਸਮ ਦੀ ਬਣਤਰ ਵਾਲੇ ਬੰਦੇ ਦੀ ਆਪੋ ਆਪਣੀ ਆਰਥਕ ਸਮਾਜਕ ਭੋਂ ਸੀ ਤੇ ਹਰ ਆਰਥਕ ਸਮਾਜਕ ਬਣਤਰ ਦਾ ਆਪੋ ਆਪਣੀ ਕਿਸਮ ਦਾ ਬੰਦਾ। ਇਹ ਮੁਮਕਿਨ ਨਹੀਂ ਕਿ ਨਿਜ਼ਾਮ ਬੁਰਜੂਆ ਹੋਏ ਤੇ ਬੰਦਾ ਫ਼ਿਊਡਲ ਆਦਿ ਬਣਤਰ ਦਾ ਹੀ ਤੁਰਿਆ ਆਵੇ। ਅਤੇ ਇਹ ਵੱਖ ਵੱਖ ਨਿਜ਼ਾਮ ਤਾਂ ਫੇਰ ਵੀ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀਆਂ ਕਿਸਮਾਂ ਹਨ। ਸਾਫ਼ ਹੈ ਕਿ ਮਾਇਆ ਦੀ ਤਰਜ਼ੇ-ਜ਼ਿੰਦਗੀ 'ਜੂੰ-ਕੀ ਤੂੰ' ਰਹੇ ਤੇ ਸਮਾਜ ਦੀ ਵਸੋਂ ਨਾਮ ਅਨੁਸਾਰੀ ਗੁਰਮੁਖ ਵਾਲੀ ਬਣਤਰ ਦੀ ਬਣ ਜਾਵੇ, ਇਹ ਸੁਪਨੇ ਵਿਚ ਵੀ ਮੁਮਕਿਨ ਨਹੀਂ। ਇਨ੍ਹਾਂ ਦੋਹਾਂ ਦਾ ਕੋਈ ਮੇਲ ਵੀ ਮੁਮਕਿਨ ਨਹੀਂ। ਅੱਗ ਪਾਣੀ ਦਾ ਵੈਰ ਹੈ।

ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ।

—ਗੁਰੂ ਨਾਨਕ (145)

ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ।
ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ।

—ਗੁਰੂ ਅਮਰਦਾਸ (560)

ਬੰਦਾ ਮਨਮੁਖ ਤੋਂ ਗੁਰਮੁਖ ਨਿਰੇ ਜ਼ਬਾਨੀ ਜਮ੍ਹਾਂ ਖ਼ਰਚ ਨਾਲ ਜਾਂ ਸਰਬੱਤ ਦੀ ਆਜ਼ਾਦੀ ਦੇ ਪੈਂਤੜੇ ਦੇ ਸਮਾਜਕ ਮਨੁੱਖੀ ਅਮਲ ਤੋਂ ਬਿਨਾਂ, ਨਿਰੀ ਸਮਾਧੀ ਨਾਲ ਕਦਾ-ਚਿਤ ਨਹੀਂ ਬਣ ਸਕਦਾ।

ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ।

—ਗੁਰੂ ਨਾਨਕ (141)

ਇਹ ਪ੍ਰਾਪਤੀ ਹੁੰਦੀ ਹੈ ਆਜ਼ਾਦੀ ਦੇ ਪੈਂਤੜੇ ਦੇ ਸਿਧਾਂਤ ਤੇ ਉਸਦੇ ਅਮਲ ਦੇ ਡਾਇਲੈਕਟਿਕ ਰਿਸ਼ਤੇ ਰਾਹੀਂ, ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਵਿਰੁਧ ਜਦੋ-ਜਹਿਦ ਨਾਲ ਉਸਦੇ ਵਿਰੁਧ ਨਾਮ ਤੇ ਉਸ ਤੇ ਆਧਾਰਤ ਅਮਲ ਦੀ ਏਕਤਾ ਰਾਹੀਂ, ਸਿਰ ਧੜ ਦੀ ਲਾਇਆਂ। ਸਮਾਜ ਦੀ ਬਣਤਰ ਤੇ ਬੰਦੇ ਦੀ ਬਣਤਰ ਦੀ ਤਬਦੀਲੀ ਦਾ ਵੇਗ ਚਲਦਾ ਹੈ ਯਕਸਾਂ। ਨਾਮ ਦਾ ਕਰਵਾਇਆ ਸਮਾਜਕ ਮਨੁੱਖੀ ਅਮਲ ਹੈ ਕੀ? ਸਮਾਜ ਵਿਚ 'ਸਾਹੁਰੜੀ ਵਥੁ ਸਭੁ ਕਿਛੁ ਸਾਝੀ'—ਸਰਬੱਤ ਦੀ ਸਾਂਝ ਦੀ ਸਥਾਪਤੀ ਵਾਸਤੇ ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਵਿਰੁਧ ਬੁਰਦੋ-ਬੁਰਦੀ। ਨਾਮ ਦੀ ਸਮਾਜਕ ਮਨੁੱਖੀ ਵਸਤੂ ਹੀ ਚੂੰਕਿ ਸਰਬੱਤ ਦੀ ਸਾਂਝ ਹੈ ਇਸ ਵਾਸਤੇ ਨਾਮ ਦੀ ਤਰਜ਼ੇ-ਜ਼ਿੰਦਗੀ ਵਿਚ ਸਭ ਸਮਾਜਕ ਰਿਸ਼ਤੇ, ਸਭ ਸਮਾਜਕ ਸੰਸਥਾਵਾਂ, ਸਰਬੱਤ ਦੀ ਸਾਂਝ ਤੇ ਆਧਾਰਤ ਹਨ। ਇਹ ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਸਮਾਜਕ ਰਿਸ਼ਤਿਆਂ, ਸੰਸਥਾਵਾਂ ਆਦਿ ਦੇ ਐਨ ਉਲਟ, ਵਿਰੋਧੀ

ਹਨ। ਗੁਰਬਾਣੀ ਇਸ ਦੀ ਬਾਬਤ ਕੋਈ ਸ਼ੱਕ ਨਹੀਂ ਛੱਡਦੀ। ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਆਰਥਕ ਨੀਂਹ ਚੂੰਕਿ ਪ੍ਰਾਈਵੇਟ ਜਾਇਦਾਦ ਦੀ ਸੰਸਥਾ ਹੈ ਉਸਦੇ ਸਿਆਸੀ ਰਿਸ਼ਤੇ ਵੱਢ-ਖਾਣੇ ਤੇ ਉਸਦੀ ਸਟੇਟ ਲੋਕਾਂ ਦਾ ਲਹੂ ਪੀਣੀ ਹੈ। 'ਰਾਜੇ ਸੀਹ ਮੁਕਦਮ ਕੁਤੇ। ਜਾਇ ਜਗਾਇਨਿ ਬੈਠੇ ਸੁਤੇ।' (ਗੁਰੂ ਨਾਨਕ, 1288)। ਹੋਰ ਕੁਛ ਹੋ ਹੀ ਨਹੀਂ ਸਕਦੀ। ਦੂਸਰੇ ਪਾਸੇ ਨਾਮ ਦੀ ਤਰਜ਼ੇ-ਜ਼ਿੰਦਗੀ ਦੇ ਸਿਆਸੀ ਰਿਸ਼ਤੇ ਸਰਬੱਤ ਦੀ ਸਾਂਝ ਤੇ ਆਧਾਰਤ ਹਨ ਅਤੇ ਸਟੇਟ ਨਾਮ ਦਾ ਸਰੂਪ ਹੋਣ ਦੇ ਨਾਤੇ ਸਰਬੱਤ ਦੀ ਸੇਵਾ ਦਾ ਸਾਧਨ-ਸੰਦ ਹੈ।

ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ ਸਿਰਿ ਛਤ੍ਰੁ ਸਚਾ ਹਰਿ ਬਣਾਇ।
ਸਦਾ ਸੁਖੀਏ ਨਿਰਮਲੇ ਸਤਿਗੁਰ ਕੀ ਕਾਰ ਕਮਾਇ।
ਰਾਜੇ ਓਇ ਨ ਆਖੀਅਹਿ ਭਿੜਿ ਮਰਹਿ ਫਿਰਿ ਜੂਨੀ ਪਾਹਿ।
ਨਾਨਕ ਵਿਣੁ ਨਾਵੈ ਨਕੀ ਵਢੀ ਫਿਰਹਿ ਸੋਭਾ ਮੂਲਿ ਨ ਪਾਹਿ।

—ਗੁਰੂ ਅਮਰਦਾਸ (590)

ਭਗਤ ਜਨ ਹਨ ਕੌਣ? ਉਨ੍ਹਾਂ ਦਾ ਸਮਾਜਕ ਮਨੁੱਖੀ ਅਸਲਾ ਕੀ ਹੈ?

ਮਤਿ ਹੋਦੀ ਹੋਇ ਇਆਣਾ। ਤਾਣ ਹੋਦੇ ਹੋਇ ਨਿਤਾਣਾ।
ਅਣਹੋਦੇ ਆਪੁ ਵੰਡਾਏ। ਕੋਈ ਐਸਾ ਭਗਤੁ ਸਦਾਏ।

—ਫਰੀਦ (1384)

ਭਗਤਾ ਵਿਚਿ ਆਪਿ ਵਰਤਦਾ ਪ੍ਰਭ ਜੀ ਭਗਤੀ ਹੂ ਤੂ ਜਾਤਾ।

—ਗੁਰੂ ਅਮਰਦਾਸ (638)

ਭਗਤ ਅਪੁਨੇ ਕਉ ਦੇਵਹੁ ਨਾਮ। —ਗੁਰੂ ਅਰਜਨ (1146)

ਭਗਤਾ ਕਾ ਬੋਲਿਆ ਪਰਵਾਣੁ ਹੈ ਦਰਗਹ ਪਵੈ ਥਾਇ।
ਭਗਤਾ ਤੇਰੀ ਟੇਕ ਰਤੇ ਸਚਿ ਨਾਇ।
ਜਿਸ ਨੋ ਹੋਇ ਕ੍ਰਿਪਾਲੁ ਤਿਸ ਕਾ ਦੂਖੁ ਜਾਇ।
ਭਗਤ ਤੇਰੇ ਦਇਆਲ ਓਨਾ ਮਿਹਰ ਪਾਇ।
ਦੂਖੁ ਦਰਦੁ ਵਡ ਰੋਗੁ ਨ ਪੋਹੇ ਤਿਸੁ ਮਾਇ।
ਭਗਤਾ ਏਹੁ ਅਧਾਰੁ ਗੁਣ ਗੋਵਿੰਦ ਗਾਇ।
ਸਦਾ ਸਦਾ ਦਿਨੁ ਰੈਣਿ ਇਕੋ ਇਕੁ ਧਿਆਇ।
ਪੀਵਤਿ ਅੰਮ੍ਰਿਤ ਨਾਮੁ ਜਨ ਨਾਮੇ ਰਹੇ ਅਘਾਇ।

—ਗੁਰੂ ਅਰਜਨ (521-22)

ਸਬਦੇਂ ਹੀ ਭਗਤ ਜਾਪਦੇ ਜਿਨ੍ ਕੀ ਬਾਣੀ ਸਚੀ ਹੋਇ।
ਵਿਚਹੁ ਆਪੁ ਗਇਆ ਨਾਉ ਮੰਨਿਆ ਸਚਿ ਮਿਲਾਵਾ ਹੋਇ।

—ਗੁਰੂ ਅਮਰਦਾਸ (429)

ਭਗਤਾ ਕੀ ਜਤਿ ਪਤਿ ਏਕੋ ਨਾਮੁ ਹੈ ਆਪੇ ਲਏ ਸਵਾਰਿ।

—ਗੁਰੂ ਅਮਰਦਾਸ (429)

ਭਗਤ ਆਪੇ ਮੇਲਿਅਨੁ ਜਿਨੀ ਸਚੋ ਸਚੁ ਕਮਾਇਆ।
ਸੈਸਾਰੀ ਆਪਿ ਖੁਆਇਅਨੁ ਜਿਨੀ ਕੂੜੁ ਬੋਲਿ ਬੋਲਿ ਬਿਖੁ ਖਾਇਆ।
—ਗੁਰੂ ਨਾਨਕ (145)

ਭਗਤਾ ਕੀ ਚਾਲ ਨਿਰਾਲੀ।
ਚਾਲਾ ਨਿਰਾਲੀ ਭਗਤਾ ਕੇਰੀ ਬਿਖਮ ਮਾਰਗਿ ਚਲਣਾ।
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ।
ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ।
ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ।
ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ।
—ਗੁਰੂ ਅਮਰਦਾਸ (918)

ਭਗਤਾਂ ਦੀ ਪਾਤਸ਼ਾਹੀ ਨਾਮ ਦੀ ਪਾਤਸ਼ਾਹੀ ਹੈ। ਸੱਚੀ ਪਾਤਸ਼ਾਹੀ ਹੈ, ਸਰਬੱਤ ਦੀ ਸਾਂਝ ਦੀ, ਸਰਬੱਤ ਦੀ ਸੇਵਾ ਦੀ ਪਾਤਸ਼ਾਹੀ ਹੈ। ਦੂਸਰੇ ਪਾਸੇ 'ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨ ਬਿਰਥਾ ਜਾਇ' ਹੈ।

ਨਾਮ ਦੀ ਤਰਜ਼ੇ-ਜ਼ਿੰਦਗੀ ਵਿਚ ਆਰਥਕ ਪੱਧਰ ਤੇ ਹੀ, ਸਿਆਸੀ ਮੁਹਾਜ਼ ਤੇ ਹੀ ਸਮਾਜਕ ਰਿਸ਼ਤੇ ਸਰਬੱਤ ਦੀ ਸਾਂਝ ਤੇ ਆਧਾਰਤ ਨਹੀਂ। ਸਾਰੇ ਉਸਾਰ ਦੀ ਪੱਧਰ ਤੇ ਵੀ—ਜ਼ਿੰਦਗੀ ਦੇ ਹਰ ਮੁਹਾਜ਼ ਤੇ ਹੀ ਸਮਾਜਕ ਰਿਸ਼ਤੇ ਸਰਬੱਤ ਦੀ ਸਾਂਝ ਤੇ ਆਧਾਰਤ ਹਨ। ਇਸ ਵਾਸਤੇ ਹੀ ਸਭ ਸਮਾਜਕ ਰਿਸ਼ਤਿਆਂ ਦਾ ਮਜਮੂਆ-ਬੰਦਾ-ਗੁਰਮੁਖ ਸਰਬੱਤ ਦੀ ਸਾਂਝ ਦਾ ਸਰੂਪ ਹੈ ਅਤੇ ਉਸਦਾ ਅਮਲ ਹੈ ਸਰਬੱਤ ਦੀ ਸਾਂਝ ਦੀ ਸੇਵਾ। ਪਤੀ ਪਤਨੀ ਦੇ ਆਪਸ ਵਿਚ ਰਿਸ਼ਤੇ ਦੀ—ਉਨ੍ਹਾਂ ਦੇ ਆਪਸ ਵਿਚ ਜਿਨਸੀ-ਰਿਸ਼ਤੇ ਦੀ ਵੀ ਨਾਮ ਦੀ ਤਰਜ਼ੇ-ਜ਼ਿੰਦਗੀ ਲਾਜ਼ਮੀ ਪੂਰਨ ਕਾਇਆਂ ਪਲਟੀ ਕਰਦੀ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਨੇ ਬੰਦੇ ਉਤੇ ਪੈਸੇ-ਪਦਾਰਥਾਂ ਦੀ ਸਰਦਾਰੀ ਨੇ ਜਿਸ ਤਰ੍ਹਾਂ ਉਸਨੂੰ ਗੁਲਾਮ ਬਣਾ ਕੇ, ਉਸਦੀ ਸਾਰੀ ਬਣਤਰ ਨੂੰ ਹੀ ਧੁਰੋਂ ਸਿਰੋਂ ਵਿਗਾੜ ਧਰਿਆ ਹੋਇਆ ਹੈ, ਇਸ ਤਰ੍ਹਾਂ ਹੀ ਉਸਦੇ ਜਿਨਸ ਨੂੰ ਵੀ ਵਿਗਾੜ ਕੇ ਵਹਿਸ਼ਤ ਬਣਾ ਤੋਰਿਆ ਹੋਇਆ ਹੈ 'ਸੁਇਨਾ ਰੂਪਾ ਤੁਝ ਪਹਿ ਦਾਮ। ਸੀਲੁ ਬਿਗਾਰਿਓ ਤੇਰਾ ਕਾਮ'। (ਗੁਰੂ ਅਰਜਨ, ਪੰਨਾ 374)। ਮਾਇਆ ਦੀ ਤਰਜ਼ੇ-ਜ਼ਿੰਦਗੀ ਵਿਚ ਗੁਲਾਮ-ਮਨਮੁਖ ਬਣੀ ਔਰਤ ਤੇ ਗੁਲਾਮ-ਮਨਮੁਖ ਬਣੇ ਮਰਦ ਦਾ ਆਪਸ ਵਿਚ ਜਿਨਸੀ ਰਿਸ਼ਤਾ ਪਿਆਰ ਤੋਂ ਹਟ ਕੇ ਕਾਮ ਦਾ, ਵਹਿਸ਼ਤ ਦਾ ਬਣ ਤੁਰਿਆ ਹੈ। ਅਤੇ ਗੁਲਾਮ, ਵਹਿਸ਼ੀ ਮਨਮੁਖ ਬਣਿਆ ਮਰਦ ਔਰਤ ਦਾ ਸ਼ਿਕਾਰ ਕਰਦਾ ਹੈ। ਅਤੇ ਉਹ ਗੁਲਾਮ ਹੋਈ—ਮਨਮੁਖ ਬਣੀ ਆਪਣਾ ਸ਼ਿਕਾਰ ਹੁੰਦਾ ਸਹੀ ਜਾਂਦੀ ਹੈ। ਔਰਤ ਰੰਨ ਬਣੀ ਆਪਣੇ ਦਿਨ ਪੂਰੇ ਕਰੀ ਜਾਂਦੀ ਹੈ। 'ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ'। ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਸਾਰਾ ਵਰਤਾਰਾ ਹੀ 'ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ। ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ' ਹੈ, ਹੋਰ ਮੁਮਕਿਨ ਹੀ ਕੀ ਹੈ? (ਗੁਰੂ ਨਾਨਕ, ਪੰਨਾ 1242)। ਮਾਇਆ ਦੇ ਬਣਾਏ ਇਸ ਰਿਸ਼ਤੇ ਨੂੰ ਵੀ ਜੜ੍ਹਾਂ ਤੋਂ ਉਖੇੜਨ ਬਗ਼ੈਰ ਨਾਮ ਦੀ ਤਰਜ਼ੇ-ਜ਼ਿੰਦਗੀ ਵਾਸਤੇ

ਹੋਰ ਚਾਰਾ ਹੀ ਕੀ ਹੈ, ਗੁਰਬਾਣੀ ਦੇ ਅਨੁਸਾਰ ਨਾਮ ਦੀ ਤਰਜ਼ੇ-ਜ਼ਿੰਦਗੀ ਵਿਚ ਸਰਬੱਤ ਦੀ ਆਜ਼ਾਦੀ ਦੇ ਪੈਂਤੜੇ ਤੇ ਪਤੀ ਪਤਨੀ ਦਾ ਰਿਸ਼ਤਾ ਹੈ :

ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ ।
ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ ।

—ਗੁਰੂ ਅਮਰਦਾਸ (788)

ਇਹ ਨਾਮ ਦਾ ਸਰੂਪ ਹੋਈ ਔਰਤ ਦਾ, ਨਾਮ ਦੇ ਸਰੂਪ ਹੋਏ ਮਰਦ ਨਾਲ, ਆਜ਼ਾਦ ਔਰਤ ਦਾ ਆਜ਼ਾਦ ਮਰਦ ਨਾਲ ਜਿਨਸੀ ਰਿਸ਼ਤਾ ਹੈ। ਇਸ਼ਕ ਦਾ ਰਿਸ਼ਤਾ ਹੈ। ਇਹ ਉਸ ਇਸ਼ਕ ਦਾ ਰਿਸ਼ਤਾ ਹੈ ਜਿਸ ਦਾ ਸਥਾਨ ਵਾਰਿਸ ਸ਼ਾਹ ਦੇ ਮੁਤਾਬਿਕ 'ਅਵਲ ਹਮਦ ਖੁਦਾਇ ਦਾ ਵਿਰਦ ਕੀਚੇ, ਇਸ਼ਕ ਕੀਤਾ ਸੂ ਜੱਗ ਦਾ ਮੂਲ ਮੀਆਂ' ਹੈ। ਇਸ਼ਕ ਦੇ ਰਿਸ਼ਤੇ ਵਿਚ ਇਕ ਧਿਰ ਦੀ ਦੂਸਰੀ ਧਿਰ ਅੱਗੇ ਅਧੀਨਗੀ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਇਸ਼ਕ ਦਾ ਰਿਸ਼ਤਾ ਦੋਹਾਂ ਧਿਰਾਂ ਵਾਸਤੇ ਪ੍ਰਸਪਰ ਸਵੈ-ਸਫਲਤਾ ਦਾ, ਸਵੈ-ਭਰਪੂਰਤਾ ਦਾ ਰਿਸ਼ਤਾ ਹੈ। ਇਸ਼ਕ ਦੋਹਾਂ ਧਿਰਾਂ ਦੀ ਆਪਣੇ ਆਪ ਤੇ ਦ੍ਰਿੜ੍ਹਤਾ ਬੰਨ੍ਹਾਉਂਦਾ ਹੈ। ਦੋਹਾਂ ਧਿਰਾਂ ਦੀਆਂ ਦਿਲ ਦਿਮਾਗ ਦੀਆਂ ਸ਼ਕਤੀਆਂ ਉਸਾਰਦਾ ਹੈ। ਅਤੇ ਉਨ੍ਹਾਂ ਨੂੰ ਸਾਂਝ ਦੀ ਸੇਵਾ ਤੇ ਲਾਉਂਦਾ ਹੈ। ਦੋਹਾਂ ਨੂੰ 'ਏਕ ਜੋਤਿ' ਬਣਾਉਂਦਾ ਹੈ।

ਆਦਮ-ਜ਼ਾਤ ਦੀ ਹੋਂਦ, ਮਨੁੱਖ-ਜਾਤੀ ਦੀ ਜ਼ਿੰਦਗੀ, ਬੰਦੇ ਦੇ ਆਪਣੀ ਹੱਥੀਂ ਪੈਦਾ ਕੀਤੇ ਆਪਣੀ ਜ਼ਿੰਦਗੀ ਦੇ ਵਸੀਲਿਆਂ ਤੇ ਸਮਾਜਕ ਪੈਦਾਵਾਰ ਤੇ ਮੁਨਹੱਸਰ ਹੈ। ਦੂਸਰੇ ਪਾਸੇ ਬੰਦੇ ਦੀ ਨਸਲ ਦੇ ਅਸਲੇ ਵਿਚ, ਉਸਦੀ ਬਣਤਰ ਵਿਚ ਕੋਈ ਬਾਇਆਲੋਜੀ-ਕਲ ਰੁਚੀ ਐਸੀ ਨਹੀਂ ਜੋ ਉਸ ਕੋਲੋਂ ਸਮਾਜਕ ਪੈਦਾਵਾਰ ਕਰਵਾ ਸਕੇ। ਇਸ ਤੱਥ ਦਾ ਅਰਥ ਕੀ ਹੈ ? ਅਰਥ ਸਾਫ਼ ਹੀ ਹੈ ਕਿ ਆਦਮ-ਜ਼ਾਤ ਦੀ ਹੋਂਦ ਹੀ ਬੰਦੇ ਦੇ ਸਮਾਜਕ ਜੀਵ ਹੋਣ ਤੇ ਅਧਾਰਤ ਹੈ। ਸਿੱਧੇ ਲਫ਼ਜ਼ਾਂ ਵਿਚ ਆਦਮ-ਜ਼ਾਤ ਦਾ ਬੁਨਿਆਦੀ ਅਸਲਾ, ਉਸ ਦੀ ਨਸਲ ਦਾ ਅਸਲਾ ਹੈ ਸਮਾਜਕਤਾ, ਸਾਂਝ। ਬੰਦੇ ਦੀ ਸਮਾਜਕਤਾ ਦੀ ਕਰਨੀ ਨੂੰ ਧੁਰ ਤਕ ਸਮਝਦੇ, ਉਸ ਨੂੰ ਹਮੇਸ਼ਾਂ ਅੱਖਾਂ ਅੱਗੇ ਰਖਣ ਤੋਂ ਬਗੈਰ ਨਾ ਸਮਾਜਕ ਵੇਗ ਦੀ ਹੀ ਸਹੀ ਸਮਝ ਆ ਸਕਦੀ ਹੈ ਅਤੇ ਨਾ ਹੀ ਸਮਾਜਕ ਮਨੁਖੀ ਮਸਲੇ ਦਾ ਹੱਲ ਹੀ ਪੱਲਾ ਫੜਾਉਂਦਾ ਹੈ। ਬੰਦੇ ਦੇ ਸਮਾਜਕ ਜੀਵ ਹੋਣ ਦੇ ਤੱਥ ਦਾ ਇਕ ਪਹਿਲੂ ਇਹ ਹੈ ਕਿ ਸਮਾਜਕ ਜੀਵ ਹੋਣ ਦੇ ਨਾਤੇ ਬੰਦਾ ਚੇਤੰਨ ਜੀਵ ਹੈ। ਜਿਸ ਦਾ ਅਰਥ ਹੈ ਕਿ ਉਸ ਦੀ ਕਰਨੀ ਪਸ਼ੂਆਂ ਪ੍ਰਿੰਦਿਆਂ ਵਾਂਗ—ਆਪਣੀਆਂ ਬਾਇਆਲੋਜੀਕਲ ਰੁਚੀਆਂ ਦੀ ਹੱਦ-ਬੰਦੀ ਦੇ ਅੰਦਰ ਹੀ ਮਹਿਦੂਦ ਨਹੀਂ। ਉਨ੍ਹਾਂ ਦੀ ਕੈਦ ਵਿਚ ਨਹੀਂ। ਜੇ ਉਹ ਆਪਣੀਆਂ ਬਾਇਆਲੋਜੀਕਲ ਰੁਚੀਆਂ ਦਾ ਤੋਰਿਆ ਹੀ ਤੁਰਦਾ ਹੁੰਦਾ, ਜੇ ਉਹ ਜਾਨਵਰਾਂ ਵਾਂਗ ਬਾਇਆਲੋਜੀਕਲ ਪੱਧਰ ਤੇ ਹੀ ਜੀਊਂਦਾ ਹੁੰਦਾ, ਆਪਣੀ ਬਾਇਆਲੋਜੀਕਲ ਬਣਤਰ ਦੇ ਅੰਦਰ ਅੰਦਰ ਜੇ ਉਸਦੀ ਜ਼ਿੰਦਗੀ ਸਮਾਜਕ ਨਾ ਹੋਈ ਹੁੰਦੀ ਤਾਂ ਜਿਸ ਤਰ੍ਹਾਂ ਮਨੁਖ ਜਾਤੀ ਦੇ ਇਤਿਹਾਸ ਵਿਚ ਤਰਜ਼ੇ-ਜ਼ਿੰਦਗੀਆਂ, ਆਰਥਕ ਸਮਾਜਕ ਨਿਜ਼ਾਮ ਬਦਲਦੇ ਆਏ ਹਨ, ਇਹ ਮੁਮਕਿਨ ਨਾ ਹੁੰਦਾ। ਜਾਨਵਰਾਂ ਵਾਂਗ ਉਸ ਦੀ ਨਸਲ ਵੀ ਜ਼ਿੰਦਗੀ ਦੀ ਜਿਸ ਵਹਿਣ ਵਿਚ ਉਸਦੀਆਂ ਬਾਇਆਲੋਜੀਕਲ ਰੁਚੀਆਂ ਪਾ ਦੇਂਦੀਆਂ, ਉਸ ਵਹਿਣ ਵਿਚ ਹੀ

ਤੁਰੀ ਜਾਂਦੀ। ਜਿਸ ਤਰ੍ਹਾਂ ਪਿੱਛੇ ਜ਼ਿਕਰ ਕੀਤਾ ਜਾ ਚੁਕਾ ਹੈ ਬੰਦੇ ਦੇ ਸਮਾਜਕ ਜੀਵ ਹੋਣ ਨੇ ਉਸ ਦੀਆਂ ਬਾਇਆਲੋਜੀਕਲ ਰੁਚੀਆਂ ਦੀ ਕਾਇਆਂ ਪਲਟੀ ਕਰ ਕੇ ਉਨ੍ਹਾਂ ਨੂੰ ਸਮਾਜਕ ਬਣਾ ਲਿਆ ਹੈ। ਉਨ੍ਹਾਂ ਨੂੰ ਜਜ਼ਬੇ ਆਦਿ ਬਣਾ ਤੋਰਿਆ ਹੈ। ਸੋ ਬੰਦਾ ਸਮਾਜਕ ਹੋਈਆਂ ਆਪਣੀਆਂ ਬਾਇਆਲੋਜੀਕਲ ਰੁਚੀਆਂ ਦਾ—ਜਜ਼ਬੇ ਬਣੀਆਂ ਇਨ੍ਹਾਂ ਰੁਚੀਆਂ ਦਾ, ਆਪਣੀ ਕਲਚਰ ਦਾ, ਆਪਣੇ ਨਜ਼ਰੀਏ ਦਾ, ਮੂਲ ਰੂਪ ਵਿਚ ਆਪਣੀ ਚੇਤੰਨਤਾ ਦਾ ਤੋਰਿਆ ਤੁਰਦਾ ਹੈ। ਸਮਾਜ ਵਿਚ ਜੋ ਕੁਛ ਵੀ ਹੋਣਾ ਹੈ, ਅੰਤ ਕੀਤਾ ਕਰਾਇਆ ਤਾਂ ਬੰਦੇ ਦਾ ਹੀ ਹੋਣਾ ਹੋਇਆ। ਸੋ ਉਸਾਰ, ਉਸਦਾ ਵਿਚਾਰਧਾਰਕ ਕਲਚਰਲ ਮੁਹਾਜ਼, ਵਿਚਾਰਧਾਰਕ ਕਲਚਰਲ ਅਡੰਬਰ ਸਮਾਜਕ ਵੇਗ ਦਾ ਲਾਜ਼ਮੀ ਸਦੀਵੀ ਅੰਗ ਹੈ। ਇਸ ਦੇ ਬਗ਼ੈਰ ਸਮਾਜਕ ਵੇਗ ਚਲ ਹੀ ਨਹੀਂ ਸਕਦਾ। ਇਹ ਹੀ ਅਰਥ ਹੈ ਬੰਦੇ ਦੇ ਆਪਣੀ ਚੇਤੰਨਤਾ ਦੇ ਚਲਾਏ ਚਲਣ ਦਾ। ਸਮਾਜ ਦੀ ਆਰਥਕ ਨੀਂਹ ਨੇ, ਪੈਦਾਵਾਰ ਦੇ ਰੂਪ ਨੇ ਵੀ ਅੰਤ ਚਲਾਏ ਤਾਂ ਬੰਦੇ ਦੇ ਹੀ ਚਲਣਾ ਹੁੰਦਾ ਹੈ। ਅਤੇ ਬੰਦੇ ਦੀ ਬਣਤਰ ਹੈ ਸਭ ਸਮਾਜਕ ਰਿਸ਼ਤਿਆਂ ਦਾ ਮਜਮੂਆ। ਸਿਰਫ਼ ਆਰਥਕ ਪੱਧਰ ਦੇ ਰਿਸ਼ਤਿਆਂ ਦਾ ਮਜਮੂਆ ਨਹੀਂ। ਇਸ ਵਾਸਤੇ ਹੀ ਸਮਾਜ ਦੀ ਆਰਥਕ ਨੀਂਹ ਪੈਦਾਵਾਰ ਦਾ ਰੂਪ ਨਿਰੇ ਆਰਥਕ ਰਿਸ਼ਤਿਆਂ ਦੇ ਆਧਾਰ ਤੇ, ਨੀਂਹ ਦੇ ਰਿਸ਼ਤਿਆਂ ਦੇ ਆਧਾਰ ਤੇ ਚਲ ਹੀ ਨਹੀਂ ਸਕਦਾ। ਉਸਾਰ ਤੋਂ ਬਗ਼ੈਰ, ਉਸਦੇ ਰਿਸ਼ਤਿਆਂ ਤੋਂ ਬਗ਼ੈਰ ਉਸਦੇ ਚਲਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਇਸ ਵਾਸਤੇ ਹੀ ਪੈਦਾਵਾਰ ਦੇ ਰਿਸ਼ਤਿਆਂ ਵਿਚ ਸਮੇਤ ਉਸਾਰ ਦੇ ਰਿਸ਼ਤਿਆਂ ਦੇ, ਸਾਰੇ ਸਮਾਜਕ ਰਿਸ਼ਤੇ ਆਉਂਦੇ ਹਨ। ਸਿੱਧੇ ਲਫ਼ਜ਼ਾਂ ਵਿਚ ਤਰਜ਼ੇ-ਜ਼ਿੰਦਗੀ ਕੋਈ ਵੀ ਹੋਵੇ, ਮਾਇਆ ਦੀ ਹੋਵੇ, ਨਾਮ ਦੀ ਹੋਵੇ, ਦੋਹਾਂ ਕਿਸਮਾਂ ਵਿਚੋਂ ਕਿਸੇ ਕਿਸਮ ਦੀ ਵੀ ਹੋਵੇ, ਆਪਣੀ ਕਲਚਰ ਪੈਦਾ ਕਰਨ ਤੋਂ ਬਗ਼ੈਰ, ਆਪਣਾ ਨਜ਼ਰੀਆ ਸਿਰਜਣ ਤੋਂ ਬਗ਼ੈਰ, ਆਪਣੀ ਵਸੋਂ ਦੇ ਦਿਲਾਂ ਦਿਮਾਗ਼ਾਂ ਨੂੰ, ਉਨ੍ਹਾਂ ਵਿਚ ਢਾਲਣ ਤੋਂ ਬਗ਼ੈਰ ਚਲ ਹੀ ਨਹੀਂ ਸਕਦੀ। ਹਾਲਾਤ ਦੇ ਪ੍ਰਸੰਗ ਵਿਚ ਵਿਚਾਰਧਾਰਕ ਕਲਚਰਲ ਮੁਹਾਜ਼ ਦੀ ਅਹਿਮੀਅਤ ਕਿਸੇ ਕੋਲੋਂ ਵੀ ਗੁੱਝੀ ਨਹੀਂ ਹੋਣੀ ਚਾਹੀਦੀ। ਇਸ ਮੁਹਾਜ਼ ਦੀ ਅਹਿਮੀਅਤ 'ਤੇ ਪਿੱਛੇ ਵੀ ਬਹੁਤ ਤਰਜੀਹ ਦਿੱਤੀ ਜਾ ਚੁਕੀ ਹੈ। ਫਿਰ ਵੀ ਇਹ ਦੁਹਰਾਉਣਾ ਬੇਲੋੜਾ ਨਹੀਂ ਕਿ ਬੰਦੇ ਦੀ ਆਜ਼ਾਦੀ ਦੇ ਪੈਂਤੜੇ ਵਾਸਤੇ ਗੱਲ ਸ਼ੁਰੂ ਹੀ ਇਸ ਮੁਹਾਜ਼ ਤੋਂ ਹੁੰਦੀ ਹੈ। ਨੀਂਹ ਵਲੋਂ ਗੱਲ ਸ਼ੁਰੂ ਹੋ ਹੀ ਨਹੀਂ ਸਕਦੀ। ਇਥੇ ਸਿਰਫ਼ ਏਨਾ ਕਹਿਣਾ ਹੀ ਕਾਫ਼ੀ ਹੈ ਕਿ ਸਾਰੀ ਗੁਰਬਾਣੀ ਵਿਚਾਰਧਾਰਕ ਕਲਚਰਲ ਮੁਹਾਜ਼ ਦਾ ਹੀ ਮਸਲਾ ਹੈ। ਉਸਦੀ ਹੀ ਕਰਨੀ ਹੈ। ਇਹ ਨਾਮ ਦੀ ਤਰਜ਼ੇ-ਜ਼ਿੰਦਗੀ ਦਾ ਨਜ਼ਰੀਆ, ਜ਼ਿੰਦਗੀ ਦਾ ਸਹੀ ਨਜ਼ਰੀਆ, ਬੰਦੇ ਦੀ, ਸਰਬੱਤ ਦੀ ਆਜ਼ਾਦੀ ਦਾ ਨਜ਼ਰੀਆ ਪੇਸ਼ ਕਰਦੀ ਹੈ। ਉਸਨੂੰ ਵਿਸਥਾਰ ਨਾਲ ਦਿਲਾਂ ਦਿਮਾਗ਼ਾਂ ਵਿਚ ਵਸਾਉਂਦੀ ਹੈ। ਬੰਦੇ ਦੀ ਆਜ਼ਾਦੀ ਦੀ, ਉਸਦੀ ਸਫ਼ਲਤਾ ਦੀ ਕਲਚਰ ਉਸਾਰਦੀ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਸਿਰਜੇ, ਬੰਦੇ ਦੀ ਗੁਲਾਮੀ ਦੇ, ਮਾਇਆ ਦੇ ਬੰਧਨ ਦੇ ਨਜ਼ਰੀਏ ਨੂੰ ਸੰਘੋਂ ਲੈਂਦੀ ਹੈ। ਉਸਦੀ ਮਾਰੂ ਕਲਚਰ ਦੀਆਂ ਜੜ੍ਹਾਂ ਉਖੇੜਦੀ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ, ਉਸਦੇ ਹਰ ਪਹਿਲੂ ਦਾ ਕਰੀਟੀਕ ਪੇਸ਼ ਕਰਨ ਵਿਚ ਜ਼ਿੰਦਗੀ ਦੇ ਹਰ ਪਹਿਲੂ, ਹਰ ਮੁਹਾਜ਼ ਤੇ ਨਾਮ ਨੂੰ ਪੇਸ਼ ਕਰਨ ਵਿਚ ਗੁਰਬਾਣੀ ਕੰਮ ਇਕ ਹੀ

ਕਰਦੀ ਹੈ। ਉਹ ਮਜ਼੍ਹਬੀ ਮੁਹਾਵਰੇ ਵਿਚ ਜ਼ਿੰਦਗੀ, ਮਾਇਆ ਦੇ ਬੰਧਨ ਤੋਂ ਬੰਦੇ ਦੀ ਰਿਹਾਈ ਦੀ, ਉਸਦੀ ਆਜ਼ਾਦੀ ਦੀ, ਸਰਬੱਤ ਦੀ ਆਜ਼ਾਦੀ ਦੀ ਧੁਰ ਸਿਰ ਸਮਝ ਲੈਂਦੀ ਹੈ। ਅਤੇ ਜਜ਼ਬੇ ਦੀ, ਕਲਪਣਾ ਦੀ ਪੱਧਰ ਤੇ ਨਾਮ ਦੀ ਰੀਹਰਸਲ ਕਰਵਾਉਂਦੀ ਹੈ। ਬੰਦੇ ਦੀ ਮਨਮੁਖੀ ਬਣਤਰ ਨੂੰ ਖ਼ਤਮ ਕਰ ਕੇ ਗੁਰਮੁਖ ਦੀ ਸਿਰਜਣਾ ਕਰਦੀ ਹੈ। ਬੰਦੇ ਨੂੰ, ਉਸਦੇ ਸਮਾਜਕ ਮਨੁੱਖੀ ਅਮਲ ਨੂੰ ਸਰਬੱਤ ਦੀ ਆਜ਼ਾਦੀ ਦੇ ਪੈਂਤੜੇ ਤੇ ਲਿਆਉਂਦੀ ਹੈ। ਮੋਟੇ ਤੌਰ ਤੇ ਤਾਂ ਹਰ ਇਕ ਨੂੰ ਸਮਝ ਹੀ ਹੁੰਦੀ ਹੈ ਕਿ ਪੇਸ਼ ਸਿਚੂਏਸ਼ਨ ਦੀ ਸਹੀ ਸਮਝ ਤੋਂ ਬਗ਼ੈਰ ਸਮਾਜਕ ਮਨੁਖੀ ਅਮਲ ਮੂਲ ਰੂਪ ਵਿਚ ਅੰਨ੍ਹੇ ਦੇ ਥੇਹ ਹੀ ਹੁੰਦਾ ਹੈ। ਪਰ ਹਰ ਬੰਦੇ ਨੂੰ ਜ਼ਿੰਦਗੀ ਦੀ ਸਮਝ ਵਿਚ ਸਿਧਾਂਤ ਦੀ ਅਹਿਮੀਅਤ ਦਾ, ਉਸਦੇ ਰੋਲ ਦਾ ਅਹਿਸਾਸ ਨਹੀਂ ਹੁੰਦਾ। ਉਸਨੂੰ ਕਿਆਸ ਹੀ ਨਹੀਂ ਹੁੰਦੀ ਕਿ ਆਜ਼ਾਦੀ ਦੇ ਪੈਂਤੜੇ ਦੇ ਸਹੀ ਸਾਇੰਟਿਫ਼ਿਕ ਸਿਧਾਂਤ ਤੋਂ ਬਗ਼ੈਰ ਆਜ਼ਾਦੀ ਦਾ ਸੁਪਨਾ ਵੀ ਨਹੀਂ ਲਿਆ ਜਾ ਸਕਦਾ ਅਤੇ ਸਮਾਜਕ ਹਾਲਾਤ ਚੋਂ, ਕਿਸੇ ਨਾ ਕਿਸੇ ਸ਼ਕਲ ਵਿਚ ਕਾਬਜ਼ ਤਰਜ਼ੇ-ਜ਼ਿੰਦਗੀ ਦੇ ਵਿਰੋਧੀ ਲੋਕਾਂ ਦੇ ਕੀਤੇ ਅਮਲ 'ਚੋਂ ਆਜ਼ਾਦੀ ਦਾ ਸਿਧਾਂਤ ਆਪਣੇ ਆਪ ਸਹਜ-ਸੁਭਾਅ ਹੀ ਪੈਦਾ ਨਹੀਂ ਹੋ ਜਾਂਦਾ। ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਵਿਰੁਧ, ਸਮਾਜਕ ਮਨੁਖੀ ਅਮਲ ਚੋਂ, ਆਜ਼ਾਦੀ ਦੇ ਪੈਂਤੜੇ ਦਾ ਸਹੀ ਸਿਧਾਂਤ ਅਰਕਣਾਂ, ਪੇਸ਼ ਕਰਨਾ ਕੋਈ ਖਾਲਾ ਜੀ ਦਾ ਵਾੜਾ ਨਹੀਂ ਅਤੇ ਨਾ ਹੀ ਇਹ ਹਾਰੀ-ਸਾਰੀ ਦਾ ਕੰਮ ਹੈ। ਇਥੇ ਹਰ ਕਿਸਮ ਦੀ ਗਲਤੀ ਦੇ ਪੈਣ ਦਾ ਅਮਕਾਨ ਹੁੰਦਾ ਹੈ। ਗੁਰਬਾਣੀ ਦੇ ਅਨੁਸਾਰ ਮਾਇਆ ਦੇ ਬੰਧਨ ਤੋਂ ਬੰਦੇ ਦੀ ਰਿਹਾਈ, ਉਸਦੀ ਜ਼ਿੰਦਗੀ ਦੀ ਸਫਲਤਾ ਵਾਸਤੇ, ਬੰਦੇ ਦੀ, ਸਰਬੱਤ ਦੀ ਆਜ਼ਾਦੀ ਵਾਸਤੇ ਜਦੋ-ਜਹਿਦ ਵਿਚ ਵਿਚਾਰਧਾਰਕ ਕਲਚਰਲ ਮੁਹਾਜ਼ ਦੀ ਕੀ ਅਹਿਮੀਅਤ ਹੈ, ਸਹੀ ਸਿਧਾਂਤ ਦਾ, ਵਿਧਾਰਧਾਰਕ ਕਲਚਰਲ ਅਗਵਾਈ ਦਾ ਕਿੰਨਾ ਅਹਿਮ ਰੋਲ ਹੈ ਇਹ ਉਸਦੇ ਪੇਸ਼ ਕੀਤੇ ਸਤਿਗੁਰੂ ਦੇ ਰੋਲ ਤੋਂ, ਜ਼ਿੰਦਗੀ ਵਿਚ ਸਤਿਗੁਰੂ ਦੇ ਅਸਥਾਨ ਤੋਂ ਭਲੀ ਭਾਂਤ ਜ਼ਾਹਿਰ ਹੈ। ਗੁਰਬਾਣੀ ਦੇ ਅਨੁਸਾਰ ਨਾਮ ਦੀ ਤਰਜ਼ੇ-ਜ਼ਿੰਦਗੀ ਦੇ, ਸਰਬੱਤ ਦੀ ਆਜ਼ਾਦੀ ਦੇ ਪੈਂਤੜੇ ਦੇ ਵਿਚਾਰਧਾਰਕ ਕਲਚਰਲ ਮੁਹਾਜ਼ ਤੇ ਬਿਰਾਜਮਾਨ ਕੌਣ ਹੈ? ਸਪਸ਼ਟ ਹੀ ਗੁਰਬਾਣੀ ਦਾ ਰੱਬ ਆਪ। ਮਾਇਆ ਦੇ ਬੰਧਨ ਤੋਂ ਬੰਦੇ ਦੀ ਰਿਹਾਈ ਵਾਸਤੇ, ਨਾਮ ਦੀ ਸਰਬੱਤ ਦੀ ਆਜ਼ਾਦੀ ਦੀ ਪ੍ਰਾਪਤੀ ਵਾਸਤੇ ਵਿਚਾਰਧਾਰਕ ਕਲਚਰਲ ਅਗਵਾਈ ਗੁਰਬਾਣੀ ਦੇ ਰੱਬ ਦੀ ਆਪਣੀ ਹੈ।

ਸਤਿਗੁਰੁ ਮੇਰਾ ਸਦਾ ਸਦਾ ਨ ਆਵੈ ਨਾ ਜਾਇ।
ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ।

—ਗੁਰੂ ਰਾਮਦਾਸ (759)

ਹਮ ਚਾਕਰ ਗੋਬਿੰਦ ਕੇ ਠਾਕੁਰੁ ਮੇਰਾ ਭਾਰਾ।
ਕਰਨ ਕਰਾਵਨ ਸਗਲ ਬਿਧਿ ਸੋ ਸਤਿਗੁਰੂ ਹਮਾਰਾ।

—ਗੁਰੂ ਅਰਜਨ (399)

ਵੇਖਣ ਨੂੰ ਤਾਂ ਇਹ ਹੀ ਲਗਦਾ ਹੈ ਕਿ ਗੁਰੂ ਸਾਹਿਬ ਇਥੇ ਉਸ ਰੱਬ ਨੂੰ ਆਪਣਾ ਸਤਿਗੁਰੂ ਕਹਿ ਰਹੇ ਹਨ ਜੋ ਸਦਾ ਹੈ। ਨਾ ਆਉਂਦਾ ਹੈ ਤੇ ਨਾ ਜਾਂਦਾ ਹੈ। ਪਰ ਪ੍ਰੋਫੈਸਰ

ਸਾਹਿਬ ਸਿੰਘ ਇਨ੍ਹਾਂ ਤੁਕਾਂ ਦਾ ਅਰਥ ਕੁਛ ਹੋਰ ਤਰ੍ਹਾਂ ਕਰਦੇ ਹਨ "ਹੇ ਭਾਈ! ਪਿਆਰਾ ਗੁਰੂ (ਦੱਸਦਾ ਹੈ ਕਿ) ਪਰਮਾਤਮਾ ਸਦਾ ਹੀ ਕਾਇਮ ਰਹਿਣ ਵਾਲਾ ਹੈ, ਉਹ ਨਾ ਜੰਮਦਾ ਹੈ ਨਾ ਮਰਦਾ ਹੈ। ਉਹ ਪੁਰਖ-ਪ੍ਰਭੂ ਕਦੇ ਨਾਸ ਹੋਣ ਵਾਲਾ ਨਹੀਂ, ਉਹ ਸਭਨਾਂ ਵਿਚ ਮੌਜੂਦ ਹੈ"। ਗੁਰਬਾਣੀ ਰੱਬ ਦੀ ਆਪਣੀ ਅਗਵਾਈ ਵਾਲਾ ਤੱਥ ਐਨਾ ਸਪਸ਼ਟ ਕਰਦੀ ਹੈ ਕਿ ਖਾਸ ਤੁਕਾਂ ਦੇ ਥੋਹੜੇ ਐਧਰ ਓਧਰ ਅਰਥ ਕੀਤਿਆਂ ਇਸ ਤੱਥ ਨੂੰ ਕੋਈ ਆਂਚ ਨਹੀਂ ਆਉਂਦੀ। ਗੁਰਬਾਣੀ ਦੀ ਬੁਨਿਆਦੀ ਪੋਜ਼ੀਸ਼ਨ ਇਹ ਹੈ ਕਿ ਰਬ ਘਟਿ ਘਟਿ ਵਿਚ ਵਸਦਾ ਹੈ। ਹਰ ਇਕ ਵਿਚ ਵਸਦਾ ਹੈ। 'ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ'। 'ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ'। ਰੱਬ ਦੀ 'ਜੋਤਿ' ਤਾਂ ਹਰ ਇਕ ਵਿਚ ਹੈ। ਰੱਬ ਹਰ ਇਕ ਵਿਚ ਵਸਦਾ ਹੈ। ਪਰ ਆਮ ਬੰਦੇ ਵਿਚ ਤੇ ਸਤਿਗੁਰੂ ਵਿਚ ਬੁਨਿਆਦੀ ਫ਼ਰਕ ਹੈ। ਆਮ ਬੰਦੇ ਵਿਚ ਮਾਇਆ ਕੂੜ ਦੀ 'ਪਾਲਿ' ਖੜੀ ਕਰ ਦੇਂਦੀ ਹੈ। ਅਤੇ ਮਾਇਆ ਦਾ, ਹਉਮੈ ਦਾ ਬੁਲਾਇਆ ਬੋਲਦਾ ਹੈ ਅਤੇ ਉਨ੍ਹਾਂ ਦੀ ਕਰਵਾਈ ਹੀ ਕਰਨੀ ਕਰਦਾ ਹੈ। ਪਰ ਸਤਿਗੁਰੂ ਵਿਚ ਕੂੜ ਦੀ 'ਪਾਲਿ' ਦੇ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਮਨੁਖੀ ਜਾਮੇ ਵਿਚ ਜੋ ਸਤਿਗੁਰੂ ਹੈ ਉਹ ਰੱਬ ਦਾ, ਉਸਦੇ ਸੱਚ ਦਾ, ਉਸਦੇ ਹੁਕਮ ਦਾ ਮਾਧਿਅਮ ਹੈ।

ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ।

—ਗੁਰੂ ਨਾਨਕ (1279)

ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ।
ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ।

—ਗੁਰੂ ਨਾਨਕ (466)

ਤਿਸੁ ਮਿਲੀਐ ਸਤਿਗੁਰ ਸਜਣੈ ਜਿਸੁ ਅੰਤਰਿ ਹਰਿ ਗੁਣਕਾਰੀ।

—ਗੁਰੂ ਰਾਮਦਾਸ (586)

ਸਤਿਗੁਰ ਵਿਚਿ ਆਪਿ ਵਰਤਦਾ ਹਰਿ ਆਪੇ ਰਖਣਹਾਰੁ।

—ਗੁਰੂ ਰਾਮਦਾਸ (302)

ਸਚੁ ਸਚਾ ਸਤਿਗੁਰੁ ਅਮਰੁ ਹੈ ਜਿਸੁ ਅੰਦਰਿ ਹਰਿ ਉਰਿਧਾਰਿਆ।

—ਗੁਰੂ ਰਾਮਦਾਸ (310)

ਤੁਧੁ ਆਪੇ ਆਪੁ ਰਖਿਆ ਸਤਿਗੁਰ ਵਿਚਿ ਗੁਰੁ ਆਪੇ ਤੁਧੁ ਸਵਾਰਿਆ।

—ਗੁਰੂ ਰਾਮਦਾਸ (311)

ਸਤਿਗੁਰੁ ਪੁਰਖੁ ਅਗੰਮੁ ਹੈ ਜਿਸੁ ਅੰਦਰਿ ਹਰਿ ਉਰਿਧਾਰਿਆ।

—ਗੁਰੂ ਰਾਮਦਾਸ (321)

ਮਨੁਖੀ ਜਾਮੇ ਵਿਚ ਜੋ ਸਤਿਗੁਰੂ ਹੈ ਉਹ ਆਪਣੇ ਰੱਬ ਦਾ ਬੁਲਾਇਆ ਹੀ ਬੋਲਦਾ ਹੈ।

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ।

—ਗੁਰੂ ਨਾਨਕ (722)

ਅਗਮ ਅਗੋਚਰੁ ਸਚੁ ਸਾਹਿਬੁ ਮੇਰਾ । ਨਾਨਕੁ ਬੋਲੈ ਬੋਲਾਇਆ ਤੇਰਾ ।

—ਗੁਰੂ ਅਰਜਨ (743)

ਏਹੁ ਅਖਰੁ ਤਿਨਿ ਆਖਿਆ ਜਿਨਿ ਜਗਤੁ ਸਭੁ ਉਪਾਇਆ ।

—ਗੁਰੂ ਰਾਮਦਾਸ (306)

ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ
ਹਰਿ ਕਰਤਾ ਆਪਿ ਮੁਹਹੁ ਕਢਾਏ ।

—ਗੁਰੂ ਰਾਮਦਾਸ (308)

ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ।

—ਗੁਰੂ ਅਰਜਨ (763)

'ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ' ਹੈ ਕੀ? ਸਪਸ਼ਟ ਹੀ ਸਰਬੱਤ ਦੀ ਆਜ਼ਾਦੀ ਦਾ ਸਚ ਜੋ ਸਤਿਗੁਰੂ ਦੇ ਮੂੰਹ ਚੜ੍ਹ ਬੋਲ ਰਿਹਾ ਹੈ। ਸਾਡੀ ਬੋਲੀ ਵਿਚ ਸਤਿਗੁਰੂ ਹੀ ਹੈ ਉਹ ਸਰਬੱਤ ਦੀ ਸਾਂਝ ਦਾ, ਸਰਬੱਤ ਦੀ ਆਜ਼ਾਦੀ ਦਾ 'ਮਾਨਸ ਕੀ ਜਾਤਿ ਸਭੈ ਏਕੋ ਪਹਿਚਾਨਬੋ' ਦਾ ਸਚ ਜਿਸਦੇ ਮੂੰਹ ਚੜ੍ਹ ਬੋਲਦਾ ਹੈ। ਜ਼ਿੰਦਗੀ ਵਿਚ ਰਾਹ ਸਿਰਫ਼ ਦੋ ਹੀ ਹਨ। 'ਲਿਵ ਧਾਤੁ ਦੁਇ ਰਾਹ ਹੈ ਹੁਕਮੀ ਕਾਰ ਕਮਾਇ'। (ਗੁਰੂ ਅਮਰਦਾਸ, 87)। ਜਦੋਂ ਸਤਿਗੁਰੂ 'ਖਸਮ' ਦਾ—ਗੁਰਬਾਣੀ ਵਾਲੇ ਰਬ ਦਾ ਬੁਲਾਇਆ ਬੋਲਦਾ ਹੈ ਤਾਂ ਉਹ ਯਕੀਨਨ ਮਾਇਆ ਦੀ ਮੁਹਾਰਨੀ ਤਾਂ ਬੋਲ ਹੀ ਨਹੀਂ ਰਿਹਾ – ਹਉਮੈ ਦੇ ਲੜ ਤਾਂ ਲਾ ਹੀ ਨਹੀਂ ਰਿਹਾ। ਉਹ ਮਾਇਆ ਦੇ ਬੰਧਨ ਦਾ ਕੂੜ-ਬੰਦੇ ਦੀ ਗੁਲਾਮੀ ਦੀਆਂ ਵਿਚਾਰਧਾਰਕ ਕਲਚਰਲ ਜ਼ੰਜੀਰਾਂ ਦੇ ਪਲਟੇ ਤਾਂ ਬੰਨ੍ਹ ਹੀ ਨਹੀਂ ਰਿਹਾ। ਉਹ ਸਪਸ਼ਟ ਹੀ 'ਲਿਵ' ਦਾ ਰਾਹ ਵਿਖਾ ਰਿਹਾ ਹੈ। ਨਾਮ ਵਰਤਾਅ ਰਿਹਾ ਹੈ। ਬੰਦੇ ਦੀ ਗੁਲਾਮੀ ਦੇ ਵਿਰੁਧ ਸਰਬੱਤ ਦੀ ਆਜ਼ਾਦੀ ਦਾ ਸਚ ਉਸਦੇ ਮੂੰਹ ਚੜ੍ਹ ਬੋਲ ਰਿਹਾ ਹੈ। ਸਤਿਗੁਰੂ ਰੱਬ ਦਾ ਬੁਲਾਇਆ ਹੀ ਬੋਲਦਾ ਹੈ। ਕਰਨੀ ਵੀ ਉਸਦੀ ਕਰਵਾਈ ਹੀ ਕਰਦਾ ਹੈ। ਸਤਿਗੁਰੂ ਸਪਸ਼ਟ ਹੀ ਨਾਮ ਦਾ ਮਨੁਖੀ ਸਰੂਪ ਹੈ।

ਸਤਿਗੁਰ ਵਿਚਿ ਵਡੀ ਵਡਿਆਈ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਵੈ ।

—ਗੁਰੂ ਰਾਮਦਾਸ (303)

ਨਾਮਿ ਰਤਾ ਸਤਿਗੁਰੂ ਹੈ ਕਲਿਜੁਗ ਬੋਹਿਥੁ ਹੋਇ ।
ਗੁਰਮੁਖਿ ਹੋਵੈ ਸੁ ਪਾਰਿ ਪਵੈ ਜਿਨਾ ਅੰਦਰਿ ਸਚਾ ਸੋਇ ।
ਨਾਮ ਸਮ੍ਹਾਲੇ ਨਾਮੁ ਸੰਗ੍ਰਹੈ ਨਾਮੇ ਹੀ ਪਤਿ ਹੋਇ ।
ਨਾਨਕ ਸਤਿਗੁਰੁ ਪਾਇਆ ਕਰਮਿ ਪਰਾਪਤਿ ਹੋਇ ।

—ਗੁਰੂ ਅਮਰਦਾਸ (552)

ਗੁਰੂ ਸਤਿਗੁਰੁ ਬੋਹਲੁ ਹਰਿਨਾਮ ਕਾ

ਵਡਭਾਗੀ ਸਿਖ ਗੁਣ ਸਾਂਝ ਕਰਾਵਹਿ ।

—ਗੁਰੂ ਅਮਰਦਾਸ (590)

ਸਤਿਗੁਰੁ ਬੋਹਿਥੁ ਹਰਿ ਨਾਵ ਹੈ ਕਿਤੁ ਬਿਧਿ ਚੜਿਆ ਜਾਇ ।

—ਗੁਰੂ ਰਾਮਦਾਸ (40)

ਨਾਨਕ ਸਤਿਗੁਰ ਮਿਲਿਐ ਪਾਇਆ ਨਾਮੁ ਧਨੁ ਮਾਲੁ ।

—ਗੁਰੂ ਅਮਰਦਾਸ (317)

ਸਤਿਗੁਰੂ ਮਾਇਆ ਦੇ ਬੰਧਨ ਤੋਂ ਕੁਦਰਤੀ ਪਾਕ ਹੈ। ਉਸ ਉਤੇ ਮਾਇਆ ਦੇ ਕਿਸੇ ਕਿਸਮ ਦੇ ਪ੍ਰਭਾਵ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਮਾਇਆ ਦੇ ਨਾਮ ਦੇ ਇਕੱਠੇ ਹੋਣਾ ਮੁਮਕਿਨ ਹੀ ਨਹੀਂ ।

ਨਾਨਕ ਧਾਤੁ ਲਿਵੈ ਜੋੜੁ ਨ ਆਵਈ ਜੇ ਲੋਚੈ ਸਭੁ ਕੋਇ ।

—ਗੁਰੂ ਰਾਮਦਾਸ (316)

ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ।

—ਗੁਰੂ ਨਾਨਕ (145)

ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ।
ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ ।

—ਗੁਰੂ ਅਮਰਦਾਸ (560)

ਮਾਇਆ ਦੀ ਤਰਜ਼ੇ-ਜ਼ਿੰਦਗੀ ਆਪਣੀ ਤੋਰ ਨੂੰ ਤੋਰਨ ਵਾਸਤੇ ਬੰਦੇ ਦੇ ਮਨ ਵਿਚ ਜੋ ਬਦ ਮਨੋਰਥ ਪਾਉਂਦੀ ਹੈ ਅਤੇ ਜਿਨ੍ਹਾਂ ਦਾ ਤੋਰਿਆ ਮਨਮੁਖ ਉਸ ਤਰਜ਼ੇ-ਜ਼ਿੰਦਗੀ ਨੂੰ ਚਲਾਉਂਦਾ ਹੈ, ਉਨ੍ਹਾਂ ਦੀ ਕਿਸੇ ਵੀ ਕਿਸਮ ਦਾ ਵੀ ਸਤਿਗੁਰੂ ਦੇ ਮਨ ਵਿਚ ਹੋਣਾ ਮੁਮਕਿਨ ਹੀ ਨਹੀਂ ਹੈ ।

ਸੋ ਸਤਿਗੁਰੁ ਜਿ ਸਚੁ ਧਿਆਇਦਾ ਸਚੁ ਸਚਾ ਸਤਿਗੁਰੁ ਇਕੇ ।
ਸੋਈ ਸਤਿਗੁਰੁ ਪੁਰਖੁ ਹੈ ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ ।

—ਗੁਰੂ ਰਾਮਦਾਸ (304)

ਸਚੁ ਸਚਾ ਸਤਿਗੁਰੁ ਪੁਰਖੁ ਹੈ ਜਿਨਿ ਕਾਮੁ ਕ੍ਰੋਧੁ ਬਿਖੁ ਮਾਰਿਆ ।

—ਗੁਰੂ ਰਾਮਦਾਸ (310)

ਤਿਸੁ ਮਿਲੀਐ ਸਤਿਗੁਰ ਪ੍ਰੀਤਮੈ ਜਿਨਿ ਹੰਉਮੈ ਵਿਚਹੁ ਮਾਰੀ ।

—ਗੁਰੂ ਰਾਮਦਾਸ (586)

ਸੂਰਬੀਰ ਵਰੀਆਮ ਕਿਨੈ ਨ ਹੋੜੀਐ ।
ਫਉਜ ਸਤਾਣੀ ਹਾਠ ਪੰਚਾ ਜੋੜੀਐ ।
ਦਸ ਨਾਰੀ ਅਉਧੂਤ ਦੇਨਿ ਚਮੋੜੀਐ ।
ਜਿਣਿ ਜਿਣਿ ਲੈਨ੍ਹਿ ਰਲਾਇ ਏਹੋ ਏਨਾ ਲੋੜੀਐ ।
ਤ੍ਰੈ ਗੁਣ ਇਨ ਕੈ ਵਸਿ ਕਿਨੈ ਨ ਮੋੜੀਐ ।
ਭਰਮੁ ਕੋਟੁ ਮਾਇਆ ਖਾਈ ਕਹੁ ਕਿਤੁ ਬਿਧਿ ਤੋੜੀਐ ।

ਗੁਰੁ ਪੂਰਾ ਆਰਾਧਿ ਬਿਖਮ ਦਲੁ ਫੋੜੀਐ ।
ਹਉ ਤਿਸੁ ਅਗੈ ਦਿਨੁ ਰਾਤਿ ਰਹਾ ਕਰ ਜੋੜੀਐ ।

—ਗੁਰੂ ਅਰਜਨ (522)

ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਸਿਰਜੇ ਬੰਦੇ—ਮਨਮੁਖ ਦੀ ਬਣਤਰ ਦੀ ਬੁਨਿਆਦ ਹੀ ਲਾਜ਼ਮੀ ਹੈ ਹਉਮੈ-ਖ਼ੁਦਗਰਜ਼ੀ, ਲਾਲਚ-ਦੌਲਤ ਦਾ ਲਾਲਚ, ਕਬਜ਼ੇ ਦੀ ਹਵਸ। ਸੋ ਮਾਇਆ ਦੇ ਦਾਇਰੇ ਵਿਚ ਆਪੋ-ਧਾਪੀ ਲਾਜ਼ਮੀ ਅਮਲ ਹੈ। ਉਥੇ ਕੁਦਰਤੀ ਵੈਰੀ ਬਿਗਾਨੇ ਦਾ ਸੰਕਲਪ ਹੀ ਨਹੀਂ। ਰੋਜ਼-ਬ-ਰੋਜ਼ ਸਮਾਜਕ ਮਨੁਖੀ ਅਮਲ ਹੀ ਇਨ੍ਹਾਂ ਤੇ ਆਧਾਰਤ ਹੈ। ਇਸ ਦੇ ਉਲਟ ਨਾਮ ਦੇ ਦਾਇਰੇ ਵਿਚ ਇਨ੍ਹਾਂ ਵਾਸਤੇ ਸਮਾਜਕ ਮਨੁਖੀ ਭੌਂ ਹੀ ਨਹੀਂ। ਸਤਿਗੁਰੂ ਦੇ ਵਾਸਤੇ ਵੈਰੀ ਤੇ ਬਿਗਾਨੇ ਦਾ ਸੰਕਲਪ ਹੀ ਮੁਮਕਿਨ ਨਹੀਂ। ਸਤਿਗੁਰੂ ਤਾਂ ਬੁਲਾਇਆ ਹੀ ਬੋਲਦਾ ਹੈ ਰੱਬ ਦਾ ਅਤੇ ਕਰਾਇਆ ਹੀ ਕਰਦਾ ਹੈ ਰੱਬ ਦਾ, ਉਸਦੇ ਵਾਸਤੇ ਬਿਗਾਨਾ ਤੇ ਓਪਰਾ ਕੌਣ ਤੇ ਕਿਸ ਤਰ੍ਹਾਂ?

ਬਿਸਰਿ ਗਈ ਸਭ ਤਾਤਿ ਪਰਾਈ ।
ਜਬ ਤੇ ਸਾਧ ਸੰਗਤਿ ਮੋਹਿ ਪਾਈ ।
ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ।

—ਗੁਰੂ ਅਰਜਨ (1299)

ਨਾ ਕੋ ਦੂਤੁ ਨਹੀ ਬੈਰਾਈ । ਗਲਿ ਮਿਲਿ ਚਾਲੇ ਏਕੈ ਭਾਈ ।

—ਗੁਰੂ ਅਰਜਨ (887)

ਨਾ ਕੋ ਦੁਸਮਨੁ ਦੋਖੀਆ ਨਾਹੀ ਕੋ ਮੰਦਾ ।
ਗੁਰ ਕੀ ਸੇਵਾ ਸੇਵਕੋ ਨਾਨਕ ਖਸਮੈ ਬੰਦਾ ।

—ਗੁਰੂ ਅਰਜਨ (400)

ਸਤਿਗੁਰੂ ਨਾਮ ਦਾ ਖਜ਼ਾਨਾ ਹੈ। ਉਸਨੂੰ ਸਭ ਆਦਮ-ਜਾਤ ਇਕੋ ਰੱਬ ਦੀ ਔਲਾਦ, ਉਸਦੇ ਪੁੱਤ ਧੀਆਂ ਹੀ ਦਿਸਦੇ ਹਨ। ਉਸਨੂੰ ਸਭ ਇਕੋ ਜਿਹੇ ਹਨ ਅਤੇ ਉਹ ਸਭਸ ਨੂੰ ਇਕੋ ਨਿਗਾਹ ਨਾਲ ਵੇਖਦਾ ਹੈ। ਉਹ ਹਰ ਇਕ ਦਾ ਮਿਤ੍ਰ ਹੈ। ਉਸਨੂੰ ਹਰ ਇਕ ਪਿਆਰਾ ਹੈ।

ਸਤਿਗੁਰੁ ਪੁਰਖੁ ਦਇਆਲੁ ਹੈ ਜਿਸ ਨੋ ਸਮਤੁ ਸਭੁ ਕੋਇ ।
ਏਕ ਦ੍ਰਿਸਟਿ ਕਰਿ ਦੇਖਦਾ ਮਨ ਭਾਵਨੀ ਤੇ ਸਿਧਿ ਹੋਇ ।

—ਗੁਰੂ ਰਾਮਦਾਸ (300)

ਸਤਿਗੁਰੁ ਦਾਤਾ ਦਇਆਲੁ ਹੈ ਜਿਸ ਨੋ ਦਇਆ ਸਦਾ ਹੋਇ ।
ਸਤਿਗੁਰੁ ਅੰਦਰਹੁ ਨਿਰਵੈਰੁ ਹੈ ਸਭੁ ਦੇਖੈ ਬ੍ਰਹਮੁ ਇਕੁ ਸੋਇ ।

—ਗੁਰੂ ਰਾਮਦਾਸ (302)

ਜਿਸੁ ਅੰਤਰੁ ਹਿਰਦਾ ਸੁਧੁ ਹੈ ਤਿਸੁ ਜਨ ਕਉ ਸਭਿ ਨਮਸਕਾਰੀ ।
ਜਿਸੁ ਅੰਦਰਿ ਨਾਮੁ ਨਿਧਾਨੁ ਹੈ ਤਿਸੁ ਜਨ ਕਉ ਹਉ ਬਲਿਹਾਰੀ ।
ਜਿਸੁ ਅੰਦਰਿ ਬੁਧਿ ਬਿਬੇਕੁ ਹੈ ਹਰਿਨਾਮੁ ਮੁਰਾਰੀ ।

ਸੋ ਸਤਿਗੁਰੁ ਸਭਨਾ ਕਾ ਮਿਤੁ ਹੈ ਸਭ ਤਿਸਹਿ ਪਿਆਰੀ ।
ਸਭੁ ਆਤਮਰਾਮੁ ਪਸਾਰਿਆ ਗੁਰ ਬੁਧਿ ਬੀਚਾਰੀ ।

—ਗੁਰੂ ਰਾਮਦਾਸ (589)

ਧਨੁ ਧਨੁ ਸਤਪੁਰਖੁ ਸਤਿਗੁਰੂ ਹਮਾਰਾ
ਜਿਤੁ ਮਿਲਿਐ ਹਮ ਕਉ ਸਾਂਤਿ ਆਈ ।
ਧਨੁ ਧਨੁ ਸਤਪੁਰਖੁ ਸਤਿਗੁਰੂ ਹਮਾਰਾ
ਜਿਤੁ ਮਿਲਿਐ ਹਮ ਹਰਿ ਭਗਤਿ ਪਾਈ ।
ਧਨੁ ਧਨੁ ਹਰਿ ਭਗਤੁ ਸਤਿਗੁਰੂ ਹਮਾਰਾ
ਜਿਸ ਕੀ ਸੇਵਾ ਤੇ ਹਮ ਹਰਿ ਨਾਮਿ ਲਿਵਲਾਈ ।
ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ
ਜਿਨਿ ਵੈਰੀ ਮਿਤ੍ਰ ਹਮ ਕਉ ਸਭ ਸਮਦ੍ਰਿਸਟਿ ਦਿਖਾਈ ।
ਧਨੁ ਧਨੁ ਸਤਿਗੁਰੂ ਮਿਤ੍ਰ ਹਮਾਰਾ
ਜਿਨਿ ਹਰਿ ਨਾਮ ਸਿਉ ਹਮਾਰੀ ਪ੍ਰੀਤਿ ਬਣਾਈ ।

—ਗੁਰੂ ਅਮਰਦਾਸ (594)

ਸੋ ਸਤਿਗੁਰੁ ਪੂਰਾ ਧਨੁ ਧੰਨੁ ਹੈ
ਜਿਨਿ ਹਰਿ ਉਪਦੇਸੁ ਦੇ ਸਭ ਸ੍ਰਿਸਟਿ ਸਵਾਰੀ ।

—ਗੁਰੂ ਰਾਮਦਾਸ (586)

ਸਤਿਗੁਰੂ ਨਾਮ ਦਾ ਸਰੂਪ ਹੈ । ਨਾਮ ਵਰਤਾਉਂਦਾ ਹੈ । ਸਭਸ ਨੂੰ ਨਾਮ ਦਾ ਸਰੂਪ ਹੀ ਬਣਾਉਂਦਾ ਹੈ । ਨਾਮ ਸਭਸ ਨੂੰ ਇਕੋ ਨਜ਼ਰ ਨਾਲ ਵਖਾਉਂਦਾ ਹੈ । ਕੋਈ ਵੈਰੀ ਜਾਂ ਬਿਗਾਨਾ ਨਹੀਂ ਰਹਿਣ ਦੇਂਦਾ । ਸਭ ਆਪਣੇ ਲਗਦੇ ਹਨ, ਪਿਆਰੇ ਲਗਦੇ ਹਨ । ਮਾਇਆ ਦੇ ਪਾਏ ਸਭ ਪੁਆੜੇ, ਪਾੜੇ, ਵੈਰ ਵਿਰੋਧ, ਵਖਰੇਵੇਂ ਨਾਮ ਖ਼ਤਮ ਕਰਾਉਂਦਾ ਹੈ । ਮਨੁਖ ਜਾਤੀ ਨੂੰ ਇਕਾਈ ਵਿਖਾਉਂਦਾ ਹੈ । ਸਰਬੱਤ ਦੀ ਆਪਸ ਵਿਚ ਸਾਂਝ ਬਣਾਉਂਦਾ ਹੈ । ਸਰਬੱਤ ਦੀ ਇਸ ਸਾਂਝ ਦਾ ਦੂਸਰਾ ਖਾਸਾ ਕੀ ਹੈ ? ਮਾਇਆ ਦੇ ਵਹਿਸ਼ੀ ਹੈਵਾਨ ਭੂਤ ਪ੍ਰੇਤ ਬਣਾ ਬੰਦਿਆਂ ਨੂੰ, ਮਨਮੁਖਾਂ ਨੂੰ, ਸਰਬੱਤ ਦੀ ਇਹ ਸਾਂਝ ਮੁੜ ਇਨਸਾਨ ਬਣਾਉਂਦੀ ਹੈ ।

ਪਰੇਤਹੁ ਕੀਤੋਨੁ ਦੇਵਤਾ ਤਿਨਿ ਕਰਣੈਹਾਰੇ ।

—ਗੁਰੂ ਅਰਜਨ (323)

ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ।
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ।

—ਗੁਰੂ ਨਾਨਕ (462-63)

ਇਥੇ 'ਮਾਣਸ' ਮਨਮੁਖਾਂ ਵਾਸਤੇ ਆਇਆ ਹੈ ਅਤੇ ਦੇਵਤੇ ਗੁਰਮੁਖਾਂ ਵਾਸਤੇ । ਜਿਸ ਰਬ ਦਾ ਬੁਲਾਇਆ ਸਤਿਗੁਰੂ ਬੋਲਦਾ ਹੈ, ਜਿਸ ਦਾ ਕਰਵਾਇਆ ਉਹ ਕਰਦਾ ਹੈ, ਜਿਸ ਦੇ ਲੜ ਸਤਿਗੁਰੂ ਸਰਬੱਤ ਨੂੰ ਲਾਉਂਦਾ ਹੈ, ਉਸਦੇ ਨਾਲ ਉਸਦਾ ਆਪਣਾ ਤੇ

ਸਰਬੱਤ ਦਾ ਰਿਸ਼ਤਾ ਕੀ ਹੈ ਜੋ ਸਤਿਗੁਰੂ ਪ੍ਰਗਟ ਕਰਦਾ ਹੈ ?

ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ ।
ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ।
ਤੂੰ ਮੇਰਾ ਰਾਖਾ ਸਭਨੀ ਥਾਈ
ਤਾ ਭਉ ਕੇਹਾ ਕਾੜਾ ਜੀਉ ।

—ਗੁਰੂ ਅਰਜਨ (103)

ਤੂੰ ਮੇਰਾ ਮੀਤੁ ਸਾਜਨੁ ਮੇਰਾ ਸੁਆਮੀ
ਤੁਧੁ ਬਿਨੁ ਅਵਰੁ ਨ ਜਾਨਣਿਆ ।

—ਗੁਰੂ ਅਰਜਨ (132)

ਮਾਇਆ—ਮਾਇਆ ਦੀ ਤਰਜ਼ੇ-ਜ਼ਿੰਦਗੀ ਬੰਦੇ ਨੂੰ ਇਸ ਰੱਬ ਨਾਲੋਂ ਵਿਜੋਗਦੀ ਹੈ। ਵਿਜੋਗ ਇਸ ਵਾਸਤੇ ਧਰਦੀ ਹੈ ਕਿ ਉਸਦੀ ਆਪਣੀ ਹੋਂਦ ਇਸ ਵਿਜੋਗ ਤੋਂ ਬਗ਼ੈਰ ਮੁਮਕਿਨ ਨਹੀਂ ਹੈ। ਬੰਦੇ ਤੇ ਉਸਦੀ ਜ਼ਿੰਦਗੀ ਨੂੰ ਵਿਜੋਗਿਆਂ ਬਗ਼ੈਰ ਨਾ ਮਾਇਆ ਦੀ ਤਰਜ਼ੇ-ਜ਼ਿੰਦਗੀ ਰਾਇਜ ਹੀ ਹੋ ਸਕਦੀ ਹੈ, ਨਾ ਚਲਦੀ ਹੀ ਰਹਿ ਸਕਦੀ ਹੈ। ਇਹ ਵਿਜੋਗ ਹੈ ਕੀ ? ਬੰਦੇ ਵਿਚ ਉਸਦੀ ਜ਼ਿੰਦਗੀ ਵਿਚ ਉਸਦੇ ਸਮਾਜ ਵਿਚ ਹਨ੍ਹੇਰ-ਗਰਦੀ।

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ।
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ।

—ਗੁਰੂ ਅੰਗਦ (463)

ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ।
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ।
ਹਉ ਭਾਲਿ ਵਿਕੁੰਨੀ ਹੋਈ ।
ਆਧੇਰੈ ਰਾਹੁ ਨ ਕੋਈ ।
ਵਿਚਿ ਹਉਮੈ ਕਰਿ ਦੁਖੁ ਰੋਈ ।
ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ।

—ਗੁਰੂ ਨਾਨਕ (145)

ਬੰਦੇ ਦੀ ਜ਼ਿੰਦਗੀ ਦਾ ਨਾਸ ਪੁਟਣਾ, ਉਸਦੀ ਜ਼ਿੰਦਗੀ ਨੂੰ ਘੱਟੇ ਕੌਡੀਆਂ ਰੁਲਾਉਣਾ, ਉਸਦਾ ਧੁਰੋਂ ਸਿਰੋਂ ਸਤਿਆਨਾਸ ਕਰਨਾ, ਬੰਦੇ ਨੂੰ ਬੰਦੇ ਦੀ ਜਾਤੋਂ ਕੁਜਾਤ ਬਣਾਉਣਾ, ਉਸਦੀ ਸਮਾਜਕਤਾ ਨੂੰ ਉਸਦੇ ਨਸਲੀ ਅਸਲੇ ਨੂੰ ਮਲੀਆਮੇਟ ਕਰਨ ਤਕ ਜਾਣਾ ਮਾਇਆ ਦੀ, ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ—ਆਪਣੀ ਹੋਂਦ ਵਾਸਤੇ ਮਜਬੂਰੀ ਹੈ, ਲਾਜ਼ਮੀ ਹੈ। ਇਸ ਕਰਨੀ ਤੋਂ ਬਗ਼ੈਰ ਉਸਦੇ ਵਾਸਤੇ ਹੋਰ ਕੋਈ ਚਾਰਾ ਹੀ ਨਹੀਂ। ਸੋ ਜਿਥੇ ਪਹੁੰਚਣਾ ਬੰਦੇ ਦੀ ਤਕਦੀਰ ਹੈ ਉਥੇ ਉਸਦੇ ਪਹੁੰਚਣ ਤੋਂ ਪਹਿਲਾਂ ਹੀ ਮਾਇਆ ਦੀ ਤਰਜ਼ੇ-ਜ਼ਿੰਦਗੀ ਉਸਨੂੰ ਬੋਚ ਲੈਂਦੀ ਹੈ। ਪੈਸੇ, ਪਦਾਰਥਾਂ ਨਾਲ ਮੋਹ ਕੇ ਉਸਨੂੰ ਉਨ੍ਹਾਂ ਦੇ ਅਧੀਨ ਕਰ ਲੈਂਦੀ ਹੈ। ਉਸਨੂੰ ਗੁਲਾਮ ਬਣਾ ਧਰਦੀ ਹੈ। ਉਸਨੂੰ ਹਉਮੈ ਦਾ ਸਰੂਪ ਬਣਾ ਕੇ ਉਸਦਾ ਹੁਲੀਆ ਹੀ ਵਿਗਾੜ ਧਰਦੀ ਹੈ। ਉਸ ਵਿਚ ਬੰਦਿਆਂ ਵਾਲੀ ਗੱਲ

ਕੋਈ ਰਹਿਣ ਹੀ ਨਹੀਂ ਦੇਂਦੀ। ਉਸਦੇ ਅੰਦਰ ਪੰਜੇ ਪੂਤ, ਜੋ ਉਸਦੇ ਦੁਸ਼ਮਣ ਹਨ, ਵਾੜ ਦੇਂਦੀ ਹੈ। ਉਹ ਉਸਦੇ ਮਨ ਤੇ ਕਬਜ਼ਾ ਮਾਰ ਲੈਂਦੇ ਹਨ। ਉਨ੍ਹਾਂ ਦੀ ਕਰਵਾਈ ਕਰਨੀ ਬੰਦੇ ਦੀ ਜ਼ਿੰਦਗੀ ਵਿਚ, ਉਸਦੇ ਸਮਾਜ ਵਿਚ ਵਹਿਸ਼ਤ ਦੀ ਹਨੇਰੀ ਲੈ ਆਉਂਦੀ ਹੈ। ਇਸ ਕਰਨੀ ਦੀ ਵਹਿਸ਼ਤ ਦੀ ਹਨੇਰੀ, ਰੱਬ ਦੇ ਸੱਚ ਦੇ, ਆਜ਼ਾਦੀ ਦੇ ਰਾਹ ਨੂੰ ਬੰਦੇ ਦੀਆਂ ਮਨਮੁਖ ਦੀਆਂ ਅੱਖਾਂ ਤੋਂ ਐਸ ਤਰ੍ਹਾਂ ਪਰੋਖਿਆਂ ਕਰਦੀ ਹੈ ਕਿ ਉਸਨੂੰ ਇਸ ਰਾਹ ਦਾ ਸੁਪਨਾ ਵੀ ਨਹੀਂ ਆਉਂਦਾ। ਇਸ ਹਾਲਤ ਵਿਚ ਆਪਣੀ ਜ਼ਿੰਦਗੀ ਦੀ ਸਫਲਤਾ ਦਾ, ਸਹੀ ਸਫਲਤਾ ਦਾ ਸੰਕਲਪ ਹੀ ਉਸਦੇ ਮਨ ਵਿਚ ਆਉਣਾ ਮੁਮਕਿਨ ਨਹੀਂ ਹੁੰਦਾ। ਮਾਇਆ ਦੇ ਟੋਟੇ ਚੜ੍ਹੇ ਬੰਦੇ ਨੂੰ—ਮਨਮੁਖ ਨੂੰ ਸੁਖ ਦਾ ਤਾਂ ਮੂੰਹ ਦੇਖਣਾ ਹੀ ਨਸੀਬ ਕਿਸ ਤਰ੍ਹਾਂ ਹੋਣਾ ਹੋਇਆ। ਸੁਖ ਤੇ ਸਫਲਤਾ ਨੇ ਅੰਤ ਇਕੱਠਿਆਂ ਹੀ ਜਾਣਾ ਹੋਇਆ। ਸਫਲਤਾ ਤੋਂ ਬਗੈਰ ਸੁਖ ਨੇ ਪੈਦਾ ਕਿਥੋਂ ਹੋਣਾ ਹੈ? ਵਹਿਸ਼ਤ ਦੀ ਇਸ ਹਨੇਰੀ ਨੂੰ ਖ਼ਤਮ ਕੌਣ ਕਰ ਸਕਦਾ ਹੈ? ਸ਼ਪਸ਼ਟ ਹੀ ਜੋ ਇਸਦੀ ਜਨਮ-ਦਾਤਾ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਮੁਖ ਤਾਸੀਰ ਖ਼ਤਮ ਕਰਨ ਦੇ ਸਮਰੱਥ ਹੈ। ਅਤੇ ਉਸਦੇ ਰਾਹੇ ਸਿਰਫ਼ ਸਤਿਗੁਰੂ ਹੀ ਪਾ ਸਕਦਾ ਹੈ।

ਬਿਨੁ ਸਤਿਗੁਰੁ ਸੇਵੇ ਜਗਤੁ ਮੁਆ ਬਿਰਥਾ ਜਨਮੁ ਗਵਾਇ।

—ਗੁਰੂ ਅਮਰਦਾਸ (591)

ਇਕੋ ਸਤਿਗੁਰੁ ਜਾਗਤਾ ਹੋਰੁ ਜਗੁ ਸੂਤਾ ਮੋਹਿ ਪਿਆਸਿ।
ਸਤਿਗੁਰੁ ਸੇਵਨਿ ਜਾਗੰਨਿ ਸੇ ਜੋ ਰਤੇ ਸਚਿ ਨਾਮਿ ਗੁਣਤਾਸਿ।

—ਗੁਰੂ ਅਮਰਦਾਸ (592-93)

ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ।
ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ।

—ਗੁਰੂ ਅੰਗਦ (1237)

ਇਹ ਕੁੰਜੀ ਸਤਿਗੁਰੂ ਦੇ ਹੱਥ ਕਿਸ ਤਰ੍ਹਾਂ ਹੈ? ਇਸ ਵਾਸਤੇ ਕਿ ਉਹ ਨਾਮ ਦਾ ਸਰੂਪ ਹੈ, ਨਾਮ ਹੀ ਵੰਡਦਾ ਹੈ ਅਤੇ ਸਭਸ ਕੋਲੋਂ ਨਾਮ ਦਾ ਕਰਵਾਇਆ ਅਮਲ ਕਰਵਾ ਕੇ ਉਨ੍ਹਾਂ ਦੇ ਦਵਾਲਿਉਂ ਮਾਇਆ ਦਾ ਬੰਧਨ ਤੁੜਵਾ ਕੇ ਉਨ੍ਹਾਂ ਦੀ ਬੰਦ ਖਲਾਸ ਕਰਵਾਉਂਦਾ ਹੈ। ਗੁਰਬਾਣੀ ਦੇ ਅਨੁਸਾਰ ਸਾਰੇ ਧਰਮਾਂ ਦਾ ਨਿਚੋੜ ਤੇ ਸਚਾਈ ਹਰੀ ਦਾ ਨਾਮ ਹੈ। ਸਾਰੇ ਮਤਾਂ ਦਾ ਨਿਚੋੜ, ਅਸਲਾ ਕੇਵਲ ਨਾਮ ਹੀ ਹੈ।

ਸਾਰ ਭੂਤ ਸਤਿ ਹਰਿ ਕੋ ਨਾਉ।

—ਗੁਰੂ ਅਰਜਨ (289)

ਸਗਲ ਮਤਾਂਤ ਕੇਵਲ ਹਰਿ ਨਾਮ।
ਗੋਬਿੰਦ ਭਗਤ ਕੈ ਮਨਿ ਬਿਸ੍ਰਾਮ।

—ਗੁਰੂ ਅਰਜਨ (296)

ਇਥੇ ਉਨ੍ਹਾਂ ਸਾਰੇ ਮਤਾਂ-ਧਰਮਾਂ ਦਾ ਮਤਲਬ ਹੈ ਜੋ ਮਾਇਆ ਦੇ ਵਿਰੋਧੀ ਹਨ, ਜੋ ਸਰਬੱਤ ਦੀ ਆਜ਼ਾਦੀ ਦੇ ਪੈਂਤੜੇ ਦੇ ਹਨ। ਜੋ ਮਤ ਜਾਂ ਧਰਮ ਮਾਇਆ ਦੀ ਸਿਰਜਣਾ

ਹਨ ਉਨ੍ਹਾਂ ਦਾ ਸਪਸ਼ਟ ਹੀ ਅਸਲਾ ਨਾਮ ਨਹੀਂ ਹੋ ਸਕਦਾ, ਲਾਜ਼ਮੀ ਹਉਮੈ ਹੀ ਹੋਵੇਗਾ। ਨਾਮ ਤੇ ਮਾਇਆ, ਨਾਮ ਤੇ ਹਉਮੈ ਇਕ ਸੁਰ ਹੋ ਹੀ ਕਿਸ ਤਰ੍ਹਾਂ ਸਕਦੇ ਹਨ ? ਨਾਮ ਦਾ ਕਰਤਵ ਤੇ ਮਾਇਆ ਦਾ ਕਰਤਵ ਲਾਜ਼ਮੀ ਇਕ ਦੂਸਰੇ ਦੇ ਵਿਰੋਧੀ ਹਨ ਅਤੇ ਗੁਰਬਾਣੀ ਮੁਢੋਂ ਲੱਗ ਕੇ ਅਖ਼ੀਰ ਤਕ ਇਸ ਵਿਰੋਧ ਨੂੰ ਸਪਸ਼ਟ ਕਰਦੀ ਹੈ।

ਮਾਇਆ ਮੋਹੁ ਸਭੁ ਕੂੜੁ ਹੈ ਕੂੜੋ ਹੋਇ ਗਇਆ।
ਹਉਮੈ ਝਗੜਾ ਪਾਇਓਨੁ ਝਗੜੈ ਜਗੁ ਮੁਇਆ।
ਗੁਰਮੁਖਿ ਝਗੜੁ ਚੁਕਾਇਓਨੁ ਇਕੋ ਰਵਿ ਰਹਿਆ।
ਸਭੁ ਆਤਮ ਰਾਮੁ ਪਛਾਣਿਆ ਭਉਜਲੁ ਤਰਿ ਗਇਆ।

—ਗੁਰੂ ਅਮਰਦਾਸ (790)

ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਆਧਾਰ ਹੀ ਬੰਦੇ ਦੇ ਮਨ ਦੀ ਹਉਮੈ ਵਾਲੀ ਬਣਤਰ ਹੈ। ਉਸ ਤੋਂ ਬਗ਼ੈਰ ਉਸਦੀ ਹੋਂਦ ਹੀ ਮੁਮਕਿਨ ਨਹੀਂ। ਹਉਮੈ ਦਾ ਅਰਥ ਆਮ ਤੌਰ ਤੇ ਸਹੀ ਨਹੀਂ ਲਿਆ ਜਾਂਦਾ। ਹਉਮੈ ਦਾ ਅਰਥ ਹੰਕਾਰ ਨਹੀਂ ਹੈ। ਹੰਕਾਰ ਹਉਮੈ ਵਾਲੀ ਬਣਤਰ ਦੀ ਇਕ ਖਾਸੀਅਤ ਹੈ ਜਿਸ ਤਰ੍ਹਾਂ ਕਾਮ, ਲੋਭ ਉਸ ਦੀਆਂ ਹੋਰ ਖਾਸੀਅਤਾਂ ਵੀ ਹਨ। ਹਉਮੈ ਦਾ ਮੂਲ ਅਰਥ ਖੁਦਗਰਜ਼ੀ ਹੈ। ਹਉਮੈ ਰੱਬ ਦੇ ਪੁੱਤਾਂ-ਧੀਆਂ ਵਿਚ ਲਾਜ਼ਮੀ ਝਗੜੇ ਖੜੇ ਕਰਵਾਉਂਦੀ ਹੈ ਅਤੇ ਜੱਗ ਇਸ ਦੇ ਖੜੇ ਕੀਤੇ ਝਗੜਿਆਂ ਦਾ ਮਾਰਿਆ ਮਰਦਾ ਆ ਰਿਹਾ ਹੈ। ਸਮਾਜਕ ਮਨੁਖੀ ਜ਼ਿੰਦਗੀ ਵਿਚ ਰਾਹ ਹੀ ਦੋ ਹਨ ਇਕ ਮਾਇਆ ਦਾ, ਦੂਸਰਾ ਨਾਮ ਦਾ। ਇਕ ਹਉਮੈ ਦਾ, ਖ਼ੁਦਗਰਜ਼ੀ ਦਾ, ਅਤੇ ਦੂਸਰਾ ਸਾਂਝ ਦਾ, ਸਰਬੱਤ ਦੀ ਸਾਂਝ ਦਾ। ਗੁਰਮੁਖ ਨਾਮ ਦਾ ਸਰੂਪ ਹੈ, ਉਸਨੂੰ ਇਕੋ 'ਰਵਿ ਰਹਿਆ' ਸਪਸ਼ਟ ਦਿਸਦਾ ਹੈ। ਸੋ ਉਹ ਮਾਇਆ ਦੇ ਹਉਮੈ ਆਦਿ ਦੇ ਪਾਏ ਸਭ ਝਗੜੇ ਖਤਮ ਕਰਵਾਉਂਦਾ ਹੈ। 'ਗੁਰਮੁਖਿ ਵੈਰ ਵਿਰੋਧ ਗਵਾਵੈ'।

ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ।

—ਗੁਰੂ ਨਾਨਕ (1290-91)

ਗੁਰਾ ਇਕ ਦੇਹਿ ਬੁਝਾਈ।
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ।

—ਗੁਰੂ ਨਾਨਕ (2)

ਨਾਨਕ ਇਹੁ ਜਗਤੁ ਸਭੁ ਜਲੁ ਹੈ ਜਲ ਹੀ ਤੇ ਸਭ ਹੋਇ।
ਗੁਰ ਪਰਸਾਦੀ ਕੋ ਵਿਰਲਾ ਬੂਝੈ ਸੋ ਜਨੁ ਮੁਕਤੁ ਸਦਾ ਹੋਇ।

—ਗੁਰੂ ਨਾਨਕ (1283)

ਇਹ ਜਗਤ ਸਭ ਰਬ ਦਾ ਰੂਪ ਹੈ ਅਤੇ ਰਬ ਤੋਂ ਹੀ ਪੈਦਾ ਹੋਇਆ ਹੈ।

ਹਰਿ ਕਾ ਸਭੁ ਸਰੀਰੁ ਹੈ ਹਰਿ ਰਵਿ ਰਹਿਆ ਸਭੁ ਆਪੈ।

—ਗੁਰੂ ਅਮਰਦਾਸ (953)

ਕਾਇਆ ਹੰਸ ਧੁਰਿ ਮੇਲੁ ਕਰਤੈ ਲਿਖਿ ਪਾਇਆ।

ਸਭ ਮਹਿ ਗੁਪਤੁ ਵਰਤਦਾ ਗੁਰਮੁਖਿ ਪ੍ਰਗਟਾਇਆ।

—ਗੁਰੂ ਅਮਰਦਾਸ (954)

ਉਰਿ ਧਾਰੈ ਜੋ ਅੰਤਰਿ ਨਾਮੁ।
ਸਰਬ ਮੈ ਪੇਖੈ ਭਗਵਾਨੁ।
ਨਿਮਖ ਨਿਮਖ ਠਾਕੁਰ ਨਮਸਕਾਰੈ।
ਨਾਨਕ ਓਹੁ ਅਪਰਸੁ ਸਗਲ ਨਿਸਤਾਰੈ। —ਗੁਰੂ ਅਰਜਨ (274)

ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ।

—ਗੁਰੂ ਰਾਮਦਾਸ (306)

ਜਿਸ ਤਰ੍ਹਾਂ ਗੁਰਬਾਣੀ ਮਾਇਆ ਤੇ ਹਉਮੈ ਆਦਿ ਦੇ ਅਸਲੇ ਬਾਬਤ ਕੋਈ ਕਿਸੇ ਕਿਸਮ ਦਾ ਭੁਲੇਖਾ ਨਹੀਂ ਰਹਿਣ ਦੇਂਦੀ, ਇਸ ਤਰ੍ਹਾਂ ਹੀ ਉਹ ਸਤਿਗੁਰੂ ਤੇ ਨਾਮ ਦੇ ਕਰਤਵ ਬਾਬਤ ਵੀ ਕੋਈ ਸ਼ੱਕ ਨਹੀਂ ਛੱਡਦੀ। ਬੜੇ ਵਿਸਥਾਰ ਨਾਲ ਬਿਆਨ ਕਰਦੀ ਹੈ।

ਜਿਨ ਕੈ ਹਰਿ ਨਾਮੁ ਵਸਿਆ ਸਦ ਹਿਰਦੈ
ਹਰਿਨਾਮੋ ਤਿਨ ਕੰਉ ਰਖਣਹਾਰਾ।
ਹਰਿ ਨਾਮੁ ਪਿਤਾ ਹਰਿ ਨਾਮੋ ਮਾਤਾ
ਹਰਿਨਾਮੁ ਸਖਾਈ ਮਿਤ੍ਰ ਹਮਾਰਾ।
ਹਰਿ ਨਾਵੈ ਨਾਲਿ ਗਲਾ ਹਰਿ ਨਾਵੈ ਨਾਲਿ ਮਸਲਤਿ
ਹਰਿਨਾਮੁ ਹਮਾਰੀ ਕਰਦਾ ਨਿਤ ਸਾਰਾ।
ਹਰਿਨਾਮੁ ਹਮਾਰੀ ਸੰਗਤਿ ਅਤਿ ਪਿਆਰੀ
ਹਰਿ ਨਾਮੁ ਕੁਲੁ ਹਰਿ ਨਾਮੁ ਪਰਵਾਰਾ।
ਜਨ ਨਾਨਕ ਕੰਉ ਹਰਿ ਨਾਮੁ ਹਰਿ ਗੁਰਿ ਦੀਆ
ਹਰਿ ਹਲਤਿ ਪਲਤਿ ਸਦਾ ਕਰੇ ਨਿਸਤਾਰਾ।

—ਗੁਰੂ ਅਰਜਨ (592)

ਪਰ ਜੇ ਗੁਰਬਾਣੀ ਦੀਆਂ ਤੁਕਾਂ ਦੀ ਬੋਲੀ ਵਿਚ ਹੀ ਗੱਲ ਕਹੀ ਜਾਣੀ ਹੈ, ਗੱਲ ਜਿੰਨੀ ਮਰਜ਼ੀ ਹੈ ਲੰਮੀ ਕਰੀ ਜਾਉ। ਗੁਰਬਾਣੀ ਮਾਇਆ ਦੀ ਹਉਮੈ ਆਦਿ ਦੀ ਕਰਤੂਤ ਬਾਬਤ, ਸਤਿਗੁਰੂ ਦੀ, ਨਾਮ ਦੀ ਕਰਨੀ ਬਾਬਤ ਭਰੀ ਪਈ ਹੈ। ਪਰ ਮਸਲਾ ਤਾਂ ਹੈ ਗੁਰਬਾਣੀ ਦੇ ਸੱਚ ਨੂੰ, ਉਸਦੀ ਸਮਾਜਕ ਮਨੁਖੀ ਵਸਤੂ ਨੂੰ ਆਪਣੀ ਬੋਲੀ ਆਪਣੇ ਅੱਜ ਦੇ ਮੁਹਾਵਰੇ ਵਿਚ ਸਮਝਣ ਦਾ, ਪੇਸ਼ ਕਰਨ ਦਾ। ਫੇਰ ਤੁਕ ਤੇ ਤੁਕ ਦੇਈ ਆਉਣ ਦਾ ਕੀ ਮਤਲਬ? ਤੁਕਾਂ ਦੀ ਭਰਮਾਰ ਦੀ ਲੋੜ ਦਾ ਆਰਜ਼ੀ ਕਾਰਨ ਹੈ। ਜੋ ਇਥੇ ਦਿੱਤੀ ਜਾ ਰਹੀ ਗੁਰਬਾਣੀ ਦੀ ਵਿਆਖਿਆ ਹੈ ਅਤੇ ਜੋ ਉਸ ਤੋਂ ਸਮਾਜਕ ਮਨੁਖੀ ਨਤੀਜੇ ਨਿਕਲ ਰਹੇ ਹਨ, ਉਹ ਅੱਜ ਦੇ, ਗੁਰਬਾਣੀ ਦੇ ਅਖੌਤੀ ਵਿਦਵਾਨਾਂ ਨੂੰ ਕਿਸੇ ਕਾਰਨ ਕਰਕੇ ਸੁਖਾਂਦੇ ਨਹੀਂ। ਸੋ ਉਨ੍ਹਾਂ ਕਈ ਤਰ੍ਹਾਂ ਦੀਆਂ ਗੱਲਾਂ ਬਣਾ ਧਰੀਆਂ ਹਨ, ਇਨ੍ਹਾਂ ਨਿਕਲਦੇ ਨਤੀਜਿਆਂ ਨੂੰ ਘੱਟੇ

ਕੌਡੀਆਂ ਰਲਾਉਣ ਵਾਸਤੇ। ਮਿਸਾਲ ਦੇ ਤੌਰ ਤੇ ਇਹ ਸਿਧਾਂਤ ਕੱਢ ਮਾਰਿਆ ਹੈ ਕਿ ਗੁਰਬਾਣੀ ਵਿਚੋਂ ਹਰ ਕਿਸਮ ਦੀਆਂ ਤੁਕਾਂ ਮਿਲ ਜਾਂਦੀਆਂ ਹਨ। ਜਿਵੇਂ ਜਿਨ੍ਹਾਂ ਸਭਸ ਦੀ ਗੁਰੂ ਗ੍ਰੰਥ ਸਾਹਿਬ ਵਿਚ ਬਾਣੀ ਦਰਜ ਹੈ ਉਨ੍ਹਾਂ ਦਾ ਜ਼ਿੰਦਗੀ ਬਾਬਤ, ਸਦੀਵੀ ਸਮਾਜਕ ਮਨੁਖੀ ਮਸਲੇ ਬਾਬਤ ਕੋਈ ਬੱਝਵਾਂ ਨਜ਼ਰੀਆ ਹੀ ਨਹੀਂ ਸੀ। ਸਹੀ ਗਲਤ ਦੀ ਕੋਈ ਪੱਕੀ ਤਮੀਜ਼ ਹੀ ਨਹੀਂ ਸੀ। ਸੋ ਉਨ੍ਹਾਂ ਆਪਸ ਵਿਚ ਵਿਰੋਧੀ ਸਭ ਕਿਸਮ ਦੀਆਂ ਤੁਕਾਂ ਜੜ ਦਿੱਤੀਆਂ ਹਨ। ਮਤਲਬ ਹੈ ਇਕੁੜ-ਦੁਕੜ ਇਕੱਲ-ਕਾਰੀ ਤੁਕ ਦੇ ਆਧਾਰ ਤੇ ਗੁਰਬਾਣੀ ਦੇ ਅਸਲੇ ਬਾਬਤ ਕੁਝ ਵੀ ਨਹੀਂ ਕਿਹਾ ਜਾ ਸਕਦਾ। ਗੁਰਬਾਣੀ ਦੀ ਭਰਵੀਂ ਗਵਾਹੀ ਬਗੈਰ ਕੁਛ ਵੀ ਨਹੀਂ ਮੰਨਿਆ ਜਾ ਸਕਦਾ। ਉਨ੍ਹਾਂ ਨੂੰ ਸ਼ਾਇਦ ਇਹ ਸਮਝ ਹੀ ਨਹੀਂ ਹੈ ਕਿ ਆਪਣੇ ਇਸ ਵਤੀਰੇ ਨਾਲ, ਅਚੇਤ ਹੀ, ਉਹ ਗੁਰਬਾਣੀ ਨੂੰ ਮਜ਼੍ਹਬ ਮੰਨਣੋਂ ਹੀ ਇਨਕਾਰੀ ਹੋਣ ਦੇ ਰਾਹੇ ਹਨ। ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ 'ਖਸਮ ਕੀ ਬਾਣੀ' ਹੈ। ਸਾਰੀ ਦੀ ਸਾਰੀ ਨਾਮ ਹੈ। ਗੱਲ ਉਸਨੂੰ ਸਹੀ ਸਮਝਣ ਦੀ ਹੈ। ਇਸ ਤਰ੍ਹਾਂ ਹੀ ਇਕ ਹੋਰ ਸਿਧਾਂਤ ਇਹ ਘੜਿਆ ਗਿਆ ਹੈ ਕਿ ਸਿੱਖ ਧਰਮ ਤਾਂ ਰੂਹਾਨੀਅਤ ਹੈ। ਇਸਦਾ ਬੰਦੇ ਦੀ, ਦੁਨੀਆਂ ਦੀ ਸੰਸਾਰੀ ਨਾਲ ਕੀ ਤੁਅੱਲਕ? ਦੁਨਿਆਵੀ ਮਸਲਿਆਂ ਨਾਲ ਕੀ ਵਾਸਤਾ? ਜਿਸ ਤਰ੍ਹਾਂ ਰੂਹਾਨੀਅਤ ਦੀ ਆਰਥਕ ਸਮਾਜਕ ਭੌਂ ਹੀ ਨਹੀਂ ਹੁੰਦੀ ਅਤੇ ਉਹ ਸਮਾਜਕ ਮਨੁੱਖੀ ਰੋਲ ਤੋਂ ਬਗੈਰ ਹੀ ਮੁਮਕਿਨ ਹੈ। ਰੂਹਾਨੀਅਤ ਕਿਸਮ ਕਿਸੇ ਦੀ ਵੀ ਹੋਵੇ ਉਸਦਾ ਸਮਾਜਕ ਮਨੁੱਖੀ ਰੋਲ ਲਾਜ਼ਮੀ ਹੁੰਦਾ ਹੈ। ਭਾਵੇਂ ਉਹ ਸਮਾਜਕ ਮਨੁੱਖੀ ਜ਼ਿੰਦਗੀ ਵਲੋਂ ਉਪਰਾਮ ਕਰਵਾਉਂਦੀ ਹੋਵੇ—ਸਮਾਜਕ ਮਨੁੱਖੀ ਮਸਲਿਆਂ ਵਲੋਂ ਅੱਖਾਂ ਮਿਟਵਾਉਂਦੀ ਹੋਵੇ, ਤੇ ਭਾਵੇਂ ਜ਼ਿੰਦਗੀ ਦੀ ਸਹੀ ਚੇਤੰਨਤਾ ਦੇ ਕੇ ਸਮਾਜਕ ਮਨੁੱਖੀ ਮਸਲਾ ਹੱਲ ਕਰਵਾਉਂਦੀ ਹੋਵੇ। ਇਨ੍ਹਾਂ ਲੋਕਾਂ ਨੂੰ ਸ਼ਾਇਦ ਗਿਆਨ ਹੀ ਨਹੀਂ ਕਿ ਮੱਧ ਕਾਲ ਵਿਚ ਜਮਾਤੀ ਜਦੋ-ਜਹਿਦ ਮਿਸਟੇਸਿਜ਼ਮ (Mysticism) ਦੀ ਸ਼ਕਲ ਵਿਚ ਵੀ ਹੋਈ। ਇਨ੍ਹਾਂ ਲੋਕਾਂ ਦੇ ਅਨੁਸਾਰ ਗੁਰੂ ਸਾਹਿਬਾਨ ਦੀ ਅਗਵਾਈ ਹੇਠ ਸਿੱਖ ਲਹਿਰ ਦੀ ਕਰਨੀ ਸਿੱਖ ਧਰਮ ਦਾ ਲਾਜ਼ਮੀ ਜਿਗਰੀ ਅੰਗ ਨਹੀਂ ਸੀ। ਐਵੇਂ ਸਬੱਬੀਂ ਪੈ ਗਿਆ ਨਾਲ ਲਗਦਾ ਕੰਮ ਸੀ। ਇਨ੍ਹਾਂ ਲੋਕਾਂ ਨੂੰ ਸ਼ਾਇਦ ਇਹ ਵੀ ਪਤਾ ਨਹੀਂ ਕਿ ਅੱਜ ਵੀ ਬਹੁਤ ਲੋਕ ਆਪਣੀ ਆਜ਼ਾਦੀ ਵਾਸਤੇ ਲਿਬਰੇਸ਼ਨ ਥਿਆਲੋਜੀ (Liberation Theology) ਦੇ ਆਧਾਰ ਤੇ ਲੜ ਰਹੇ ਹਨ।

ਇਸਦਾ ਜ਼ਿਕਰ ਬਾਰ ਬਾਰ ਕੀਤਾ ਜਾ ਚੁੱਕਾ ਹੈ ਕਿ ਤਰਜ਼ੇ-ਜ਼ਿੰਦਗੀ ਕੋਈ ਵੀ ਹੋਵੇ ਆਪਣਾ ਨਜ਼ਰੀਆ ਪੇਸ਼ ਕਰਨ ਤੋਂ ਬਗੈਰ ਉਸਨੂੰ ਕਲਚਰ ਦੀ ਸ਼ਕਲ ਵਿਚ ਲੋਕਾਂ ਦੇ ਮਨਾਂ ਵਿਚ ਘਰ ਕਰਾਉਣ ਤੋਂ ਬਗੈਰ ਉਹ ਚਲ ਹੀ ਨਹੀਂ ਸਕਦੀ। ਹਰ ਤਰਜ਼ੇ-ਜ਼ਿੰਦਗੀ ਦੀ ਇਹ ਮਜਬੂਰੀ ਇਸ ਵਾਸਤੇ ਹੈ ਕਿ ਬੰਦਾ ਚੂੰਕਿ ਸਮਾਜਕ ਜੀਵ ਹੈ, ਸਮਾਜਕ ਜੀਵ ਹੋਣ ਦੇ ਨਾਤੇ ਚੇਤੰਨ ਜੀਵ ਹੈ। ਉਹ ਆਪਣੀਆਂ ਬਾਇਆਲੋਜੀਕਲ ਰੁਚੀਆਂ ਦਾ ਚਲਾਇਆ ਨਹੀਂ ਚਲਦਾ। ਉਹ ਸਮਾਜਕ ਪੱਧਰ ਤੇ ਜੀਉਂਦਾ ਹੈ। ਉਹ ਸਮਾਜਕ ਹੋਈਆਂ—ਜਜ਼ਬੇ-ਬਣੀਆਂ ਇਨ੍ਹਾਂ ਰੁਚੀਆਂ ਦਾ ਤੋਰਿਆ ਤੁਰਦਾ ਹੈ। ਆਪਣੀ ਕਲਚਰ ਦਾ, ਆਪਣੇ ਨਜ਼ਰੀਏ ਦਾ, ਆਪਣੀ ਚੇਤੰਨਤਾ ਦਾ ਸਿਰਜਿਆ ਸਮਾਜਕ ਮਨੁੱਖੀ ਅਮਲ

ਕਰਦਾ ਹੈ। ਇਸ ਵਾਸਤੇ ਹੀ ਉਸਾਰ ਸਮਾਜਕ ਵੇਗ ਦਾ ਲਾਜ਼ਮੀ ਅੰਗ ਹੈ ਅਤੇ ਵਿਚਾਰਧਾਰਕ ਕਲਚਰਲ ਮੁਹਾਜ਼ ਦੀ ਐਨੀ ਅਹਿਮੀਅਤ ਹੈ। ਮਾਇਆ ਤੇ ਨਾਮ ਦੀਆਂ ਤਰਜ਼ੇ-ਜ਼ਿੰਦਗੀਆਂ ਆਪਸ ਵਿਚ ਧੁਰੋਂ-ਸਿਰੋਂ ਵਿਰੋਧੀ ਹਨ। ਦੋਹਾਂ ਦੇ ਨਜ਼ਰੀਏ, ਕਲਚਰਾਂ ਵੀ ਕੁਦਰਤੀ ਆਪਸ ਵਿਚ ਮੁਢੋਂ ਲੱਗ ਕੇ ਅਖ਼ੀਰ ਤਕ ਵਿਰੋਧੀ ਹਨ। ਹਰ ਤਰਜ਼ੇ-ਜ਼ਿੰਦਗੀ ਵਾਸਤੇ ਲਾਜ਼ਮੀ ਹੁੰਦਾ ਹੈ ਕਿ ਉਹ ਲੋਕਾਂ ਦੇ ਹੱਡਾਂ ਵਿਚ ਵਸਾਵੇ ਕਿ ਜ਼ਿੰਦਗੀ ਦਾ ਅਰਥ ਕੀ ਹੈ ? ਜੀਵਨ ਦਾ ਮਨੋਰਥ ਕੀ ਹੈ ? 'ਲੇਖਾ ਰਬੁ ਮੰਗੇਸੀਆ ਤੂੰ ਆਹੋ ਕੇਹੇ ਕੰਮਿ'। (ਫਰੀਦ)। 'ਜਿਸ ਵਰ ਕਉ ਲੈਨਿ ਤੂ ਆਇਆ। ਰਾਮ ਨਾਮੁ ਸੰਤਨ ਘਰਿ ਪਾਇਆ' (ਗੁਰੂ ਅਰਜਨ, 283)। ਮਾਇਆ ਦੀ ਤਰਜ਼ੇ-ਜ਼ਿੰਦਗੀ ਬੰਦੇ ਨੂੰ ਚਾਟੇ ਲਾਉਂਦੀ ਹੈ ਕਿ ਜ਼ਿੰਦਗੀ ਦਾ ਅਰਥ, ਮਨੋਰਥ ਹੈ ਵੱਧ ਤੋਂ ਵੱਧ ਪੈਸਾ ਬਣਾਉਣਾ, ਪਦਾਰਥਾਂ ਤੇ ਕਬਜ਼ਾ—ਜਾਇਦਾਦ ਬਣਾਉਣਾ। ਜ਼ਿੰਦਗੀ ਦੀ ਨਿਆਮਤ ਹੈ ਪਦਾਰਥਕ ਧਨ। ਇਸ ਮਨੋਰਥ ਦੇ ਅਧੀਨ ਉਸਦੀ ਕਲਚਰ ਕੁਦਰਤੀ ਆਧਾਰਤ ਹੈ ਖ਼ੁਦਗਰਜ਼ੀ ਤੇ, ਲਾਲਚ ਤੇ, ਆਪੋ ਧਾਪੀ ਤੇ, ਖੋਹਾ ਮਾਹੀ ਤੇ, ਵਹਿਸ਼ਤ ਤੇ। ਜ਼ਿੰਦਗੀ ਦਾ ਇਹ ਮਨੋਰਥ ਵਸੀਲਿਆਂ ਨੂੰ ਜ਼ਿੰਦਗੀ ਦਾ ਮਨੋਰਥ ਬਣਾ ਕੇ, ਤੇ ਬੰਦਾ ਜੋ ਜ਼ਿੰਦਗੀ ਦਾ ਮਨੋਰਥ ਸੀ ਉਸਨੂੰ ਜਾਇਦਾਦ ਬਣਾਉਣ ਦਾ ਵਸੀਲਾ ਬਣਾ ਕੇ ਉਸਦੀ ਜ਼ਿੰਦਗੀ ਨੂੰ ਸਿਧਿਉਂ ਪੁਠੀ ਕਰ ਮਾਰਦਾ ਹੈ। ਨਤੀਜਾ ਭਿਆਨਕ ਨਿਕਲਦਾ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਬੰਦੇ ਨੂੰ ਡੈਣ ਹੋ ਕੇ ਚੰਬੜਦੀ ਹੈ। ਉਸਦੀ ਜ਼ਿੰਦਗੀ ਨੂੰ ਖਾਈ ਜਾਂਦੀ ਹੈ, ਖ਼ੁਆਰ ਕਰਦੀ ਹੈ। ਉਸਦੀ ਜ਼ਿੰਦਗੀ ਨੂੰ ਉਸਦੀ ਸਫਲਤਾ ਦੇ ਰਾਹ ਪੈਣ ਹੀ ਨਹੀਂ ਦੇਂਦੀ। ਉਸਨੂੰ ਦੁਖਾਂ ਦੀ ਖਾਨ ਬਣਾ ਸਕਦੀ ਹੈ। 'ਨਾਨਕ ਦੁਖੀਆ ਸਭੁ ਸੰਸਾਰੁ'।

ਫਰੀਦਾ ਮੈ ਜਾਨਿਆ ਦੁਖੁ ਮੁਝ ਕੂ, ਦੁਖੁ ਸਬਾਇਐ ਜਗਿ।
ਊਚੇ ਚੜਿ ਕੈ ਦੇਖਿਆ, ਤਾਂ ਘਰਿ ਘਰਿ ਏਹਾ ਅਗਿ।

—ਫ਼ਰੀਦ ਜੀ (1382)

ਮਾਇਆ ਦੀ ਤਰਜ਼ੇ-ਜ਼ਿੰਦਗੀ ਚੂੰਕਿ ਬੰਦੇ ਦੀ ਜ਼ਿੰਦਗੀ ਨੂੰ ਰਾਹੋਂ ਕੁਰਾਹੇ ਪਾਉਂਦੀ ਹੈ, ਬੰਦੇ ਨੂੰ ਗੁਲਾਮ ਵਹਿਸ਼ੀ ਬਣਾਉਂਦੀ ਹੈ, ਗੁਰਬਾਣੀ ਇਸ ਦੇ ਸਭ ਕੁਝ ਨੂੰ ਧਰ ਕੇ ਲੈਂਦੀ ਹੈ। ਅਤੇ ਕੁਰਾਹੇ ਪਈ ਬੰਦੇ ਦੀ ਜ਼ਿੰਦਗੀ ਨੂੰ ਮੁੜ ਸਿੱਧੇ, ਸਹੀ ਰਸਤੇ ਤੇ ਲਿਆਉਂਦੀ ਹੈ। ਉਸਨੂੰ ਉਸਦੀ ਸਫਲਤਾ ਦੇ ਰਾਹੇ ਪਾਉਂਦੀ ਹੈ। ਗੁਰਬਾਣੀ ਦੇ ਅਨੁਸਾਰ, ਉਸਦੀ ਆਪਣੀ ਬੋਲੀ ਵਿਚ ਅਸਲ ਧਨ ਨਾਮ ਹੈ। ਪਦਾਰਥਕ ਧਨ ਅਸਲ ਧਨ ਨਹੀਂ। ਅਤੇ ਬੰਦੇ ਦੀ ਜ਼ਿੰਦਗੀ ਦਾ ਮਨੋਰਥ ਹੈ ਨਾਮ ਦੀ ਪ੍ਰਾਪਤੀ। ਧਨ ਪ੍ਰਾਪਤ ਕਰਨ ਵਾਲੀ ਚੀਜ਼ ਹੈ। ਸੋ ਗੁਰਬਾਣੀ ਨਾਮ ਦੀ ਬਾਬਤ ਧਨ ਦੀ ਬੋਲੀ ਵਿਚ ਵੀ ਗੱਲ ਕਰਦੀ ਹੈ। ਬੰਦੇ ਦੀ ਜ਼ਿੰਦਗੀ ਦਾ ਅਰਥ, ਉਸਦੀ ਸਫਲਤਾ ਨਾਮ ਦੀ ਪਰਾਪਤੀ ਵਿਚ ਹੈ। ਉਸ ਤੋਂ ਬਗੈਰ ਮੂਲ ਰੂਪ ਵਿਚ ਸਭ ਕੁਛ ਬੇਅਰਥ ਹੈ।

ਨਾਮ ਬਿਨਾ ਕੋ ਕਛੁ ਨਹੀ, ਗੁਰਿ ਪੂਰੈ ਪੂਰੀ ਮਤਿ ਕੀਨ।

—ਗੁਰੂ ਨਾਨਕ (1010)

ਜਿਨੀ ਨਾਮੁ ਵਿਸਾਰਿਆ ਸੇ ਕਿਤੁ ਆਏ ਸੰਸਾਰਿ ।

—ਗੁਰੂ ਨਾਨਕ (1010)

ਧਨਵੰਤਾ ਇਵ ਹੀ ਕਹੈ ਅਵਰੀ ਧਨ ਕਉ ਜਾਉ ।
ਨਾਨਕੁ ਨਿਰਧਨੁ ਤਿਤੁ ਦਿਨਿ ਜਿਤੁ ਦਿਨਿ ਵਿਸਰੈ ਨਾਉ ।

—ਗੁਰੂ ਨਾਨਕ (1244)

ਕਹਿ ਕਬੀਰ ਨਿਰਧਨੁ ਹੈ ਸੋਈ ।
ਜਾ ਕੇ ਹਿਰਦੈ ਨਾਮੁ ਨ ਹੋਈ ।

—ਕਬੀਰ (1159)

ਭਜਹੁ ਗੋਬਿੰਦ ਭੂਲਿ ਮਤ ਜਾਹੁ ।
ਮਾਨਸ ਜਨਮ ਕਾ ਏਹੀ ਲਾਹੁ ।

—ਕਬੀਰ (1159)

ਬਿਨੁ ਨਾਵੈ ਸਭੁ ਕੋਈ ਨਿਰਧਨੁ ਸਤਿਗੁਰਿ ਬੂਝ ਬੁਝਾਈ ।

—ਗੁਰੂ ਨਾਨਕ (1232)

ਗਿਆਨੀ ਕਾ ਧਨੁ ਨਾਮੁ ਹੈ ਸਦ ਹੀ ਰਹੈ ਸਮਾਇ ।
ਨਾਨਕ ਜਿਨ ਕਉ ਨਦਰਿ ਕਰੇ ਤਾਂ ਇਹੁ ਧਨੁ ਪਲੈ ਪਾਇ ।

—ਗੁਰੂ ਅਮਰਦਾਸ (1282)

ਇਹੁ ਮਾਣਸ ਜਨਮੁ ਦੁਲੰਭੁ ਹੈ ਨਾਮ ਬਿਨਾ ਬਿਰਥਾ ਸਭੁ ਜਾਏ ।

—ਗੁਰੂ ਰਾਮਦਾਸ (450)

ਇਹੁ ਜਗਤੁ ਮਮਤਾ ਮੁਆ ਜੀਵਣ ਕੀ ਬਿਧਿ ਨਾਹਿ ।
ਗੁਰ ਕੈ ਭਾਣੈ ਜੋ ਚਲੈ ਤਾਂ ਜੀਵਣ ਪਦਵੀ ਪਾਹਿ ।

—ਗੁਰੂ ਅਮਰਦਾਸ (508)

ਸਬਦੇ ਹੀ ਨਾਉ ਊਪਜੈ ਸਬਦੇ ਮੇਲਿ ਮਿਲਾਇਆ ।
ਬਿਨੁ ਸਬਦੈ ਸਭੁ ਜਗੁ ਬਉਰਾਨਾ ਬਿਰਥਾ ਜਨਮੁ ਗਵਾਇਆ ।
ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ ।

—ਗੁਰੂ ਅਮਰਦਾਸ (644)

ਅੰਮ੍ਰਿਤ ਨਾਮੁ ਸਦਾ ਸੁਖਦਾਤਾ ਅੰਤੇ ਹੋਇ ਸਖਾਈ ।
ਬਾਝੁ ਗੁਰੂ ਜਗਤੁ ਬਉਰਾਨਾ ਨਾਵੈ ਸਾਰ ਨ ਪਾਈ ।

—ਗੁਰੂ ਨਾਨਕ (1287)

ਨਾਵੈ ਜੇਵਡ ਹੋਰ ਦਾਤਿ ਨਾਹੀ ਤਿਸੁ ਰੂਪੁ ਨ ਰਿਖਿਆ ।
ਨਾਮੁ ਅਖੁਟੁ ਨਿਧਾਨੁ ਹੈ ਗੁਰਮੁਖਿ ਮਨਿ ਵਸਿਆ ।

—ਗੁਰੂ ਅਮਰਦਾਸ (787)

ਸਭ ਵਡਿਆਈਆ ਹਰਿ ਨਾਮ ਵਿਚਿ ਹਰਿ ਗੁਰਮੁਖਿ ਧਿਆਈਐ ।

—ਗੁਰੂ ਰਾਮਦਾਸ (850)

ਗੁਰ ਸਤਿਗੁਰ ਵਿਚਿ ਨਾਵੈ ਕੀ ਵਡੀ ਵਡਿਆਈ
ਹਰਿ ਕਰਤੈ ਆਪਿ ਵਧਾਈ ।

—ਗੁਰੂ ਰਾਮਦਾਸ (850)

ਵਿਣੁ ਨਾਵੈ ਹੋਰੁ ਧਨੁ ਨਾਹੀ ਹੋਰੁ ਬਿਖਿਆ ਸਭੁ ਛਾਰਾ ।

—ਗੁਰੂ ਨਾਨਕ (141)

ਸਰਬ ਰੋਗ ਕਾ ਅਉਖਦੁ ਨਾਮੁ ।
ਕਲਿਆਣ ਰੂਪ ਮੰਗਲ ਗੁਣ ਗਾਮ ।

—ਗੁਰੂ ਅਰਜਨ (274)

ਹਰਿ ਧਨੁ ਸਚੀ ਰਾਸਿ ਹੈ ਕਿਨੈ ਵਿਰਲੈ ਜਾਤਾ ।...
ਨਾਨਕ ਸੋਈ ਜੀਵਿਆ ਜਿਨਿ ਇਕੁ ਪਛਾਤਾ ।

—ਗੁਰੂ ਅਰਜਨ (319)

ਸਿਖਹੁ ਸਬਦੁ ਪਿਆਰਿਹੋ ਜਨਮ ਮਰਨ ਕੀ ਟੇਕ ।

—ਗੁਰੂ ਅਰਜਨ (320)

ਨਾਇ ਵਿਸਰਿਐ ਧ੍ਰਿਗੁ ਜੀਵਣਾ ਤੂਟੈ ਕਚ ਧਾਗੇ ।

—ਗੁਰੂ ਅਰਜਨ (322)

ਪੜੀਐ ਨਾਮੁ ਸਾਲਾਹ ਹੋਰਿ ਬੁਧੀ ਮਿਥਿਆ ।
ਬਿਨੁ ਸਚੇ ਵਾਪਾਰ ਜਨਮੁ ਬਿਰਥਿਆ ।

—ਗੁਰੂ ਨਾਨਕ (1289)

ਸਬਦਿ ਮਰੈ ਸੋਈ ਜਨੁ ਪੂਰਾ ।

—ਗੁਰੂ ਅਮਰਦਾਸ (1046)

ਸਰਬ ਨਿਧਾਨ ਮਹਿ ਹਰਿ ਨਾਮੁ ਨਿਧਾਨੁ ।
ਜਪਿ ਨਾਨਕ ਦਰਗਹਿ ਪਰਵਾਨੁ ।੧।
ਮਨੁ ਪਰਬੋਧਹੁ ਹਰਿ ਕੈ ਨਾਇ ।
ਦਹ ਦਿਸਿ ਧਾਵਤ ਆਵੈ ਠਾਇ ।
ਤਾ ਕਉ ਬਿਘਨੁ ਨ ਲਾਗੈ ਕੋਇ ।
ਜਾ ਕੈ ਰਿਦੈ ਬਸੈ ਹਰਿ ਸੋਇ ।
ਕਲਿ ਤਾਤੀ ਠਾਂਢਾ ਹਰਿ ਨਾਉ ।
ਸਿਮਰਿ ਸਿਮਰਿ ਸਦਾ ਸੁਖ ਪਾਉ ।

—ਗੁਰੂ ਅਰਜਨ (288)

ਭਰੀਐ ਮਤਿ ਪਾਪਾ ਕੈ ਸੰਗਿ । ਓਹੁ ਧੋਪੈ ਨਾਵੈ ਕੈ ਰੰਗਿ ।

—ਗੁਰੂ ਨਾਨਕ (4)

ਹਰਿ ਕਾ ਨਾਮੁ ਅੰਮ੍ਰਿਤ ਹੈ ਦਾਰੂ ਏਹੁ ਲਾਏਹੁ ।

—ਗੁਰੂ ਅਮਰਦਾਸ (554)

ਅਨ ਦਿਨੁ ਨਾਮੁ ਧਿਆਏ ਸਾਚਾ ਇਸੁ ਜਗ ਮਹਿ ਨਾਮੋ ਲਾਹਾ ਹੇ ।

—ਗੁਰੂ ਅਮਰਦਾਸ (1053)

ਸਾਚਾ ਨਾਮੁ ਮੇਰਾ ਆਧਾਰੋ ।
ਸਾਚੁ ਨਾਮੁ ਆਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ।
ਕਰਿ ਸਾਂਤਿ ਸੁਖੁ ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ ।

—ਗੁਰੂ ਅਮਰਦਾਸ (917)

ਸਭੇ ਵਸਤੂ ਕਉੜੀਆ ਸਚੇ ਨਾਉ ਮਿਠਾ ।

—ਗੁਰੂ ਅਰਜਨ (321)

ਵਥੁ ਸੁਹਾਵੀ ਸਾਇ ਨਾਨਕ ਨਾਉ ਜਪੰਦੋ ਤਿਸੁ ਧਣੀ ।

—ਗੁਰੂ ਅਰਜਨ (319)

ਮਾਇਆ ਦੇ ਢਹੇ ਚੜ੍ਹੇ ਬੰਦੇ ਨੂੰ ਗੁਰਬਾਣੀ ਯਾਦ ਕਰਵਾਉਂਦੀ ਹੈ 'ਲੇਖਾ ਰਬੁ ਮੰਗੇਸੀਆ ਤੂੰ ਆਹੋ ਕੇਰੇ ਕੰਮਿ ।' (ਫਰੀਦ) । ਅਤੇ ਉਸ ਨੂੰ ਦਸਦੀ ਹੈ :

ਜਿਸੁ ਵਖਰ ਕਉ ਲੈਨਿ ਤੂ ਆਇਆ ।
ਰਾਮ ਨਾਮੁ ਸੰਤਨ ਘਰਿ ਪਾਇਆ ।

—ਗੁਰੂ ਅਰਜਨ (283)

ਸੋ ਗੁਰਬਾਣੀ ਦੀ ਬੋਲੀ ਵਿਚ ਬੰਦੇ ਦੀ ਜ਼ਿੰਦਗੀ ਦਾ ਅਰਥ ਉਸਦਾ ਮਨੋਰਥ ਨਾਮ ਦੀ ਪ੍ਰਾਪਤੀ ਹੈ। ਨਾਮ ਦੀ ਪ੍ਰਾਪਤੀ ਦਾ ਅਰਥ ਕੀ ਹੈ ? 'ਸਰਬ ਮੈ ਪੇਖੈ ਭਗਵਾਨੁ' (ਗੁਰੂ ਅਰਜਨ, ਪੰਨਾ 274)। ਆਪਣੇ ਅੰਦਰ ਵੀ ਅਤੇ ਹੋਰਨਾਂ ਸਭਸ ਵਿਚ ਵੀ। ਨਾਮ ਰਬ ਦਾ ਉਹ ਰੂਪ ਹੈ ਜਿਸ ਰੂਪ ਵਿਚ ਉਹ ਬੰਦੇ ਦੇ ਹਿਰਦੇ ਅੰਦਰ ਵਸਦਾ ਹੈ। ਨਾਮ ਦਾ ਰੋਲ ਕੀ ਹੈ ? ਉਹ ਕਰਦਾ ਕੀ ਹੈ ? ਉਹ ਬੰਦੇ ਦੇ ਅੰਦਰੋਂ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਪਾਈ ਹਉਮੈ ਨੂੰ, ਮਾਇਆ ਦੇ ਧੀਆਂ ਪੁੱਤਾਂ ਨੂੰ ਖ਼ਤਮ ਕਰਦਾ ਹੈ । ਜੋ ਕੂੜ ਕੀ 'ਪਾਲਿ' ਮਾਇਆ ਨੇ ਖੜੀ ਕੀਤੀ ਹੁੰਦੀ ਹੈ ਉਸ ਨੂੰ ਜੜ੍ਹੋਂ ਉਖੇੜਦਾ ਹੈ। ਬੰਦੇ ਨੂੰ ਉਸਦੇ ਆਪਣੇ ਅੰਦਰ ਤੇ ਹਰ ਇਕ ਵਿਚ ਰਬ ਵਸਦਾ ਵਖਾਉਂਦਾ ਹੈ। ਬੰਦੇ ਨੂੰ ਮੁੜ ਉਸ ਹਾਲਤ ਵਿਚ ਲਿਆਉਂਦਾ ਹੈ ਜਿਸ ਤਰ੍ਹਾਂ ਆਪਣੀ ਜੋਤ ਉਸਦੇ ਅੰਦਰ ਰੱਖ ਕੇ ਉਸਨੂੰ ਰਬ ਨੇ ਬਣਾਇਆ ਸੀ।

ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ
ਤਾ ਤੂ ਜਗ ਮਹਿ ਆਇਆ ।
ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਜਗ ਮਹਿ ਆਇਆ ।

—ਗੁਰੂ ਅਮਰਦਾਸ (921)

ਬੰਦੇ ਦੇ ਅੰਦਰੋਂ ਹਉਮੈ ਨੂੰ ਮਾਰਨ ਦਾ, ਮਾਇਆ ਦੇ ਧੀਆਂ ਪੁਤਾਂ ਨੂੰ ਖ਼ਤਮ ਕਰਨ ਦਾ, ਕੂੜ ਦੀ 'ਪਾਲਿ' ਨੂੰ ਜੜ੍ਹੋਂ ਉਖੇੜਣ ਦਾ ਅਰਥ ਕੀ ਹੈ ?

ਜਗੁ ਬੰਦੀ ਮੁਕਤੇ ਹਉ ਮਾਰੀ । —ਗੁਰੂ ਨਾਨਕ (413)

ਇਕ ਹੀ ਚੀਜ਼ ਹੈ, ਇਕ ਹੀ ਤਾਕਤ ਹੈ ਜੋ ਬੰਦੇ ਨੂੰ ਗੁਲਾਮ ਬਣਾਉਂਦੀ ਹੈ, ਉਹ ਹੈ,

ਮਾਇਆ, ਮਾਇਆ ਦਾ ਉਸ ਤੇ ਬੰਧਨ, ਮਾਇਆ ਦੀ ਤਰਜ਼ੇ-ਜ਼ਿੰਦਗੀ। ਉਹ ਉਸਨੂੰ ਗੁਲਾਮ ਬਣਾਉਂਦੀ ਹੈ ਹਉਮੈ ਦਾ, ਖ਼ੁਦਗਰਜ਼ੀ ਦਾ ਸਰੂਪ ਬਣਾ ਕੇ। ਬੰਦਾ ਗੁਲਾਮ ਓਨਾ ਚਿਰ ਹੀ ਹੈ ਜਿੰਨਾ ਚਿਰ ਉਹ ਹਉਮੈ ਦਾ ਸਰੂਪ ਹੈ—ਖ਼ੁਦਗਰਜ਼ੀ ਦਾ ਪੁਤਲਾ ਹੈ। ਜਦੋਂ ਬੰਦੇ ਦੇ ਅੰਦਰ ਨਾਮ ਪ੍ਰਵੇਸ਼ ਕਰ ਕੇ ਉਸਦੇ ਅੰਦਰੋਂ ਹਉਮੈ ਨੂੰ ਜਲਾਉਂਦਾ ਹੈ ਤਾਂ ਬੰਦਾ ਮਾਇਆ ਦੇ ਬੰਧਨ ਤੋਂ ਮੁਕਤ ਹੋ ਜਾਂਦਾ ਹੈ—ਆਜ਼ਾਦ ਹੋ ਜਾਂਦਾ ਹੈ। ਨਾਮ ਦੇ ਬੰਦੇ ਦੇ ਅੰਦਰ ਪ੍ਰਵੇਸ਼ ਕਰਨ ਦਾ ਅਰਥ ਕੀ ਹੈ ? ਬੰਦੇ ਦਾ ਆਪਣੇ ਅੰਦਰ ਅਤੇ ਸਭਸ ਵਿਚ ਰਬ ਨੂੰ ਪਰਤਖ ਦੇਖਣਾ। ਸੋ ਬੰਦੇ ਦੇ ਨਾਮ ਦਾ ਸਰੂਪ ਹੋਣ ਦਾ ਅਰਥ ਹੈ—ਮਨੁਖ ਜਾਤੀ ਦੀ ਏਕਤਾ ਦਾ, ਸਰਬੱਤ ਦੀ ਸਾਂਝ, ਸਰਬੱਤ ਦਾ ਪਿਆਰ ਅਤੇ ਇਹ ਹੈ ਸਰਬੱਤ ਦੀ ਆਜ਼ਾਦੀ। ਸੋ ਗੱਲ ਸਪਸ਼ਟ ਹੈ, ਸਾਧਾਰਨ ਹੈ। ਹਉਮੈ-ਖ਼ੁਦਗਰਜ਼ੀ ਬੰਦੇ ਦੀ ਗੁਲਾਮੀ ਹੈ, ਉਸਦਾ ਦੂਸਰਾ ਨਾਂ ਹੈ। ਨਾਮ ਸਰਬੱਤ ਦੀ ਸਾਂਝ, ਸਰਬੱਤ ਦੀ ਆਜ਼ਾਦੀ ਹੈ। ਉਸ ਦਾ ਦੂਸਰਾ ਨਾਂ ਹੈ। ਬੰਦੇ ਦੀ ਆਜ਼ਾਦੀ ਦੀ ਵਸਤੂ ਹੈ ਮਨੁਖ ਜਾਤੀ ਦੀ ਏਕਤਾ। ਗੁਰਬਾਣੀ ਦੀ ਬੋਲੀ ਵਿਚ ਇਹ ਹੈ ਨਾਮ। ਨਾਮ ਮਜ਼੍ਹਬ ਦੀ ਬੋਲੀ ਹੈ। ਇਸਦੀ ਸਮਾਜਕ ਮਨੁਖੀ ਵਸਤੂ ਹੈ ਸਰਬੱਤ ਦੀ ਸਾਂਝ, ਸਰਬੱਤ ਦਾ ਪਿਆਰ, ਸਰਬੱਤ ਦੀ ਆਜ਼ਾਦੀ। ਸਰਬੱਤ ਦੀ ਆਜ਼ਾਦੀ ਤੇ ਸਰਬੱਤ ਦੀ ਸਾਂਝ ਇਕ ਹੀ ਅਸਲੀਅਤ ਹਨ। ਇਕ ਹੀ ਅਸਲੀਅਤ ਦੇ ਦੋ ਪਹਿਲੂ ਹਨ। ਨਾਮ ਗੱਲ ਲਿਆਉਂਦਾ ਕਿਥੇ ਹੈ ? ਨਾਮ ਗੱਲ ਇਥੇ ਲਿਆਉਂਦਾ ਹੈ ਕਿ ਮਨੁਖ ਜਾਤੀ ਦੀ ਏਕਤਾ ਬਗੈਰ, ਸਰਬੱਤ ਦੀ ਸਾਂਝ ਬਗੈਰ ਬੰਦੇ ਦੇ ਦਵਾਲਿਉਂ, ਆਦਮ-ਜਾਤ ਦੇ ਦਵਾਲਿਉਂ ਮਾਇਆ ਦਾ ਬੰਧਨ ਟੁਟ ਨਹੀਂ ਸਕਦਾ। ਸਰਬੱਤ ਦੀ ਸਾਂਝ ਦੇ ਬਗੈਰ ਬੰਦੇ ਦੀ ਸਰਬੱਤ ਦੀ ਆਜ਼ਾਦੀ ਮੁਮਕਿਨ ਹੀ ਨਹੀਂ। ਨਾਮ ਦੇ ਅਸਲੇ ਉਤੇ ਗੁਰਬਾਣੀ ਮੁੜ ਮੁੜ ਤਰਜੀਹ ਦੇਂਦੀ ਹੈ। ਇਸ ਨੂੰ ਅੱਖਾਂ ਤੋਂ ਪਰੋਖੇ ਹੋਣ ਹੀ ਨਹੀਂ ਦੇਂਦੀ।

ਉਰਿਧਾਰੈ ਜੋ ਅੰਤਰਿ ਨਾਮੁ। ਸਰਬ ਮੈ ਪੇਖੈ ਭਗਵਾਨੁ।

—ਗੁਰੂ ਅਰਜਨ (274)

ਗੁਰਬਾਣੀ ਬੰਦੇ ਦੇ ਸਹੀ ਹੋਣ ਤੇ, ਉਸਦੇ ਆਪਣੇ ਸਹੀ ਅਸਥਾਨ ਤੇ ਮੁੜ ਆਉਣ ਤੇ ਤਰਜੀਹ ਦੇਂਦੀ ਹੈ। ਬੰਦੇ ਦੀ ਬਣਤਰ ਬਦਲਣ ਤੇ, ਉਸਦੀ ਕਿਸਮ ਤਬਦੀਲ ਕਰਨ ਤੇ ਮੂਲ ਰੂਪ ਵਿਚ ਸਾਰੀ ਗੱਲ ਆਧਾਰਤ ਕਰਦੀ ਹੈ। ਬੰਦੇ ਦਾ ਧਿਆਨ ਕਿਸ ਤੇ ਇਕਾਗਰ ਕਰਵਾਉਂਦੀ ਹੈ। ਸਮਾਜਕ ਵੇਗ ਵਿਚ, ਹਾਲਤ ਦੇ ਪ੍ਰਸੰਗ ਵਿਚ, ਬੰਦਾ ਤੇ ਉਸਦੀ ਕਰਨੀ ਹੀ ਸਾਰੀ ਗੱਲ ਦਾ ਮੂਲ ਹੁੰਦੇ ਹਨ। ਗੁਰਬਾਣੀ ਬੰਦੇ ਨੂੰ ਲਿਆਉਂਦੀ ਕਿਥੇ ਹੈ ? 'ਸਰਬ ਮੈ ਪੇਖੈ ਭਗਵਾਨੁ' ਦਾ ਸਮਾਜਕ ਮਨੁੱਖੀ ਅਰਥ ਕੀ ਕਢਵਾਉਂਦੀ ਹੈ ? ਮਾਇਆ ਦੇ, ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਪਾਏ ਸਭ ਵਿਗਾੜ ਨੂੰ ਬੰਦੇ ਦੀ ਬਣਤਰ ਵਿਚੋਂ ਕੱਢ ਕੇ ਗੁਰਬਾਣੀ ਉਸਨੂੰ ਉਸਦੀ ਅਸਲੀ ਹਾਲਤ ਵਿਚ, ਉਸਦੇ ਨਸਲੀ ਅਸਲੇ ਤੇ, ਲਿਆਉਂਦੀ ਹੈ। ਉਸਨੂੰ ਤੁੰਦ ਕਰ ਕੇ ਉਸ ਹਾਲਤ ਵਿਚ ਲਿਆਉਂਦੀ ਹੈ ਜਿਸ ਹਾਲਤ ਵਿਚ ਗਰਬਾਣੀ ਦੇ ਰੱਬ ਨੇ ਉਸਨੂੰ ਆਪਣੇ ਅਕਸ ਵਿਚ ਸਿਰਜਿਆ ਸੀ। ਮਾਇਆ ਦੀ ਤਰਜ਼ੇ-ਜ਼ਿੰਦਗੀ ਦੀਆਂ ਹਾਕਮ ਜਮਾਤਾਂ ਆਪਣੀ ਚੜ੍ਹਤ ਨੂੰ ਕਾਇਮ ਰਖਣ ਵਾਸਤੇ, ਕਾਬਜ਼ ਤਰਜ਼ੇ-ਜ਼ਿੰਦਗੀ ਦੀਆਂ ਵਿਚਾਰਧਾਰਕ ਕਲਚਰਲ ਜੜ੍ਹਾਂ ਮਜ਼ਬੂਤ ਰਖਣ ਵਾਸਤੇ

ਬੰਦੇ ਦੀ ਨਸਲ ਦੇ ਅਸਲੇ ਬਾਬਤ ਸਿਧਾਂਤ ਬਣਾਉਂਦੀਆਂ ਤੁਰੀਆਂ ਆ ਰਹੀਆਂ ਹਨ ਕਿ ਬੰਦਾ ਆਪਣੇ ਅਸਲਿਉਂ ਹੀ ਖ਼ੁਦਗਰਜ਼, ਜ਼ਾਹਿਲ ਤੇ ਵਹਿਸ਼ੀ ਹੈ। ਬਾਂਦਰ ਹੀ ਹੈ। ਆਪੋ-ਧਾਪੀ ਇਸਦੀ ਕੁਦਰਤੀ ਫ਼ਿਤਰਤ ਹੈ। ਸੋ ਸਮਾਜ ਦੀ ਜੋ ਬਣਤਰ ਹੈ, ਉਸ ਵਿਚ ਜੋ ਵਰਤਾਰਾ ਵਰਤ ਰਿਹਾ ਹੈ, ਜਬਰ ਜ਼ੁਲਮ ਦਾ ਜੋ ਪ੍ਰਵੇਸ਼ ਹੈ ਉਹ ਇਸਦੀ ਨਸਲੀ ਫ਼ਿਤਰਤ ਦਾ ਹੀ ਇਜ਼ਹਾਰ ਹੈ। ਉਸਦੀ ਹੀ ਕਰਨੀ, ਉਸਦਾ ਹੀ ਨਤੀਜਾ ਹੈ। ਉਨ੍ਹਾਂ ਦਾ ਸਿਧਾਂਤ ਅੰਤ ਲਿਆਉਂਦਾ ਇਥੇ ਹੈ ਕਿ ਇਹ ਤਾਂ ਕੁਦਰਤ ਦੀ ਕਰਨੀ ਹੈ। ਇਸ ਤੋਂ ਨਾਬਰ ਕੌਣ ਹੋ ਸਕਦਾ ਹੈ? ਬੰਦੇ ਤੇ ਉਸਦੇ ਸਮਾਜ ਨੇ ਮੂਲ ਰੂਪ ਵਿਚ ਤਾਂ ਲਾਜ਼ਮੀ ਇਸ ਤਰ੍ਹਾਂ ਹੀ ਰਹਿਣਾ ਹੈ। ਇਸ ਤੋਂ ਨਿਜਾਤ ਖ਼ਾਮ-ਖ਼ਿਆਲੀ ਹੈ। ਹਾਕਮ ਜਮਾਤਾਂ ਦਾ ਘੜਿਆ ਇਹ ਸਿਧਾਂਤ ਸਪਸ਼ਟ ਹੀ ਲੋਕਾਂ ਨੂੰ ਆਪਣੀ ਆਜ਼ਾਦੀ ਵਾਸਤੇ ਜੂਝਣੋਂ ਵਿਚਾਰਧਾਰਕ ਕਲਚਰਲ ਤੌਰ ਤੇ ਲਗਦੀ ਵਾਹ ਨਿਹੱਥੇ ਕਰਦਾ ਹੈ। ਗੁਰਬਾਣੀ ਹਾਕਮ ਜਮਾਤਾਂ ਦੇ ਇਸ ਸਿਧਾਂਤ ਨੂੰ ਤੇ ਇਸ ਤੇ ਆਧਾਰਤ ਕਲਚਰ ਨੂੰ ਠੋਕ ਕੇ ਨਗੇਟ ਕਰਦੀ ਹੈ। ਗੁਰਬਾਣੀ ਦੇ ਵਿਆਖਿਆ-ਕਾਰਾਂ ਨੇ ਗੁਰਬਾਣੀ ਦੀ ਕੀਤੀ ਇਸ ਨਗੇਸ਼ਨ ਦੀ ਅਹਿਮੀਅਤ ਬਿਲਕੁਲ ਹੀ ਨਹੀਂ ਸਮਝੀ। ਉਨ੍ਹਾਂ ਗੁਰਬਾਣੀ ਦਾ ਬੰਦੇ ਦੇ ਅਸਲੇ ਬਾਬਤ ਜੋ ਸੰਕਲਪ ਹੈ ਉਸਨੂੰ ਬਿਲਕੁਲ ਉਜਾਗਰ ਨਹੀਂ ਕੀਤਾ। ਵਿਚਾਰਧਾਰਕ ਕਲਚਰਲ ਜਮਾਤੀ ਜਦੋ-ਜਹਿਦ ਵਿਚ ਇਸਦੀ ਅਹਿਮੀਅਤ ਨੂੰ ਗੌਲਿਆ ਹੀ ਨਹੀਂ। ਬੰਦਾ ਆਪਣੇ ਅਸਲਿਉਂ, ਆਪਣੀ ਨਸਲ ਦੇ ਅਸਲਿਉਂ ਕੀ ਹੈ, ਸਮਾਜਕ ਮਨੁਖੀ ਮਸਲੇ ਦੇ ਹੱਲ ਵਾਸਤੇ ਇਸਦਾ ਸਹੀ ਜਵਾਬ ਬੁਨਿਆਦੀ ਗੱਲ ਹੈ। ਗੁਰਬਾਣੀ ਦੇ ਵਿਆਖਿਆਕਾਰਾਂ ਨਾਮ ਗ੍ਰਹਿਣ ਕਰਨ ਨੂੰ ਵੀ ਘੱਟੇ ਕੌਡੀਆਂ ਰਲਾਇਆ ਹੋਇਆ ਹੈ। ਨਾਮ ਦਾ ਗ੍ਰਹਿਣ ਕਰਨਾ ਕੋਈ ਜ਼ਬਾਨੀ ਜਮ੍ਹਾਂ-ਖ਼ਰਚ ਦਾ ਮਸਲਾ ਨਹੀਂ। ਇਹ ਅੰਦਰ ਵੜ ਕੇ ਨਿਰੀ ਸਮਾਧੀ ਲਾਉਣ ਦਾ ਸਵਾਲ ਵੀ ਨਹੀਂ ਤੇ ਨਾ ਹੀ ਇਹ ਕੰਮ ਹੈ ਦਸਾਂ ਬੰਦਿਆਂ ਦੇ ਇਕੱਠਿਆਂ ਹੋ ਕੇ ਛੈਣੇ ਵਜਾਉਣ ਦਾ। ਅਤੇ ਨਾ ਹੀ ਇਹ ਸਵਾਲ ਹੈ ਅੰਦਰੋ ਅੰਦਰ ਆਪਣੇ ਸੰਕਲਪੇ ਰੱਬ ਨਾਲ ਇਕ-ਮਿੱਕ ਹੋਣ ਦਾ। ਇਹ ਸੱਚ ਨੂੰ ਨਿਰੇ ਦਿਮਾਗੀ ਤੌਰ ਤੇ ਸਮਝਣ ਵਾਲੇ ਸਵਾਲ ਨਹੀਂ ਅਤੇ ਨਾ ਹੀ ਇਹ ਸਵਾਲ ਹੈ ਮਨ ਦੇ ਤਰੰਗਾਂ ਦਾ। ਇਹ ਮਸਲਾ ਹੈ :

ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ।

—ਗੁਰੂ ਨਾਨਕ (141)

ਸਮਝਣ ਵਾਲਾ ਨੁਕਤਾ ਇਹ ਹੈ ਕਿ ਇਸ ਸੱਚ ਨੂੰ ਕਮਾਉਣ ਦਾ ਅਰਥ ਕੀ ਹੈ? ਜੇ ਲਫ਼ਜ਼ੀ ਤਰਜਮਾ ਹੀ ਕਰਨਾ ਹੋਵੇ ਤਾਂ ਇਸਦਾ ਅਰਥ ਹੈ ਬੰਦੇ ਦੇ ਨਾਮ ਦਾ ਸਰੂਪ ਹੋਣਾ। ਅਤੇ ਗੁਰਬਾਣੀ ਦੀ ਬੋਲੀ ਵਿਚ ਅਰਥ ਹੈ ਮਨਮੁਖ ਹੋਏ ਬੰਦੇ ਦਾ ਗੁਰਮੁਖ ਹੋਣਾ। ਮਨਮੁਖ ਹੋਏ ਬੰਦੇ ਦੀ ਬਣਤਰ ਗੁਲਾਮ ਹੋਏ ਬੰਦੇ ਦੀ ਬਣਤਰ ਹੈ ਅਤੇ ਗੁਰਮੁਖ ਹੋਏ ਦੀ, ਆਜ਼ਾਦ ਬੰਦੇ ਦੀ। ਇਨ੍ਹਾਂ ਦੋਹਾਂ ਧਿਰਾਂ ਦੀਆਂ ਬਣਤਰਾਂ ਦਾ ਆਪਸ ਵਿਚ ਮੁਢੋਂ ਲੈ ਕੇ ਅਖ਼ੀਰ ਤਕ ਵਿਰੋਧ ਹੈ। ਇਨ੍ਹਾਂ ਦਾ ਆਪਸ ਵਿਚ ਕੁਛ ਵੀ ਸਾਂਝਾ ਨਹੀਂ।

ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ।

—ਗੁਰੂ ਅਮਰਦਾਸ (560)

ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ।

—ਗੁਰੂ ਨਾਨਕ (145)

ਬੰਦੇ ਦਾ ਮਨਮੁਖ ਤੋਂ ਗੁਰਮੁਖ ਬਣਨਾ; ਗੁਲਾਮ ਤੋਂ ਆਜ਼ਾਦ ਹੋਣਾ ਬੰਦੇ ਦੀ ਬਣਤਰ ਵਿਚ ਸਭ ਤੋਂ ਵੱਡੀ, ਬੁਨਿਆਦੀ ਇਨਕਲਾਬੀ ਤਬਦੀਲੀ ਹੈ। ਬੰਦੇ ਦੀ ਬਣਤਰ ਵਿਚ ਇਸ ਤੋਂ ਪਰੇ ਹੋਰ ਕੋਈ ਤਬਦੀਲੀ ਮੁਮਕਿਨ ਹੀ ਨਹੀਂ। ਸੰਕਲਪੀ ਵੀ ਨਹੀਂ ਜਾ ਸਕਦੀ। ਅਤੇ ਇਹ ਕਾਇਆਂ ਪਲਟੀ ਹੈ ਸਮਝ ਤੇ ਅਮਲ ਦੇ, ਬੰਦੇ ਤੇ ਉਸਦੇ ਸਮਾਜ ਦੇ ਆਪਸ ਵਿਚ ਡਾਇਲੈਕਟਿਕ ਰਿਸ਼ਤੇ ਦੀ ਕਰਨੀ ਆਜ਼ਾਦੀ ਦੇ ਪੈਂਤੜੇ ਤੋਂ।

ਕਿਉ ਕਰਿ ਬਾਧਾ ਸਰਪਨਿ ਖਾਧਾ ।
ਕਿਉ ਕਰਿ ਖੋਇਆ ਕਿਉ ਕਰਿ ਲਾਧਾ ।
ਕਿਉ ਕਰਿ ਨਿਰਮਲੁ ਕਿਉ ਕਰਿ ਅੰਧਿਆਰਾ ।
ਇਹੁ ਤਤੁ ਬੀਚਾਰੈ ਸੁ ਗੁਰੂ ਹਮਾਰਾ ।

—ਗੁਰੂ ਨਾਨਕ (939)

ਇਸ ਡਾਇਲੈਕਟਿਕ ਰਿਸ਼ਤੇ ਰਾਹੀਂ ਇਹ ਸਮਝ ਦੀ ਪ੍ਰਾਪਤੀ ਅਤੇ ਇਸਦੀ ਇਨਕਲਾਬੀ ਅਮਲ ਵਿਚ ਤਰਜਮਾਨੀ ਬੰਦੇ ਦੀ ਕਾਇਆਂ-ਪਲਟੀ ਕਰਦੀ ਹੈ। ਸੋ ਨਾਮ ਗ੍ਰਹਿਣ ਕਰਨ ਦੀ ਵਸਤੂ ਹੈ ਬੰਦੇ ਦੀ ਗ਼ੁਲਾਮੀ ਦੇ ਵਿਰੁਧ, ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਵਿਰੁਧ ਹਰ ਮੁਹਾਜ਼ ਤੇ ਇਨਕਲਾਬੀ ਜਦੋ-ਜਹਿਦ। ਅਤੇ ਨਿਸ਼ਾਨਾ ਹੈ ਹਰ ਮੁਹਾਜ਼ ਤੇ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਭਾਂਜ ਤੇ ਉਸਦੀ ਜੜ੍ਹ-ਮੇਖ ਦਾ ਉਖੇੜਾ। ਸੋ ਨਾਮ ਨੂੰ ਗ੍ਰਹਿਣ ਕਰਨਾ ਮਨਮੁਖ ਤੋਂ ਗੁਰਮੁਖ ਦੀ ਸਿਰਜਣਾ ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਵਿਰੁਧ ਇਨਕਲਾਬੀ ਵੇਗ ਹੈ। ਇਸ ਵੇਗ ਵਿਚ ਹੀ ਲੋਕਾਂ ਨੂੰ ਨਾਮ ਦਾ ਪ੍ਰਕਾਸ਼ ਹੁੰਦਾ ਹੈ ਅਤੇ ਇਸ ਵੇਗ ਵਿਚ ਹੀ ਉਹ ਮਨਮੁਖਾਂ ਤੋਂ ਗੁਰਮੁਖ ਬਣਦੇ ਹਨ। ਗੁਲਾਮੀ ਦੇ ਬੰਧਨ ਤੋੜ ਕੇ ਆਜ਼ਾਦ ਹੁੰਦੇ ਹਨ। ਖ਼ੁਦਗਰਜ਼ੀ ਨੂੰ, ਆਪੋ-ਧਾਪੀ ਨੂੰ ਤਿਆਗ ਕੇ ਸਰਬੱਤ ਦੀ ਸਾਂਝ ਦਾ ਸਰੂਪ ਬਣਦੇ ਹਨ। ਸਮਾਜ ਦੀ ਬਣਤਰ ਤੇ ਬੰਦੇ ਦੀ ਬਣਤਰ ਚੂੰਕਿ ਆਪਸ ਵਿਚ ਨਖੇੜੀਆਂ ਜਾ ਹੀ ਨਹੀਂ ਸਕਦੀਆਂ, ਉਨ੍ਹਾਂ ਦਾ ਆਪਸ ਵਿਚ ਰਿਸ਼ਤਾ ਚੂੰਕਿ ਡਾਇਲੈਕਟਿਕ ਹੁੰਦਾ ਹੈ, ਸੋ ਸਭ ਇਨਕਲਾਬੀ ਜਦੋ-ਜਹਿਦ ਦੇ ਬਾਵਜੂਦ ਜੇ ਕਿਸੇ ਕਾਰਨ ਕਰਕੇ ਮਾਇਆ ਦੀ ਤਰਜ਼ੇ-ਜ਼ਿੰਦਗੀ ਕਾਬਜ਼ ਹੀ ਰਹੇ ਤਾਂ ਲੋਕਾਂ ਦਾ ਗੁਰਮੁਖਾਂ ਤੋਂ ਮੁੜ ਮਨਮੁਖ ਹੋ ਜਾਣਾ ਵਕਤ ਦਾ ਹੀ ਤਕਾਜ਼ਾ ਹੁੰਦਾ ਹੈ। ਐਸੀ ਹਾਲਤ ਵਿਚ ਨਾਮ ਗ੍ਰਹਿਣ ਕਰਨਾ ਨਿਰਾ ਜ਼ਬਾਨੀ ਜਮ੍ਹਾਂ ਖਰਚ, ਇਕ ਰਿਵਾਜਣ ਜਹੀ ਗਲ ਹੀ ਬਣ ਤੁਰਦਾ ਹੈ। ਜਿਸ ਤਰ੍ਹਾਂ ਮੂਲ ਰੂਪ ਵਿਚ ਅੱਜ ਕੱਲ੍ਹ ਹੈ। ਗੁਰਬਾਣੀ ਦੇ ਵਿਆਖਿਆਕਾਰ ਗੁਰਮੁਖ ਨੂੰ ਆਜ਼ਾਦ ਬੰਦਾ ਕਰਕੇ ਪੇਸ਼ ਕਰਨ ਵੱਲ ਗਏ ਹੀ ਨਹੀਂ। ਉਨ੍ਹਾਂ ਗੁਰਬਾਣੀ ਨੂੰ ਸਰਬੱਤ ਦੀ ਆਜ਼ਾਦੀ ਦਾ ਸੱਚ ਕਰ ਕੇ ਅਤੇ ਨਾਮ ਗ੍ਰਹਿਣ ਕਰਨ ਨੂੰ ਆਜ਼ਾਦੀ ਜੰਗ ਕਰ ਕੇ ਪੇਸ਼ ਕੀਤਾ ਹੀ ਨਹੀਂ। ਇਕ ਹੋਰ ਬੁਨਿਆਦੀ ਮਸਲਾ ਵੀ ਗੁਰਬਾਣੀ ਦੇ ਵਿਆਖਿਆਕਾਰਾਂ ਸਹੀ ਪੇਸ਼ ਨਹੀਂ ਕੀਤਾ। ਲਫ਼ਜ਼ੀ ਅਰਥ ਕਰ ਕੇ ਹੀ ਚਲਦੇ ਬਣੇ ਹਨ।

ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ ।
ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ।
... ... ...
ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ ।
—ਗੁਰੂ ਅਰਜਨ (10)

ਸਭਨਾ ਰਿਜਕੁ ਸੰਮਾਹੇ ਆਪੇ ਕੀਮਤਿ ਹੋਰ ਨ ਹੋਈ ਹੇ ।
—ਗੁਰੂ ਅਮਰਦਾਸ (1045)

ਸਭਨਾ ਰਿਜਕੁ ਸਬਾਹਿ ਦਾ ਤੇਰਾ ਹੁਕਮੁ ਨਿਰਾਲਾ ।
ਆਪੇ ਆਪਿ ਵਰਤਦਾ ਆਪੇ ਪ੍ਰਤਿਪਾਲਾ ।
ਗੁਰੂ ਅਮਰਦਾਸ (785)

ਸਭਨਾ ਰਿਜਕੁ ਸਮਾਹ ਦਾ ਪਿਆਰਾ ਦੂਜਾ ਅਵਰੁ ਨ ਕੋਇ ।
—ਗੁਰੂ ਰਾਮਦਾਸ (605)

ਇਹ ਠੀਕ ਹੈ ਕਿ ਰਬ ਨੇ ਆਪਣੇ ਧੀਆਂ ਪੁਤਾਂ ਨੂੰ ਕੰਮ ਕਰਨ ਨੂੰ, ਕਮਾਈ ਕਰਨ ਨੂੰ ਹੱਥ ਦਿੱਤੇ ਹਨ, ਦਿਮਾਗ ਦਿੱਤਾ ਹੈ । ਧਰਤੀ ਮਾਤਾ ਦੀ ਹਿੱਕ ਤੇ ਪੈਦਾਵਾਰ ਕਰਨ ਦੇ ਰਾਹੇ ਪਾਇਆ ਹੈ । ਇਨ੍ਹਾਂ ਦੇ ਕੰਮ ਕੀਤਿਆਂ ਧਰਤੀ ਮਾਤਾ ਐਨਾ ਦੇਂਦੀ ਹੈ ਕਿ ਕਿਸੇ ਨੂੰ ਥੁੜੋਂ ਰਹਿਣ ਦਾ ਸਵਾਲ ਹੀ ਨਹੀਂ ਪੈਦਾ ਹੋਣਾ ਚਾਹੀਦਾ । ਅਤੇ ਰਬ ਦੇ ਦਰੋਂ ਘਰੋਂ ਉਸਦੇ ਧੀਆਂ ਪੁਤਾਂ ਦੀ ਕੀਤੀ ਸਭ ਪੈਦਾਵਾਰ ਸਭਸ ਦੀ ਸਾਂਝੀ ਹੈ । 'ਸਾਹੁਰੜੀ ਵਥੁ ਸਭੁ ਕਿਛੁ ਸਾਝੀ'' ਪਰ ਗੱਲ ਇਥੇ ਮੁਕ ਨਹੀਂ ਗਈ । 'ਪੇਵਕੜੈ ਧਨ ਵਖੇ' ਹੋ ਗਏ ਹਨ । ਕਿਸ ਦੇ ਕੀਤੇ ? ਰਬ ਦੇ ਹੁਕਮ ਵਿਚ ਹੀ ਪੈਦਾ ਹੋਈ ਮਾਇਆ ਦੇ ਕੀਤੇ । ਗੁਰਬਾਣੀ ਅਨੁਸਾਰ ਰਬ ਬੰਦੇ ਨੂੰ ਆਪਣੇ ਅਕਸ ਵਿਚ ਸਿਰਜਦਾ ਹੈ । ਉਸਦੇ ਮਨ ਨੂੰ ਆਪਣੀ ਜੋਤ ਦਾ ਸਰੂਪ ਬਣਾਉਂਦਾ ਹੈ । 'ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ' । ਉਹ ਆਪਣੇ ਅੰਦਰ ਦੀ ਰਬ ਦੀ ਜੋਤ ਨੂੰ ਵੇਖਦਾ ਹੈ ਅਤੇ 'ਸਰਬ ਮੈ ਪੇਖੈ ਭਗਵਾਨੁ' ਵੀ ਹੁੰਦਾ ਹੈ । ਮਤਲਬ ਹੈ ਸਰਬੱਤ ਦੀ ਸਾਂਝ ਦਾ ਸਰੂਪ ਹੁੰਦਾ ਹੈ । ਪਰ ਮਾਇਆ ਰਬ ਦੀ ਕੀਤੀ ਨੂੰ ਉਥੱਲ ਮਾਰਦੀ ਹੈ । ਕੂੜ ਦੀ 'ਪਾਲਿ' ਖੜੀ ਕਰ ਮਾਰਦੀ ਹੈ ਅਤੇ ਬੰਦੇ ਦੇ ਮਨ ਨੂੰ ਬਣਾ ਧਰਦੀ ਹੈ ਹਉਮੈ, ਖ਼ੁਦਗਰਜ਼ੀ, ਲਾਲਚ ਆਦਿ ਦਾ ਸਰੂਪ, ਮਨਮੁਖ । ਅਤੇ ਮਸਲਾ ਖੜਾ ਹੋ ਜਾਂਦਾ ਹੈ 'ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ' । ਬੰਦੇ ਦੇ ਮਨ ਵਿਚ, ਮਾਇਆ ਦੇ ਪਾਏ ਵਿਗਾੜ ਦੇ ਨਾਲ ਦਾ, ਉਸਦੇ ਸਾਵਾਂ ਵਿਗਾੜ ਬਾਹਰ ਸਮਾਜ ਵਿਚ ਵੀ, ਸਮਾਜਕ ਰਿਸ਼ਤਿਆਂ, ਸੰਸਥਾਵਾਂ, ਉਨ੍ਹਾਂ ਦੇ ਅਸਲੇ ਤੌਰ 'ਤੇ ਵੀ ਲਾਜ਼ਮੀ ਪੈਣਾ ਹੋਇਆ । ਸੋ ਰੱਜ ਕੇ ਪੈਂਦਾ ਹੈ । ਹਉਮੈ ਖ਼ੁਦਗਰਜ਼ੀ, ਲਾਲਚ ਆਦਿ ਦੇ ਨਾਲ ਡਾਇਲੈਕਟਿਕ ਤੌਰ ਤੇ ਸਬੰਧਤ ਪ੍ਰਾਈਵੇਟ ਜਾਇਦਾਦ ਦੀ ਸੰਸਥਾ ਆ ਸਥਾਪਤ ਹੁੰਦੀ ਹੈ । ਸਮਾਜ ਵਿਚ ਆਪਸ ਵਿਚ, ਵਿਰੋਧੀ ਦੋ ਧੜੇ ਖੜੇ ਹੋ ਜਾਂਦੇ ਹਨ । ਇਕ ਮਾਣਸ ਖਾਣਿਆਂ, ਅਗਲਿਆਂ ਦੀ ਰੱਤ ਪੀਣਿਆਂ ਦਾ ਅਤੇ ਦੂਸਰਾ ਜਿਨ੍ਹਾਂ ਦਾ ਮੁਰਦਾਰ ਖਾਧਾ ਜਾਂਦਾ ਹੈ, ਜਿਨ੍ਹਾਂ ਦੀ ਰੱਤ ਪੀਤੀ ਜਾਂਦੀ ਹੈ । ਰਬ ਦਾ ਘੱਲਿਆ ਰਿਜ਼ਕ ਉਸਦੇ

ਧੀਆਂ ਪੁਤਾਂ ਦੀ ਭਰਵੀਂ ਬਹੁ-ਗਿਣਤੀ ਦੇ ਮੂੰਹੋਂ ਖੋਹਿਆ ਜਾਂਦਾ ਹੈ। ਪਾਪ ਦੀ ਖੱਟੀ, 'ਪਾਪਾਂ ਬਾਝਹੁ ਹੋਵੈ ਨਾਹੀ' ਬਣਾਇਆ ਜਾਂਦਾ ਹੈ, ਅਤੇ ਜਿਨ੍ਹਾਂ ਦਾ ਰਬੋਂ ਉਹ ਰਿਜ਼ਕ ਹੁੰਦਾ ਹੈ ਉਨ੍ਹਾਂ ਦੇ ਮੂੰਹ ਉਹ ਪੈਂਦਾ ਹੀ ਨਹੀਂ। ਉਨ੍ਹਾਂ ਨੂੰ ਢਿੱਡ ਦਾ ਝੁਲਕਾ, ਉਨ੍ਹਾਂ ਦੀ ਜ਼ਿੰਦਗੀ ਦੇ ਵਸੀਲੇ ਮਿਲਦੇ ਹੀ ਨਹੀਂ।

ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ।

—ਗੁਰੂ ਨਾਨਕ (469)

ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ।

—ਫ਼ਰੀਦ ਜੀ (1380)

ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ।

—ਗੁਰੂ ਨਾਨਕ (1242)

ਇਹ ਕਿਸ ਦੀ ਕਰਨੀ ਹੈ? ਸਪਸ਼ਟ ਹੀ ਮਾਇਆ ਦੀ। ਉਸਦੀ ਖੜੀ ਕੀਤੀ ਕੂੜ ਦੀ 'ਪਾਲਿ' ਦੀ। ਬੰਦੇ ਦੇ ਰਬ ਨਾਲੋਂ ਵਿਜੋਗ ਦੀ। ਉਸਦੇ ਰਬ ਨੂੰ ਛਡ ਕੇ ਮਾਇਆ ਦੇ ਲੜ ਲੱਗਣ ਦੀ, ਮਨਮੁਖ ਹੋਣ ਦੀ। ਇਥੇ ਵੀ ਮਸਲਾ ਕੀ ਹੈ? ਉਹ ਹੀ। 'ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ'। ਰਬ ਦਾ ਘੱਲਿਆ ਰਿਜ਼ਕ ਉਸਦੇ ਸਭ ਧੀਆਂ ਪੁਤਰਾਂ ਨੂੰ ਮਿਲੇਗਾ ਕਦੋਂ? ਕਿਸ ਹਾਲਤ ਵਿਚ? ਮਾਇਆ ਤਾਂ ਦੇਣੋਂ ਰਹੀ। ਇਸ ਸਭਸ ਨੂੰ ਉਦੋਂ ਹੀ ਮੂੰਹ ਪਵੇਗਾ ਜਦੋਂ ਕੂੜ ਦੀ ਇਹ 'ਪਾਲਿ' ਖ਼ਤਮ ਹੋਵੇਗੀ। ਜਦੋਂ ਬੰਦੇ ਦੇ ਉਦਾਲਿਉਂ ਮਾਇਆ ਦਾ ਬੰਧਨ ਟੁਟੇਗਾ। ਜਦੋਂ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਸਫ਼ ਵਲ੍ਹੇਟੀ ਜਾਵੇਗੀ। 'ਕਾਹੇ ਰੇ ਮਨ ਚਿਤਵਹਿ ਉਦਮੁ ਜਾ ਅਹਰਿ ਹਰਿ ਜੀਉ ਪਰਿਆ' ਆਦਿ ਦਾ ਅਰਥ ਕੀ ਬਣਿਆਂ? ਇਨ੍ਹਾਂ ਦਾ ਅਰਥ ਵੀ, ਇਸ ਮੁਹਾਜ਼ ਦੇ ਮਸਲੇ ਦਾ ਹੱਲ ਵੀ, ਹੋਰ ਮੁਹਾਜ਼ਾਂ ਦੇ ਮਸਲਿਆਂ ਦੇ ਹੱਲ ਨੂੰ ਨਾ ਸਮਝਣ ਵਾਂਗ, ਗੁਰਬਾਣੀ ਦੇ ਵਿਆਖਿਆਕਾਰਾਂ ਨਹੀਂ ਸਮਝਿਆ।

ਰੱਬ ਦਾ ਘੱਲਿਆ ਰਿਜ਼ਕ, ਜ਼ਿੰਦਗੀ ਦੇ ਵਸੀਲੇ, ਰੱਬ ਦੇ ਸਭ ਧੀਆਂ ਪੁੱਤਾਂ ਨੂੰ ਹਰ ਹਾਲਤ ਵਿਚ ਨਹੀਂ ਮਿਲਦੇ। ਗੁਰਬਾਣੀ ਇਸ ਬਾਬਤ ਕੋਈ ਸ਼ੱਕ ਨਹੀਂ ਛੱਡਦੀ ਕਿ ਮਾਇਆ, ਉਸਦਾ ਵਰਤਾਰਾ ਇਨ੍ਹਾਂ ਨੂੰ ਸਭਸ ਦੇ ਮੂੰਹ ਪੈਣ ਹੀ ਨਹੀਂ ਦੇਂਦਾ। ਮਾਇਆ ਬੰਦੇ ਦੀ ਜ਼ਿੰਦਗੀ ਦਾ ਅਰਥ ਮਨੋਰਥ ਬਣਾ ਧਰਦੀ ਹੈ—ਦੌਲਤ-ਜਾਇਦਾਦ ਬਣਾਉਣਾ, ਵੱਧ ਤੋਂ ਵੱਧ ਪੈਸੇ, ਪਦਾਰਥਾਂ ਉਤੇ ਕਬਜ਼ਾ। ਇਹ ਸਮਾਜ ਨੂੰ ਲਾਜ਼ਮੀ ਬਣਾ ਦੇਂਦਾ ਹੈ ਤਕੜਿਆਂ ਮਾੜਿਆਂ ਦੇ ਆਪਸ ਵਿਚ ਜੰਗ ਦਾ ਮੈਦਾਨ। ਨਤੀਜਾ ਨਿਕਲਦਾ ਹੈ ਕਿ ਤਕੜੇ ਪਾਪ ਦੀ ਖੱਟੀ ਖੱਟ ਜਾਂਦੇ ਹਨ ਅਤੇ ਮਾੜੇ ਰਹਿ ਜਾਂਦੇ ਹਨ ਫਾਡੀ—ਹੜਬੂਸੇ ਲੈਣ ਨੂੰ। ਮਨੁਖੀ ਲੋੜਾਂ ਦੀ ਪੂਰਤੀ ਬਾਬਤ ਗੁਰਬਾਣੀ ਦਾ ਸਪਸ਼ਟ ਦੱਸਿਆ ਇਹ ਵਿਰਲ ਗੁਰਬਾਣੀ ਦੇ ਵਿਆਖਿਆਕਾਰਾਂ ਦੇ ਪੱਲੇ ਨਹੀਂ ਪਿਆ। ਗੁਰਬਾਣੀ ਦੇ ਸਭ ਕੁਝ ਦੱਸਣ ਦੇ ਬਾਵਜੂਦ ਇਸ ਵਿਰਲ ਨੂੰ ਨਾ ਸਮਝਣ ਕਰਕੇ ਦਬਾ-ਦਬ ਰੱਟ ਲਾਈ ਜਾਂਦੇ ਹਨ ਕਿ ਰੱਬ ਸਭ ਨੂੰ ਰਿਜ਼ਕ ਪਹੁੰਚਾਉਂਦਾ ਹੈ। ਫਿਰ ਇਨ੍ਹਾਂ ਦਾ ਅਰਥ ਹੈ ਕੀ? ਇਨ੍ਹਾਂ ਦਾ ਸਹੀ ਅਰਥ ਸਮਝਣ ਵਾਸਤੇ ਪਹਿਲੀ ਗੱਲ ਵੇਖਣ ਵਾਲੀ ਇਹ ਹੈ ਕਿ ਇਹ ਮੁਖ਼ਾਤਬ ਕਿਸਨੂੰ ਹਨ। ਸਾਫ਼ ਹੀ

ਹੈ ਕਿ ਇਹ ਗੁਰਮੁਖ ਨੂੰ ਨਹੀਂ ਕਹੀਆਂ ਜਾ ਰਹੀਆਂ ਇਹ ਮੁਖ਼ਾਤਬ ਹਨ ਮਨਮੁਖ ਨੂੰ। ਉਸਨੂੰ ਕਿਹਾ ਕੀ ਜਾ ਰਿਹਾ ਹੈ ? ਉਹ ਹੀ ਜੋ ਸਾਰੀ ਗੁਰਬਾਣੀ ਵਿਚ ਪ੍ਰਗਟ ਹੈ— ਜ਼ਿੰਦਗੀ ਦਾ ਬੁਨਿਆਦੀ ਸੱਚ। ਉਸਨੂੰ ਪੁਠੇ ਰਾਹੋਂ ਹਟਾ ਕੇ ਸਿੱਧੇ ਰਾਹੇ ਪਾਇਆ ਜਾ ਰਿਹਾ ਹੈ। ਉਸਨੂੰ ਹਦਾਇਤ ਕੀਤੀ ਜਾ ਰਹੀ ਹੈ ਕਿ ਹੇ ਬੰਦਿਆ ! ਤੂੰ ਉਦਮ ਚਿਤਵ ਰਿਹਾ ਹੈਂ, ਆਪਣੀ ਸਾਰੀ ਕੋਸ਼ਿਸ਼ ਜੋ ਇਕਾਗਰ ਕਰ ਰਿਹਾ ਹੈਂ !—ਆਪਣੀ ਜ਼ਿੰਦਗੀ ਦਾ ਅਰਥ ਮਨੋਰਥ ਜੋ ਬਣਾ ਰਿਹਾ ਹੈਂ, ਰਿਜ਼ਕ ਨੂੰ—ਇਹ ਗਲਤ ਹੈ। ਬੇਅਰਥ ਹੈ, ਰਾਹੋਂ ਕੁਰਾਹੇ ਪੈਣਾ ਹੈ। ਜਨਮ ਜੂਏ ਹਾਰਨਾ ਹੈ। ਜਦੋਂ ਮਨਮੁਖ ਰਿਜ਼ਕ ਵਾਸਤੇ ਉਦਮ ਚਿਤਵਦਾ ਹੈ ਤਾਂ ਉਹ ਸਾਫ਼ ਹੀ ਆਪਣੇ ਮਨ ਦੇ, ਹਉਮੈ ਖ਼ੁਦਗਰਜ਼ੀ, ਲਾਲਚ ਆਦਿ ਬਦ ਮਨੋਰਥਾਂ ਦਾ ਕਰਵਾਇਆ ਹੀ ਅਮਲ ਕਰੇਗਾ। ਕਿਸੇ ਭਲੇ ਮਨੋਰਥ ਦਾ ਕਰਵਾਇਆ ਤਾਂ ਕਰੇਗਾ ਹੀ ਨਹੀਂ। ਨਤੀਜਾ ਕੀ ਨਿਕਲੇਗਾ ? ਜੋ ਮਨਮੁਖ ਦੇ ਅਮਲ ਦਾ ਲਾਜ਼ਮੀ ਨਿਕਲਣਾ ਹੀ ਹੋਇਆ। ਬੰਦੇ ਦੀ ਗੁਲਾਮੀ ਦੀ, ਮਾਇਆ ਦੇ ਉਸ ਤੇ ਬੰਧਨ ਦੀ ਹੋਰ ਮਜ਼ਬੂਤੀ। ਰੱਬ ਦੇ ਧੀਆਂ ਪੁਤਾਂ ਵਿਚ ਦੁਫੇੜ ਦਾ ਹੋਰ ਵਾਧਾ। ਉਹ ਕਿਸ ਨਿਸ਼ਾਨੇ ਵਾਸਤੇ ਉਦਮ ਚਿਤਵੇ ? ਇਸ ਬਾਬਤ ਗੁਰਬਾਣੀ ਕੋਈ ਸ਼ੱਕ ਹੀ ਨਹੀਂ ਛੱਡਦੀ। ਸਪਸ਼ਟ ਹੀ ਨਾਮ ਗ੍ਰਹਿਣ ਕਰਨ ਵਾਸਤੇ ਸਭਸ ਦੀਆਂ ਮਨੁਖੀ ਲੋੜਾਂ ਪੂਰੀਆਂ ਕਰਨ ਦੇ ਸਮੇਤ ਜ਼ਿੰਦਗੀ ਦੇ ਸਭ ਮਸਲਿਆਂ ਦਾ ਹੱਲ—ਸਹੀ ਹੱਲ ਸਿਰਫ਼ ਨਾਮ ਵਿਚ ਹੈ। 'ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੋ ਤਰਿਆ' (ਗੁਰੂ ਅਰਜਨ, ਪੰਨਾ 10 ਅਤੇ 495)। ਨਾਮ ਕਿਸ ਤਰ੍ਹਾਂ ਸਭਸ ਨੂੰ ਰਿਜ਼ਕ ਪਹੁੰਚਾਉਂਦਾ ਹੈ। ਇਹ ਵਿਰਲ ਗੁਰਬਾਣੀ ਦੇ ਵਿਆਖਿਆਕਾਰਾਂ ਦੇ ਖਾਨੇ ਨਹੀਂ ਬੈਠਾ। ਅਤੇ ਨਾ ਹੀ ਇਹ ਕਿ ਮਾਇਆ-ਮਾਇਆ ਦੀ ਤਰਜ਼ੇ-ਜ਼ਿੰਦਗੀ ਜਿੰਨਾ ਚਿਰ ਕਾਬਜ਼ ਹੈ, ਉਹ ਰੱਬ ਦੇ ਘੱਲੇ ਰਿਜ਼ਕ ਨੂੰ ਉਸਦੇ ਸਰਬੱਤ ਧੀਆਂ ਪੁੱਤਾਂ ਦੇ ਮੂੰਹ ਪੈਣ ਦੇ ਸਕਦੀ ਹੀ ਨਹੀਂ। ਸਿਰਫ਼ ਨਾਮ ਹੀ ਹੈ ਜੋ ਕਿਸੇ ਨੂੰ ਵੀ ਥੁੜਿਆਂ ਨਹੀਂ ਰਹਿਣ ਦੇਂਦਾ।

ਪਾਰਬ੍ਰਹਮਿ ਫੁਰਮਾਇਆ ਮੀਹੁ ਵੁਠਾ ਸਹਜਿ ਸੁਭਾਇ।
ਅੰਨੁ ਧੰਨੁ ਬਹੁਤੁ ਉਪਜਿਆ ਪ੍ਰਿਥਮੀ ਰਜੀ ਤਿਪਤਿ ਅਘਾਇ।
ਸਦਾ ਸਦਾ ਗੁਣ ਉਚਰੈ ਦੁਖੁ ਦਾਲਦੁ ਗਇਆ ਬਿਲਾਇ।
ਪੂਰਬਿ ਲਿਖਿਆ ਪਾਇਆ ਮਿਲਿਆ ਤਿਸੈ ਰਜਾਇ।
ਪਰਮੇਸਰਿ ਜੀਵਾਲਿਆ ਨਾਨਕ ਤਿਸੈ ਧਿਆਇ।

—ਗੁਰੂ ਅਰਜਨ (321)

ਗੁਰਬਾਣੀ ਦੇ ਵਿਆਖਿਆਕਾਰਾਂ ਨੇ ਇਥੇ ਇਹ ਅਰਥ ਠੀਕ ਕੀਤਾ ਹੈ ਕਿ ਜਿਸ ਬਾਰਸ਼ ਦਾ ਇਥੇ ਜ਼ਿਕਰ ਹੈ ਉਹ ਨਾਮ ਦੀ ਵਰਖਾ ਹੈ। ਪਰ ਨਾਮ ਦੀ ਵਰਖਾ ਦੇ ਜੋ ਇਥੇ ਬਿਆਨ ਹਨ ਉਹ ਉਨ੍ਹਾਂ ਨੇ ਨਹੀਂ ਸਮਝੇ। ਇਹ ਇਨ੍ਹਾਂ ਦੀ ਉਹ ਹੀ ਬੇਸਮਝੀ ਹੈ ਜੋ ਕਿ ਸਾਰੀ ਗੁਰਬਾਣੀ ਬਾਬਤ ਹੈ। ਇਹ ਨਾਮ ਗ੍ਰਹਿਣ ਕਰਨ ਦੀ ਗੱਲ ਕਰਨ ਜਾਂ ਹਉਮੈ ਤੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੀ, ਇਹ ਬੰਦੇ ਦੇ ਹਿਰਦੇ ਤੇ ਹੁੰਦੀ ਤਬਦੀਲੀ ਤਕ, ਉਸਦੇ ਹੁੰਦੇ ਅਸਰਾਂ ਤਕ ਹੀ ਸਾਰੀ ਗੱਲ ਨੂੰ ਮਹਿਦੂਦ ਰੱਖਦੇ ਹਨ। ਜਿਵੇਂ ਬੰਦੇ ਦੇ ਮਨ ਦੇ ਮਨੋਰਥਾਂ ਦੇ, ਉਸ ਦੇ ਮਨ ਤੋਂ ਬਾਹਰ, ਸਮਾਜ ਵਿਚ ਕੋਈ ਸਿੱਟੇ ਹੁੰਦੇ ਹੀ ਨਹੀਂ। ਜਿਵੇਂ ਨਾਮ ਤੇ

ਹਉਮੈ ਦਾ ਨਾਟਕ, ਉਨ੍ਹਾਂ ਦੀ ਆਪਸ ਵਿਚ ਜਦੋ-ਜਹਿਦ, ਬੰਦੇ ਦੇ ਹਿਰਦੇ ਤਕ ਹੀ ਮਹਿਦੂਦ ਹੁੰਦੀ ਹੈ। ਸਮਾਜ ਨਾਲ ਉਸਦਾ ਜਿਵੇਂ ਕੋਈ ਤਅੱਲਕ ਨਹੀਂ ਹੁੰਦਾ। ਜਿਵੇਂ ਹਿਰਦੇ ਵਿਚ ਬਲਦੇ ਭਾਂਬੜ ਜਾਂ ਜਲੰਦੇ ਜਗਤ ਨਾਲ ਕੋਈ ਵਾਸਤਾ ਹੀ ਨਹੀਂ ਹੁੰਦਾ। ਇਹ ਚੇਤਾ ਕਰਾਉਣ ਦੀ ਲੋੜ ਨਹੀਂ ਕਿ ਬੰਦਾ ਕਰਨੀ ਕਰਦਾ ਜੀਵ ਹੈ। ਉਸਦੀ ਜ਼ਿੰਦਗੀ ਹੀ ਉਸਦੀ ਆਪਣੀ ਕੀਤੀ ਤੇ ਉਸਦੇ ਆਪਣੇ ਹੱਥੀਂ ਕੀਤੀ ਪੈਦਾਵਾਰ ਤੇ ਮੁਨਹੱਸਰ ਹੈ। ਸਮਾਜਕ ਕਰਨੀ ਤੋਂ ਬਗੈਰ ਬੰਦਾ ਮੁਮਕਿਨ ਹੀ ਨਹੀਂ ਹੈ। ਬੰਦੇ ਦੇ ਮਨ ਦੇ ਮਨੋਰਥਾਂ ਦਾ ਅਰਥ ਕੀ ਹੈ ਉਨ੍ਹਾਂ ਦੀ ਸਮਾਜਕ ਅਮਲ ਵਿਚ ਤਰਜਮਾਨੀ। ਨਾਮ ਦੀ ਵਰਖਾ ਨਾਲ ਮਾਇਆ ਦਾ ਬੰਦੇ ਦੇ ਹਿਰਦੇ ਵਿਚ ਪਾਇਆ ਗੰਦ ਹੀ ਸਾਫ਼ ਨਹੀਂ ਹੁੰਦਾ। ਉਸਦਾ ਸਮਾਜ ਵਿਚ ਮਾਰਿਆ ਲੋਹੜਾ ਵੀ ਖ਼ਤਮ ਹੁੰਦਾ ਹੈ। ਇਹ ਦੋਵੇਂ ਇਕ ਹੀ ਵੇਗ ਦੇ ਦੋ ਪਹਿਲੂ ਹਨ। ਨਾਮ ਦੀ ਵਰਖਾ, ਮਾਇਆ ਦੀ ਹਰ ਥਾਂ ਕੀਤੀ ਨੂੰ ਖ਼ਤਮ ਕਰਦੀ ਹੈ। ਸਮਾਜ ਵਿਚ ਜੋ ਉਸਨੇ ਚੰਦ ਚਾੜ੍ਹਿਆ ਹੋਇਆ ਹੁੰਦਾ ਹੈ ਉਸਨੂੰ ਬਰਕਰਾਰ ਨਹੀਂ ਰਹਿਣ ਦੇਂਦੀ। 'ਅੰਨੁ ਧੰਨੁ ਬਹੁਤੁ ਉਪਜਿਆ' ਆਦਿ ਦਾ ਸ਼ਬਦਾਰਥ ਵਾਲੇ ਅਰਥ ਕਰਦੇ ਹਨ 'ਭਾਵ ਹਿਰਦੇ ਵਿਚ ਸੁਖ ਸ਼ਾਂਤੀ ਰੂਪ ਅੰਨ-ਧਨ ਪੈਦਾ ਹੋਇਆ।' 'ਪ੍ਰਿਥਮੀ' ਦਾ ਅਰਥ ਕਰਦੇ ਹਨ 'ਹਿਰਦੇ ਰੂਪ ਧਰਤੀ'। ਪ੍ਰੋਫ਼ੈਸਰ ਸਾਹਿਬ ਸਿੰਘ ਹੋਰੀਂ ਵੀ ਏਸੇ ਰਾਹੇ ਜਾਂਦੇ ਹਨ "(ਪ੍ਰਭੂ ਦੀ ਸਿਫਤਿ ਸਾਲਾਹ ਦਾ) ਅੰਨ ਬਹੁਤ ਪੈਦਾ ਹੋ ਜਾਂਦਾ ਹੈ। (ਉਸਦਾ ਹਿਰਦਾ ਚੰਗੀ ਤਰ੍ਹਾਂ ਸੰਤੋਖ ਵਾਲਾ ਹੋ ਜਾਂਦਾ ਹੈ)" ਇਹ ਅਰਥ ਗਲਤ ਹਨ। 'ਦਾਲਦੁ ਗਇਆ ਬਿਲਾਇ' ਦਾ ਸਪਸ਼ਟ ਹੀ ਅਰਥ ਹੈ ਗਰੀਬੀ ਦੂਰ ਹੋ ਗਈ। ਇਹ ਦੂਰ ਹੋ ਗਈ ਗਰੀਬੀ ਸਿਰਫ਼ ਰੂਹਾਨੀ ਗਰੀਬੀ ਹੀ ਨਹੀਂ। ਸਮੇਤ ਆਰਥਕ ਪਦਾਰਥਕ ਗਰੀਬੀ ਦੇ ਸਭ ਕਿਸਮ ਦੀ ਗਰੀਬੀ ਹੈ, 'ਮੀਹੁ ਵੁਠਾ' ਅਰਥ ਭਰਪੂਰ ਚਿਤਰ ਹੈ। ਰੱਬ ਦੇ ਹੁਕਮ ਦੇ ਅਧੀਨ ਨਾਮ ਹੜ੍ਹ ਵਾਂਗ ਉਠਿਆ ਹੈ। ਹਰ ਥਾਂ, ਸਮਾਜ ਵਿਚ ਨਾਮ ਦੀ ਜਲੀ-ਥਲੀ ਹੋ ਗਈ ਹੈ। 'ਪ੍ਰਿਥਮੀ ਰਜੀ ਤ੍ਰਿਪਤਿ ਅਘਾਇ' ਹੈ। ਸਮਾਜ ਵਿਚ ਇਨਕਲਾਬ ਆਇਆ ਹੈ। ਸਭ ਧੰਨ ਧੰਨ ਹੋ ਗਈ ਹੈ। 'ਪ੍ਰਿਥਮੀ' ਦਾ ਅਰਥ ਇਥੇ ਲੋਕਾਈ ਹੈ। ਮਾਇਆ ਨੇ ਸਮਾਜ ਵਿਚ ਜੋ ਔੜ ਲਾਈ ਹੋਈ ਸੀ, ਉਹ ਖ਼ਤਮ ਹੁੰਦੀ ਹੈ।

ਬਾਬੀਹਾ ਜਿਸ ਨੋ ਤੂ ਪੂਕਾਰਦਾ ਤਿਸ ਨੋ ਲੋਚੈ ਸਭੁ ਕੋਇ।
ਅਪਣੀ ਕਿਰਪਾ ਕਰਿ ਕੈ ਵਸਸੀ, ਵਣੁ ਤ੍ਰਿਣੁ ਹਰਿਆ ਹੋਇ।
ਗੁਰ ਪਰਸਾਦੀ ਪਾਈਐ ਵਿਰਲਾ ਬੂਝੈ ਕੋਇ।
ਬਹਦਿਆ ਉਠਦਿਆ ਨਿਤ ਧਿਆਈਐ ਸਦਾ ਸਦਾ ਸੁਖੁ ਹੋਇ।
ਨਾਨਕ ਅੰਮ੍ਰਿਤ ਸਦ ਹੀ ਵਰਸਦਾ, ਗੁਰਮੁਖਿ ਦੇਵੈ ਹਰਿ ਸੋਇ।

—ਗੁਰੂ ਅਮਰਦਾਸ (1281)

ਇਥੇ ਬਾਬੀਹਾ ਰੱਬ ਨੂੰ ਮਿਲਣ ਵਾਸਤੇ, ਨਾਮ ਦੀ ਪ੍ਰਾਪਤੀ ਵਾਸਤੇ ਤਰਸਦਾ ਬੰਦਾ ਹੈ। ਵਰਖਾ ਇਥੇ ਨਾਮ ਦੀ ਹੈ। 'ਵਣੁ ਤ੍ਰਿਣ' ਲੋਕਾਈ ਵਾਸਤੇ ਹੈ। ਜਦੋਂ ਨਾਮ ਦੀ ਵਰਖਾ ਹੋਵੇਗੀ, ਉਸ ਨਾਲ ਲੋਕਾਈ ਦੀ ਜ਼ਿੰਦਗੀ ਜਿਸ ਤੇ ਮਾਇਆ ਦੀ ਕਰਨੀ ਨਾਲ ਮੁਰਦੇਹਾਣ ਛਾਈ ਹੋਈ ਹੈ ਉਹ ਮੁੜ ਹਰੀ-ਭਰੀ ਹੋ ਜਾਵੇਗੀ। ਨਾਮ ਮਿਲਣਾ ਗੁਰੂ ਦੀ

ਕਿਰਪਾ ਨਾਲ ਹੀ ਹੈ। ਸੁਖ—ਸਦਾ ਦਾ ਸੁਖ ਲੋਕਾਈ ਨੂੰ ਮਿਲਣਾ ਨਾਮ ਤੋਂ ਹੀ ਹੈ। ਉਸ ਤੋਂ ਉਰੇ ਨਹੀਂ।

ਕਲਮਲਿ ਹੋਈ ਮੇਦਨੀ ਅਰਦਾਸਿ ਕਰੇ ਲਿਵ ਲਾਇ।
ਸਚੈ ਸੁਣਿਆ ਕੰਨੁ ਦੇ ਧੀਰਜੁ ਦੇਵੈ ਸਹਜਿ ਸੁਭਾਇ।
ਇੰਦ੍ਰੈ ਨੋ ਫੁਰਮਾਇਆ ਵੁਠਾ ਛਹਬਰ ਲਾਇ।
ਅਨੁ ਧਨੁ ਉਪਜੈ ਬਹੁ ਘਣਾ ਕੀਮਤਿ ਕਹਣੁ ਨ ਜਾਇ।
ਨਾਨਕ ਨਾਮੁ ਸਲਾਹਿ ਤੂ ਸਭਨਾ ਜੀਆ ਦੇਦਾ ਰਿਜਕੁ ਸੰਬਾਹਿ।
ਜਿਤੁ ਖਾਧੈ ਸੁਖੁ ਊਪਜੈ ਫਿਰਿ ਦੂਖੁ ਨ ਲਾਗੈ ਆਇ।

—ਗੁਰੂ ਅਮਰਦਾਸ (1281)

ਮੇਦਨੀ ਲੋਕਾਈ ਹੈ। ਉਹ ਮਾਇਆ ਦੀ ਲਾਈ ਔੜ ਦੇ ਹੱਥੋਂ ਅੱਤ ਦੁਖੀ ਹੈ, ਵਿਲਕਦੀ ਹੈ। ਵਰਖਾ ਇਥੇ ਵੀ ਨਾਮ ਦੀ ਦਾ ਜ਼ਿਕਰ ਹੈ। ਇਥੇ ਮੁਕਾਬਲਾ ਮਾਇਆ ਤੇ ਨਾਮ ਦੀਆਂ ਤਰਜ਼ੇ-ਜ਼ਿੰਦਗੀਆਂ ਦਾ ਪੇਸ਼ ਹੈ ਕਿ ਉਹ ਲੋਕਾਈ ਨੂੰ ਕੀ ਵਰਤਾਉਂਦੀਆਂ ਹਨ। ਮਾਇਆ ਦੇ ਹੱਥੋਂ ਉਹ 'ਕਲਮਲਿ' ਹੈ। ਅਤੇ ਨਾਮ 'ਸਭਨਾ ਜੀਆ ਦੇਦਾ ਰਿਜਕੁ ਸੰਬਾਹਿ' ਹੈ। ਇਥੇ ਹੀ ਬਸ ਨਹੀਂ। ਮਾਇਆ ਦਾ ਦਿੱਤਾ ਵੀ ਕੈਸਾ ਹੈ ?

ਬਾਬਾ ਹੋਰੁ ਖਾਣਾ ਖੁਸੀ ਖੁਆਰੁ।
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ।

—ਗੁਰੂ ਨਾਨਕ (16)

ਨਾਮ ਦਾ ਦਿੱਤਾ ਕੈਸਾ ਹੈ ?

ਜਿਤੁ ਖਾਧੈ ਸੁਖੁ ਊਪਜੈ ਫਿਰਿ ਦੂਖੁ ਨ ਲਾਗੈ ਆਇ।

—ਗੁਰੂ ਅਮਰਦਾਸ (1281)

ਮਾਇਆ ਦਾ ਦਿੱਤਾ ਹੋਇਆ ਵੀ ਦੁਖਦਾਈ ਹੈ। ਸੁਖ ਦਾ ਸੋਮਾ ਨਾਮ ਦਾ ਦਿੱਤਾ ਹੋਇਆ ਹੀ ਹੈ। ਇਸ ਫ਼ਰਕ ਦਾ ਕੀ ਅਰਥ ਹੈ ? ਕੀ ਕਾਰਨ ਹੈ ? ਮਾਇਆ ਦਾ ਦਿਤਾ ਕਿਉਂ 'ਤਨੁ ਪੀੜੀਐ' ਹੈ। ਇਸ ਵਾਸਤੇ ਕਿ ਮਾਇਆ ਦੀ ਤਰਜ਼ੇ-ਜ਼ਿੰਦਗੀ ਵਿਚ ਸਭ ਸਮਾਜਕ ਪੈਦਾਵਾਰ ਵਿਜੋਗੇ ਹੋਏ ਕੰਮ ਦੀ ਕਿਰਤ ਹੈ। ਵਿਜੋਗੀ ਹੋਈ ਹੈ। ਅਤੇ ਇਸਦੀ ਵਰਤੋਂ ਵੀ ਵਿਜੋਗੀ ਹੋਈ ਹੈ। ਅਤੇ ਵਿਜੋਗ ਬੰਦੇ ਦੀ ਗੁਲਾਮੀ ਦਾ ਇਜ਼ਹਾਰ ਹੈ। ਉਸ ਉਤੇ ਮਾਇਆ ਦੇ ਬੰਧਨ ਦਾ ਇਜ਼ਹਾਰ ਹੈ। ਉਸਨੂੰ ਹੀ ਪੱਕਿਆਂ ਕਰਦਾ ਹੈ। ਵਿਜੋਗ (Alienation) ਅਸਲ ਸੁਖ ਦਾ ਸਾਧਨ ਹੋ ਹੀ ਨਹੀਂ ਸਕਦਾ। ਬੰਦਾ ਚੂੰਕਿ ਸਮਾਜਕ ਜੀਵ ਹੈ, ਬੰਦੇ ਤੇ ਉਸਦੇ ਸਮਾਜ ਦਾ ਆਪਸ ਵਿਚ ਧੁਰੋਂ ਹੀ ਸੰਜੋਗ ਹੈ। ਇਨ੍ਹਾਂ ਦੀ ਤਕਦੀਰ ਹੀ ਸਾਂਝੀ ਹੈ। ਇਥੇ ਸਮਝਣ ਵਾਲਾ ਨੁਕਤਾ ਇਹ ਹੈ ਕਿ ਜਿਸ ਤਰ੍ਹਾਂ ਮਾਇਆ, ਮਾਇਆ ਦੀ ਤਰਜ਼ੇ-ਜ਼ਿੰਦਗੀ ਬੰਦੇ ਤੇ ਉਸਦੇ ਸਮਾਜ ਦੀ ਸਾਰੀ ਸਮੂਲਚੀ ਜ਼ਿੰਦਗੀ ਦਾ ਸਤਿਆਨਾਸ ਕਰਦੀ ਹੈ ਕੋਈ ਪਹਿਲੂ—ਕੋਈ ਪਾਸਾ ਵੀ ਛਡਦੀ ਨਹੀਂ, ਇਸ ਤਰ੍ਹਾਂ ਹੀ ਨਾਮ, ਨਾਮ ਦੀ ਤਰਜ਼ੇ-ਜ਼ਿੰਦਗੀ ਬੰਦੇ ਤੇ ਉਸਦੇ ਸਮਾਜ ਦੀ ਸਾਰੀ ਸਮੂਲਚੀ ਜ਼ਿੰਦਗੀ ਦੀ ਨਿਜਾਤ ਹੈ, ਨਾਮ ਹੀ ਹੈ ਜੋ ਰੱਬ ਦਾ ਘੱਲਿਆ ਰਿਜ਼ਕ; ਸਰਬੱਤ ਤਕ ਪਹੁੰਚਾਉਂਦਾ ਹੈ। ਸਭਸ

ਨੂੰ ਭਰਪੂਰ ਕਰਦਾ ਹੈ। ਸਭ ਪਾਸਿਉਂ ਧੰਨ ਧੰਨ ਕਰਵਾਉਂਦਾ ਹੈ।

ਨਾਨਕ ਭੁਸਰੀਆ ਪਕਾਈਆ ਪਾਈਆ ਥਾਲੈ ਮਾਹਿ।
ਜਿਨੀ ਗੁਰੂ ਮਨਾਇਆ ਰਜਿ ਰਜਿ ਸੇਈ ਖਾਹਿ।

—ਗੁਰੂ ਅਰਜਨ (1096)

ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ।
ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ।
ਲਖਮੀ ਤੋਟਿ ਨ ਆਵਈ ਖਾਇ ਖਰਚਿ ਰਹੰਦਾ।
ਲਖ ਚਉਰਾਸੀਹ ਮੇਦਨੀ ਸਭ ਸੇਵ ਕਰੰਦਾ।
ਏਹ ਵੈਰੀ ਮਿਤ੍ਰ ਸਭਿ ਕੀਤਿਆ ਨਹ ਮੰਗਹਿ ਮੰਦਾ।
ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ।
ਅਨੰਦੁ ਭਇਆ ਸੁਖੁ ਪਾਇਆ ਮਿਲਿ ਗੁਰ ਗੋਵਿੰਦਾ:
ਸਭੇ ਕਾਜ ਸਵਾਰਿਐ ਜਾ ਤੁਧੁ ਭਾਵੰਦਾ।

—ਗੁਰੂ ਅਰਜਨ (1096)

ਠਾਕੁਰ ਸਿਉ ਜਾ ਕੀ ਬਨਿ ਆਈ।
ਭੋਜਨ ਪੂਰਨ ਰਹੇ ਅਘਾਈ।
ਕਛੂ ਨ ਥੋਰਾ ਹਰਿ ਭਗਤਨ ਕਉ।
ਖਾਤ ਖਰਚਤ ਬਿਲਛਤ ਦੇਵਨ ਕਉ।

—ਗੁਰੂ ਅਰਜਨ (390)

ਜਿਹੜੇ ਨੁਕਤੇ ਦਾ ਨਖੇੜ ਗੁਰਬਾਣੀ ਦੇ ਵਿਆਖਿਆਕਾਰਾਂ ਨਹੀਂ ਕੀਤਾ ਉਹ ਇਹ ਹੈ ਕਿ ਮਾਇਆ ਰੱਬ ਦੇ ਘੱਲੇ ਰਿਜ਼ਕ ਨੂੰ ਸਭਸ ਦੀਆਂ ਮਨੁਖੀ ਲੋੜਾਂ ਪੂਰੀਆਂ ਕਰਨ ਵਾਸਤੇ ਪਹੁੰਚਣ ਦੇ ਹੀ ਨਹੀਂ ਸਕਦੀ। ਅਤੇ ਨਾਮ, ਨਾਮ ਰਹਿ ਹੀ ਨਹੀਂ ਸਕਦਾ ਜੇ ਉਹ ਮਨੁਖੀ ਲੋੜਾਂ ਵਲੋਂ ਕਿਸੇ ਨੂੰ ਥੁੜਿਆ ਜਾਂ ਵਿਰਵਾ ਰਹਿਣ ਦੇਵੇ। ਦੋਹਾਂ ਦਾ ਕਰਤੱਵ ਆਪੋ ਆਪਣੇ ਅਸਲੇ ਦੇ ਅਨੁਸਾਰੀ ਹੈ। ਨਾਮ ਹੈ ਕੀ ? 'ਸਰਬ ਮੈ ਪੇਖੈ ਭਗਵਾਨੁ' (ਗੁਰੂ ਅਰਜਨ)। ਇਸਦੀ ਸਮਾਜਕ ਮਨੁਖੀ ਵਸਤੂ ਕੀ ਹੈ ? ਸਪਸ਼ਟ ਹੀ ਸਰਬੱਤ ਦੀ ਏਕਤਾ। ਸਰਬੱਤ ਦੀ ਅਣ-ਟੁੱਟਵੀਂ ਸਾਂਝ।

ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ।

—ਕਬੀਰ ਜੀ (1366)

"ਮਾਨਸ ਜਨਮੁ' ਆਧਾਰਤ ਕਾਹਦੇ ਤੇ ਹੈ ? ਦੇਹੀ ਤੇ। ਇਸ ਵਾਸਤੇ ਹੀ ਗੁਰਬਾਣੀ ਹਦਾਇਤ ਕਰਦੀ ਹੈ ਕਿ ਇਸ ਦੇਹੀ ਨੂੰ ਪਾਲ। ਇਹ ਮਨੁਖੀ ਦੇਹੀ ਐਵੇਂ ਸੁਟ ਪਾਉਣ ਵਾਲੀ ਜਾਂ ਭੁਖਦੇ ਦੇਖੇ ਮਾਰਨ ਵਾਲੀ ਚੀਜ਼ ਨਹੀਂ।

ਇਸ ਦੇ ਹੀ ਵਿਚਹਿ ਸਭ ਵਥੁ ਪਾਈ।

—ਗੁਰੂ ਅਮਰਦਾਸ (1064)

ਬੰਦੇ ਦੇ ਸਰੀਰ ਵਿਚ ਰੱਬ ਨੇ ਆਪਣੀ ਜੋਤ ਰਖੀ ਹੋਈ ਹੈ ਤਾਂ ਬੰਦੇ ਨੂੰ ਜਗਤ ਵਿਚ

ਘਲਿਆ ਹੈ।

ਗੁਰ ਸੇਵਾ ਤੇ ਭਗਤਿ ਕਮਾਈ।
ਤਬ ਇਹ ਮਾਨਸ ਦੇਹੀ ਪਾਈ।
ਇਸੁ ਦੇਹੀ ਕਉ ਸਿਮਰਹਿ ਦੇਵ।
ਸੋ ਦੇਹੀ ਭਜੁ ਹਰਿ ਕੀ ਸੇਵ।
ਭਜਹੁ ਗੋੁਬਿੰਦ ਭੂਲਿ ਮਤ ਜਾਹੁ।
ਮਾਨਸ ਜਨਮ ਕਾ ਏਹੀ ਲਾਹੁ।

— ਕਬੀਰ ਜੀ (1159)

ਸਭਸ ਦੀਆਂ ਦੁਰਲਭ ਦੇਹੀਆਂ ਨੂੰ ਨਾਮ ਰੱਬ ਦਾ ਭੇਜਿਆ ਰਿਜ਼ਕ ਪਹੁੰਚਾ ਕਿਸ ਤਰ੍ਹਾਂ ਸਕਦਾ ਹੈ, ਜਿੰਨਾਂ ਚਿਰ ਮਾਇਆ ਦੀ ਤਰਜ਼ੇ-ਜ਼ਿੰਦਗੀ ਕਾਬਜ਼ ਹੈ ਅਤੇ ਵਰਤਾਰਾ ਉਸ ਦਾ ਵਰਤਦਾ ਹੈ? ਨਾਮ ਦੀ ਪ੍ਰਾਪਤੀ ਨਾਲ ਬੰਦੇ ਦੀ ਹਰ ਪਹਿਲੂ ਤੋਂ ਸਫਲਤਾ ਤੇ ਭਰਪੂਰਤਾ ਦਾ ਚਿੱਤਰ ਗੁਰਬਾਣੀ ਸਮੂਹ ਦਾ ਕਰਕੇ ਜਾਂ ਬਹੁ-ਵਚਨ ਵਿਚ ਵੀ ਲਾਜ਼ਮੀ ਨਹੀਂ ਦੇਂਦੀ। ਬਹੁਤ ਵੇਰ ਇਕ ਵਚਨ ਵਿਚ ਹੀ ਦੇਂਦੀ ਹੈ। ਪਰ ਨਾਮ ਦਾ ਅਸਲਾ ਹੀ ਐਸਾ ਹੈ ਕਿ ਇਥੇ ਇਕੱਲ ਖੋਹੀ ਆਪੋ-ਧਾਪੀ ਮੁਮਕਿਨ ਹੀ ਨਹੀਂ। ਸੋ ਪੇਸ਼ ਚਿੱਤਰ ਇਕ ਵਚਨ ਵਿਚ ਹੋਵੇ ਜਾਂ ਬਹੁ-ਵਚਨ ਵਿਚ, ਗੱਲ ਸਭਸ ਦੀ ਸਾਂਝੀ ਨਿਜਾਤ ਤੇ, ਬੰਦੇ ਤੇ ਉਸ ਦੇ ਸਮਾਜ ਦੀ ਸਾਂਝੀ ਨਿਜਾਤ ਤੇ ਹੀ ਆਉਂਦੀ ਹੈ। ਨਾਮ ਦੇ ਗ੍ਰਹਿਣ ਕਰਨ ਦਾ ਅਰਥ ਹੀ ਇਹ ਹੈ ਕਿ ਸਰਬੱਤ ਨਾਲੋਂ, ਸਰਬੱਤ ਦੀ ਤਕਦੀਰ ਨਾਲੋਂ ਆਪਣੇ ਆਪ ਨੂੰ ਕੋਈ ਕੱਟ ਨਹੀਂ ਸਕਦਾ ਹੀ ਨਹੀਂ। ਅੰਦਰੋਂ-ਅੰਦਰੀ ਚੁੱਪ-ਚੁਪੀਤਾ ਜੀਵਨ ਮੁਕਤ ਕੋਈ ਹੋ ਸਕਦਾ ਹੀ ਨਹੀਂ। ਜੇ ਰੱਬ ਦੇ ਸਭ ਧੀਆਂ ਪੁੱਤਾਂ ਦਾ ਦੁੱਖ-ਦਰਦ ਆਪਣਾ ਦੁੱਖ-ਦਰਦ ਨਹੀਂ ਤਾਂ ਨਾਮ ਦਾ ਪ੍ਰਕਾਸ਼ 'ਸਰਬ ਮੈ ਪੇਖੈ ਭਗਵਾਨੁ' ਦਾ ਮਤਲਬ ਕੀ ਹੋਇਆ? ਨਿਰਾ ਜ਼ਬਾਨੀ ਜਮ੍ਹਾਂ ਖਰਚ। ਨਾਮ ਹੈ ਹੀ ਸਭਸ ਦੀ ਤਕਦੀਰ ਦੀ ਸਾਂਝ। ਨਾਮ ਹੈ ਹੀ ਮਾਇਆ ਦੇ ਬੰਧਨ ਤੋਂ ਨਿਜਾਤ—ਅਜ਼ਾਦੀ। ਅਤੇ ਅਜ਼ਾਦੀ ਅਖੰਡ ਹੈ। ਅਸਲੀਅਤ ਇਹ ਹੈ ਕਿ ਗੁਰਬਾਣੀ ਦੇ ਵਿਆਖਿਆਕਾਰ, ਗੁਰਬਾਣੀ ਦੇ ਸਮਾਜਕ ਮਨੁੱਖੀ ਮੂਲ ਨੂੰ ਸਮਝਣ ਤਕ ਪਹੁੰਚੇ ਹੀ ਨਹੀਂ। ਸਮਾਜਕ ਮਨੁੱਖੀ ਜ਼ਿੰਦਗੀ ਦਾ ਮਸਲਾ, ਗੁਰਬਾਣੀ ਦਾ ਸਮਾਜਕ ਮਨੁੱਖੀ ਮਜ਼ਮੂਨ ਸਾਫ਼ ਹੈ। ਬੰਦਾ ਗੁਲਾਮ ਹੈ, ਦੁੱਖੀ ਹੈ। ਉਸ ਦਾ ਜਨਮ ਬੇ-ਅਰਥ ਜਾ ਰਿਹਾ ਹੈ। ਉਹ ਆਪਣੀ ਨਸਲ ਦੀ ਤਕਦੀਰ ਤੋਂ ਵਾਂਝਿਆ ਰੱਖਿਆ ਜਾ ਰਿਹਾ ਹੈ, ਅਤੇ ਉਸ ਨੂੰ ਗੁਲਾਮ ਬਣਾ ਕੇ ਉਸ ਦੀ ਜ਼ਿੰਦਗੀ ਦਾ ਸਤਿਆਨਾਸ ਕਰਨ ਵਾਲੀ ਤਾਕਤ ਸਿਰਫ਼ ਇਕ ਹੀ ਹੈ ਅਤੇ ਉਹ ਹੈ ਮਾਇਆ, ਮਾਇਆ ਦੀ ਤਰਜ਼ੇ-ਜ਼ਿੰਦਗੀ ਬੰਦੇ ਦੇ ਆਪਣੀ ਹੱਥੀਂ ਪੈਦਾ ਕੀਤੀ ਪੈਦਾਵਾਰ ਦੀ, ਪਦਾਰਥਾਂ ਦੀ, ਪੈਸੇ ਦੀ ਉਸ ਤੇ ਸਰਦਾਰੀ। ਹੋਰ ਕੋਈ ਤਾਕਤ ਆਦਮ-ਜ਼ਾਤ ਨੂੰ ਗੁਲਾਮ ਬਣਾ ਹੀ ਨਹੀਂ ਸਕਦੀ। ਨਾਮ ਦੀ ਪ੍ਰਾਪਤੀ ਇਸ ਬੰਧਨ ਤੋਂ ਇਸ ਗੁਲਾਮੀ ਤੋਂ ਰਿਹਾਈ ਹੈ। ਬੰਦੇ ਦੀ, ਸਰਬੱਤ ਦੀ ਅਜ਼ਾਦੀ ਦੀ ਪ੍ਰਾਪਤੀ ਹੈ। ਪ੍ਰਾਪਤੀ ਵਾਸਤੇ ਜਦੋ-ਜਹਿਦ ਹੈ, ਜੰਗ ਹੈ।

ਵਿਆਖਿਆਕਾਰਾਂ ਨੇ ਨਾਮ ਦੀ ਪ੍ਰਾਪਤੀ ਨੂੰ ਬੰਦੇ ਦੀ ਸਰਬੱਤ ਦੀ ਅਜ਼ਾਦੀ ਦੀ ਜੰਗ ਕਰਕੇ ਸਮਝਿਆ ਹੀ ਨਹੀਂ। ਉਨ੍ਹਾਂ ਨੂੰ ਬੰਦੇ ਦੀ ਅਜ਼ਾਦੀ ਦਾ ਸੰਕਲਪ ਹੀ ਨਹੀਂ। ਮਿਸਾਲ ਵਜੋਂ ਉਹ ਜ਼ਿੰਦਗੀ ਦੀ ਆਰਥਕ ਨੀਂਹ ਵੱਲ ਅੱਖ ਪੁੱਟ ਕੇ ਵੀ ਨਹੀਂ ਵੇਖਦੇ। ਗੁਰਬਾਣੀ ਮੁੜ-ਮੁੜ ਪਹਿਨਣ ਖਾਣ ਵੱਲ ਆਉਂਦੀ ਹੈ। ਮਾਣਸ ਖਾਣਿਆਂ ਦੀ ਅਸਲੀਅਤ ਨੂੰ ਨੰਗਿਆਂ ਕਰਦੀ ਹੈ। 'ਖਾਜ ਹੋਇਆ ਮੁਰਦਾਰ' ਨੂੰ ਅੱਖਾਂ ਸਾਹਮਣੇ ਲਿਆਉਂਦੀ ਹੈ। ਪੀਤੀ ਜਾ ਰਹੀ ਰੱਤ ਦੀ ਵਹਿਸ਼ਤ ਬਿਆਨ ਕਰਦੀ ਹੈ। ਵਿਆਖਿਆਕਾਰਾਂ ਵਾਸਤੇ ਜਿਵੇਂ ਇਸ ਸਭ ਕਾਸੇ ਦਾ ਕੋਈ ਅਰਥ ਹੀ ਨਹੀਂ। ਜਿਵੇਂ ਆਰਥਕਤਾ ਦਾ ਬੰਦੇ ਦੀ ਜ਼ਿੰਦਗੀ ਨਾਲ ਕੋਈ ਤਅੱਲਕ ਹੀ ਨਹੀਂ। ਜਿਵੇਂ ਨਾਮ ਗ੍ਰਹਿਣ ਕਰਨ ਨਾਲ ਉਸ ਦਾ ਕੋਈ ਵਾਸਤਾ ਹੀ ਨਹੀਂ। ਜਿਵੇਂ ਉਨ੍ਹਾਂ ਦੇ ਸੰਕਲਪੇ ਸਮਝੇ ਨਾਮ ਨੇ ਆਰਥਕਤਾ ਨਾਲ ਲੱਗ ਕੇ ਭਿਟੇ ਜਾਣਾ ਹੈ, ਮੈਲੇ ਹੋ ਜਾਣਾ ਹੈ। ਸ਼ਾਇਦ ਉਨ੍ਹਾਂ ਨੂੰ ਇਹ ਅਹੁੜਦੀ ਹੀ ਨਹੀਂ ਕਿ ਢਿੱਡੋਂ ਭੁੱਖੇ, ਢਿੱਡ ਵਜਾਉਂਦੇ ਬੰਦੇ ਦੀ ਅਜ਼ਾਦੀ ਦਾ, ਮਾਇਆ ਦੇ ਬੰਧਨ ਤੋਂ ਉਸ ਦੀ ਰਿਹਾਈ ਦਾ 'ਹਿਰਦੇ ਵਿਚ ਸੁੱਖ-ਸ਼ਾਂਤੀ ਰੂਪ ਅੰਨ-ਧਨ' ਦਾ, 'ਪ੍ਰਭੂ ਦੀ ਸਿਫਤ ਸਾਲਾਹ ਦਾ ਅੰਨ' ਦਾ ਜ਼ਿਕਰ ਹੀ ਉਸ ਨਾਲ ਪਹਿਲੇ ਦਰਜੇ ਦਾ ਨਿਰਦਈ ਮਖੌਲ ਹੈ। ਮਾਇਆ ਦੇ ਬੰਧਨ ਤੋਂ ਬੰਦੇ ਦੀ ਰਿਹਾਈ ਦੀ ਕੀ ਵਸਤੂ ਹੈ, ਵਿਆਖਿਆਕਾਰਾਂ ਨੂੰ ਸ਼ਾਇਦ ਕੋਈ ਸੰਕਲਪ ਹੀ ਨਹੀਂ। ਆਜ਼ਾਦੀ ਦੀ ਪ੍ਰਾਪਤੀ ਵਿਚ ਕੀ ਕੁਛ ਆਉਂਦਾ ਹੈ, ਇਸਦਾ ਉਨ੍ਹਾਂ ਨੂੰ ਸੁਪਨਾ ਤਕ ਵੀ ਨਹੀਂ ਹੈ। ਮਾਇਆ ਦੇ ਬੰਧਨ ਤੋਂ ਰਿਹਾਈ ਦੀ, ਆਜ਼ਾਦੀ ਦੀ ਆਰਥਕ ਨੀਂਹ ਹੈ ਅਤੇ ਉਹ ਸਪਸ਼ਟ ਹੀ ਹੈ, ਬਗ਼ੈਰ ਕਿਸੇ ਕਿਸਮ ਦੇ ਸਹਿੰਸੇ ਦੇ ਸਰਬੱਤ ਦੀਆਂ ਮਨੁਖੀ ਲੋੜਾਂ ਦੀ ਪੂਰਤੀ। ਇਸ ਵਾਸਤੇ ਹੀ ਗੁਰਬਾਣੀ ਭੁਲਣ ਨਹੀਂ ਦੇਂਦੀ।

> ਨਾਨਕ ਨਾਮੁ ਸਲਾਹਿ ਤੂ ਸਭਨਾ ਜੀਆ ਦੇਦਾ ਰਿਜਕੁ ਸੰਬਾਹਿ।
> ਜਿਤੁ ਖਾਧੈ ਸੁਖੁ ਊਪਜੈ ਫਿਰਿ ਦੂਖੁ ਨ ਲਾਗੈ ਆਇ।
>
> —ਗੁਰੂ ਅਮਰਦਾਸ (1281)

ਨਾਮ ਦਾ ਦਿੱਤਾ 'ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ।' (ਗੁਰੂ ਨਾਨਕ, 16) ਨਹੀਂ ਹੈ। ਸੁਖ, ਸਫਲਤਾ ਦਾ ਸਾਧਨ ਹੈ। ਗੁਰਬਾਣੀ ਦੇ ਵਿਆਖਿਆਕਾਰ ਹੀ ਨਾਮ ਨੂੰ ਸਰਬੱਤ ਦੀ ਆਜ਼ਾਦੀ ਕਰਕੇ ਸਮਝਣੋਂ ਅਸਮਰੱਥ ਨਹੀਂ ਰਹੇ। ਸਾਡੇ ਅਖੌਤੀ ਮਾਰਕਸਵਾਦੀ ਤਾਂ ਇਸ ਗੱਲੋਂ ਬਿਲਕੁਲ ਹੀ ਪਰਲੇ ਪਾਰ ਹਨ। ਉਨ੍ਹਾਂ ਤਾਂ ਸਿਧਾਂਤ ਹੀ ਚੁਕ ਘੜਿਆ ਹੈ ਕਿ ਜਿੰਨਾ ਚਿਰ ਪੈਦਾਵਾਰ ਦੀਆਂ ਸ਼ਕਤੀਆਂ ਦੀ ਉਸਾਰੀ ਨਾਲ, ਸਨਅਤੀ ਇਨਕਲਾਬ ਦੇ ਆਉਣ ਨਾਲ ਆਜ਼ਾਦੀ ਦੀ ਪ੍ਰਾਪਤੀ ਦੀ ਅਮਲੀ ਸੰਭਾਵਨਾ ਪੈਦਾ ਨਾ ਹੋ ਜਾਵੇ ਉਨਾਂ ਚਿਰ ਸਮਾਜ ਦੀ ਚੇਤੰਨਤਾ ਦੇ ਸੈਕੂਲਰ, ਸੰਸਾਰਕ ਹੋਣ ਤੋਂ ਪਹਿਲਾਂ, ਮਜ਼ਬੀ ਚੇਤੰਨਤਾ ਵਿਚ ਆਜ਼ਾਦੀ ਦੇ ਸੰਕਲਪ ਦੇ ਪੈਦਾ ਹੋਣ ਦਾ, ਆਜ਼ਾਦੀ ਦੀ ਸੂਝ ਦੇ ਪੈਦਾ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਜਦੋਂ ਇਨ੍ਹਾਂ ਨੇ ਸਿਧਾਂਤ ਹੀ ਇਹ ਬਣਾ ਧਰਿਆ ਹੈ, ਇਨ੍ਹਾਂ ਨੂੰ ਨਾਮ ਦੇ ਅਸਲੇ ਦੀ ਸਮਝ ਪੈ ਹੀ ਕਿਸ ਤਰ੍ਹਾਂ ਸਕਦੀ ਹੈ? ਇਨ੍ਹਾਂ ਦੀ ਸੂਝ ਇਥੋਂ ਤਕ ਪਹੁੰਚੀ ਹੀ ਨਹੀਂ ਕਿ ਬੰਦੇ ਦੀ ਡਾਇਲੈਕਟਿਕ ਦੀਆਂ

ਬੁਨਿਆਦੀ ਜੁਜ਼ਾਂ ਹੀ ਦੋ ਹਨ : ਇਕ ਆਜ਼ਾਦੀ ਦੀ ਤੇ ਦੂਸਰੀ ਗੁਲਾਮੀ ਦੀ। ਸਾਡੀ ਬੋਲੀ ਵਿਚ ਨਾਮ ਹੈ ਕੀ ? ਸਪਸ਼ਟ ਹੀ ਬੰਦੇ ਦੀ, ਸਰਬੱਤ ਦੀ ਆਜ਼ਾਦੀ ਦੇ ਪੈਂਤੜੇ ਦਾ ਸੱਚ। ਦਿਮਾਗੀ ਪੱਧਰ ਤੇ ਮਜ਼ਬੀ ਬੋਲੀ ਵਿਚ ਸਰਬੱਤ ਦੀ ਆਜ਼ਾਦੀ ਦਾ ਸਿਧਾਂਤ ਅਤੇ ਹਿਰਦੇ ਵਿਚ ਜਜ਼ਬੇ ਦੀ ਸ਼ਕਲ ਵਿਚ ਸਰਬੱਤ ਦੀ ਆਜ਼ਾਦੀ ਦੀ ਕਲਚਰ। ਮਨੁਖੀ ਰੂਪ ਵਿਚ ਆਜ਼ਾਦ ਬੰਦਾ, ਤੇ ਸਮੇਤ ਆਰਥਕ ਪੱਧਰ ਦੇ, ਸਮਾਜ ਦੀ ਹਰ ਪੱਧਰ, ਹਰ ਮੁਹਾਜ਼ ਤੇ, ਸਰਬੱਤ ਦੀ ਸਾਂਝ ਤੇ ਆਧਾਰਤ ਸਮਾਜਕ ਰਿਸ਼ਤੇ, ਸੰਸਥਾਵਾਂ ਤੇ ਉਨ੍ਹਾਂ ਰਾਹੀਂ ਹੁੰਦਾ ਸਮਾਜਕ ਮਨੁਖੀ ਅਮਲ-ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਵਿਰੋਧੀ ਪੂਰਨ ਤਰਜ਼ੇ-ਜ਼ਿੰਦਗੀ। ਦੂਸਰੇ ਪਾਸੇ ਮਾਇਆ; ਸਮਾਜਕ ਪੈਦਾਵਾਰ, ਆਪਣੇ ਸਹੀ ਥਾਂ ਤੇ ਜ਼ਿੰਦਗੀ ਦੇ ਵਸੀਲਿਆਂ ਦੀ, ਰੱਬ ਦੇ ਘੱਲੇ ਰਿਜ਼ਕ ਦੀ ਸ਼ਕਲ ਵਿਚ ਦੇਹੀ ਦਾ ਅਧਾਰ ਹੈ। ਇਸ ਦੇ ਬਗ਼ੈਰ ਜ਼ਿੰਦਗੀ ਮੁਮਕਿਨ ਹੀ ਨਹੀਂ। ਜੇਕਰ ਨਾ ਹੋਵੇ, ਕੁਦਰਤੀ ਦੁੱਖ ਹੁੰਦਾ ਹੈ। ਆਇਆ ਗਿਆ ਵੀ ਭੁੱਖਾ ਮੁੜਦਾ ਹੈ।

ਗ੍ਰਿਹਿ ਸੋਭਾ ਜਾ ਕੈ ਰੇ ਨਾਹਿ ॥ ਆਵਤ ਪਹੀਆ ਖੂਧੇ ਜਾਹਿ ॥
ਵਾ ਕੈ ਅੰਤਰਿ ਨਹੀ ਸੰਤੋਖੁ ॥ ਬਿਨੁ ਸੋਹਾਗਨਿ ਲਾਗੈ ਦੋਖੁ ॥

—ਕਬੀਰ ਜੀ (872)

ਪਰ ਜਦੋਂ ਇਹ ਆਪਣਾ ਸਹੀ ਰੋਲ ਛੱਡ ਕੇ ਬਣ ਤੁਰੇ 'ਆਟਾ ਅਗਲਾ', 'ਪਾਪਾ ਬਾਝਹੁ ਹੋਵੈ ਨਾਹੀ', 'ਮਮਕਲ ਮਾਨਾ ਮਾਲੁ ਮੁਸਾਵੈ' ਵਾਲਾ 'ਮਾਲੁ' ਤਾਂ ਇਹ ਅਗਲਿਆਂ ਦੀ ਪੀਤੀ ਹੋਈ ਰੱਤ ਹੁੰਦੀ ਹੈ। ਮਾਣਸ ਖਾਣਿਆਂ ਦੀ ਦੌਲਤ। ਅਤੇ ਬਤੌਰ ਤਰਜ਼ੇ-ਜ਼ਿੰਦਗੀ ਇਹ ਹੈ : 'ਹਮ ਕਉ ਦ੍ਰਿਸਟਿ ਪਰੈ' ਤ੍ਰਿਖਿ ਡਾਇਣਿ'

—ਕਬੀਰ ਜੀ—(872)

ਰਬ ਦੇ ਧੀਆਂ ਪੁਤਾਂ ਦੇ ਲਹੂ ਦੀ ਤਿਹਾਈ ਡੈਣ।
ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ।
ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ।

—ਗੁਰੂ ਅਮਰਦਾਸ (510)

ਜਦੋਂ ਨਾਮ ਦੀ ਸਮਾਜਕ ਮਨੁਖੀ ਵਸਤੂ ਸਮਝ ਆ ਜਾਵੇ ਤਾਂ ਗੁਰਮੁਖ ਦਾ ਮਨੁਖੀ ਅਸਲਾ ਆਪਣੇ ਆਪ ਸਮਝ ਆ ਜਾਂਦਾ ਹੈ। ਜਿਸ ਤਰ੍ਹਾਂ 'ਮਨਮੁਖ ਦੇਹੀ ਭਰਮੁ ਭਤਾਰੋ" (ਗੁਰੂ ਅਮਰਦਾਸ, 1058) ਹੈ, ਭਰਮ ਦੀ, ਮੇਰ ਤੇਰ ਦੀ ਚਲਾਈ ਚਲਦੀ ਹੈ, ਇਸ ਤਰ੍ਹਾਂ ਹੀ ਇਸ ਦੇ ਵਿਰੁਧ ਗੁਰਮੁਖ ਵੀ 'ਕੰਚਨ ਦੇਹੀ ਸਬਦੁ ਭਤਾਰੋ' (ਗੁਰੂ ਅਮਰਦਾਸ, 1058) ਹੈ। ਗੁਰੂ ਦੇ ਸ਼ਬਦ ਦੀ-ਨਾਮ ਦੀ ਚਲਾਈ ਚਲਦੀ ਹੈ। ਗੁਰਮੁਖ ਨਾਮ ਦਾ ਹੀ ਸਰੂਪ ਹੈ। ਉਸਦੇ ਬਾਹਿਰ ਉਸਦਾ ਕੁਛ ਵੀ ਨਹੀਂ ਹੈ।

ਗੁਰਮੁਖਿ ਸਰ ਅਪਸਰ ਬਿਧਿ ਜਾਣੈ।
ਗੁਰਮੁਖਿ ਪਰਵਿਰਤਿ ਨਰਵਿਰਤਿ ਪਛਾਣੈ।

—ਗੁਰੂ ਨਾਨਕ (941)

ਗੁਰਮੁਖ ਚੰਗੇ ਮਾੜੇ ਦੀ, ਸਤ ਅਸਤ ਦੀ ਤਮੀਜ਼ ਜਾਣਦਾ ਹੈ। ਇਹ ਵੀ ਜਾਣਦਾ

ਹੈ ਕਿ ਗ੍ਰਹਿਣ ਕੀ ਕਰਨਾ ਹੈ ਤੇ ਤਿਆਗਣਾ ਕੀ ਹੈ? ਵੈਸੇ ਤਾਂ ਆਪਣੇ ਨਜ਼ਰੀਏ ਤੋਂ ਮਨਮੁਖ ਵੀ ਆਪਣਾ ਹਾਣ ਲਾਭ ਜਾਣਦਾ ਹੈ। ਕਿਸ ਗੱਲ ਵਿਚ ਉਸ ਦਾ ਦੌਲਤ ਦਾ ਲਾਲਚ ਪੂਰਾ ਹੁੰਦਾ ਹੈ, ਕਿਸ ਵਿਚ ਨਹੀਂ। ਖ਼ੁਦਗਰਜ਼ੀ ਦੇ ਨੁਕਤੇ ਤੋਂ ਕੀ ਠੀਕ ਹੈ ਕੀ ਨਹੀਂ। ਚੰਗੇ ਮਾੜੇ ਦੀ ਤਮੀਜ਼ ਕਰਨਾ ਤਾਂ ਬੰਦੇ ਦੀ ਫ਼ਿਤਰਤ ਹੈ। ਸਵਾਲ ਹੈ ਕਿ ਕਿਸ ਨਜ਼ਰੀਏ ਤੋਂ। ਮਨਮੁਖ ਦੀ ਤਮੀਜ਼ ਇਸ ਵਾਸਤੇ ਗਲਤ ਹੈ ਕਿ ਉਸ ਦਾ ਨਜ਼ਰੀਆ, ਜਿਸ ਦੇ ਅਧਾਰ ਤੇ ਉਹ ਚੰਗੇ ਮਾੜੇ ਦੀ ਤਮੀਜ਼ ਕਰਦਾ ਹੈ, ਆਪਣਾ ਹਾਣ ਲਾਭ ਸੋਚਦਾ ਹੈ, ਉਹ ਗਲਤ ਹੈ, ਕੂੜ ਹੈ। ਮਾਇਆ ਬੰਦੇ ਨੂੰ ਦੌਲਤ ਦੇ ਲਾਲਚ ਲਾ ਲੈਂਦੀ ਹੈ। ਖ਼ੁਦਗਰਜ਼ੀ ਦੇ ਰਾਹੇ ਪਾ ਲੈਂਦੀ ਹੈ। ਉਸ ਨੂੰ ਆਪਣੀ ਤਕਦੀਰ ਦੇ ਰਾਹੇ ਪੈਣ ਹੀ ਨਹੀਂ ਦੇਂਦੀ। ਉਸ ਤੋਂ ਪਹਿਲਾਂ ਹੀ ਬੋਚ ਲੈਂਦੀ ਹੈ। ਉਸ ਨੂੰ ਪੁੱਠੀ ਭੁਆਟਣੀ ਐਸੀ ਦੇਂਦੀ ਹੈ ਕਿ ਉਹ ਆਪਣੇ ਆਪ ਮਾਇਆ ਦੇ ਬੰਧਨ ਵਿਚ ਪਈ ਜਾਂਦਾ ਹੈ। ਗੁਲਾਮ ਬਣੀ ਜਾਂਦਾ ਹੈ। ਆਪਣੀ ਜ਼ਿੰਦਗੀ ਵਿਜੋਗੀ ਜਾਂਦਾ ਹੈ। ਉਸ ਦਾ ਆਪਣੀ ਹੱਥੀਂ ਸਤਿਆਨਾਸ ਕਰੀ ਜਾਂਦਾ ਹੈ। ਆਪਣੀ ਸਫਲਤਾ ਦੇ, ਸੁੱਖ ਦੇ ਰਾਹੇ ਪੈਣ ਦਾ ਸੁਪਨਾ ਵੀ ਨਹੀਂ ਲੈਂਦਾ। ਸਵਾਲ ਤਾਂ ਇਹ ਹੈ ਕਿ ਗੁਰਮੁਖ ਤਿਆਗਦਾ ਕੀ ਹੈ ਅਤੇ ਗ੍ਰਹਿਣ ਕੀ ਕਰਦਾ ਹੈ? ਸਵਾਲ ਪੁੱਛਦਿਆਂ ਹੀ ਜਵਾਬ ਸਪਸ਼ਟ ਹੈ। ਗੁਰਮੁਖ ਆਪਣੇ ਅੰਦਰੋਂ ਉਹ ਸਭ ਕੁੱਝ ਖ਼ਤਮ ਕਰਦਾ ਹੈ ਜੋ ਮਾਇਆ ਬੰਦੇ ਦੇ ਅੰਦਰ ਪਾ ਕੇ ਉਸ ਨੂੰ ਮਨਮੁਖ ਬਣਾਉਂਦੀ ਹੈ। ਹਉਮੈ, ਖ਼ੁਦਗਰਜ਼ੀ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਸਭ ਦਾ ਧਰ ਕੇ ਸਫ਼ਾਇਆ ਕਰਦਾ ਹੈ। ਗੁਰੂ ਦੇ ਸ਼ਬਦ ਨਾਲ, ਨਾਮ ਨਾਲ। ਅਤੇ ਆਪਣੇ ਬਾਹਰੋਂ ਸਮਾਜ ਵਿਚੋਂ ਉਹ ਸਾਰੇ ਅਮਲ ਜੋ ਇਹ ਬਦ ਮਨੋਰਥ ਕਰਵਾਉਂਦੇ ਹਨ, ਜਿਨ੍ਹਾਂ ਸਮਾਜਕ ਰਿਸ਼ਤਿਆਂ, ਸੰਸਥਾਵਾਂ ਰਾਹੀਂ ਕਰਵਾਉਂਦੇ ਹਨ ਅਤੇ ਜਿਹੜੀ ਤਰਜ਼ੇ-ਜ਼ਿੰਦਗੀ ਇਨ੍ਹਾਂ ਬਦ ਮਨੋਰਥਾਂ ਦੀ ਚਲਾਈ ਚੱਲਦੀ ਹੈ, ਸਭਸ ਦੇ ਵਿਰੁੱਧ ਮੁਹਾਜ਼ ਖੜਾ ਕਰਦਾ ਹੈ। ਸਭਸ ਦਾ ਸਫ਼ਾਇਆ ਕਰਨ ਵਾਸਤੇ ਜੂਝਦਾ ਹੈ। ਸਿਰ ਧੜ ਦੀ ਲਾਉਂਦਾ ਹੈ। ਗੁਰਮੁਖ ਦੀਆਂ ਫੁੱਟਕਲ ਖ਼ਾਸੀਅਤਾਂ ਦੇ ਵਿਸਥਾਰ ਵਿਚ ਜਾਣ ਦੀ ਲੋੜ ਨਹੀਂ। ਗੱਲ ਸਾਧਾਰਨ ਹੈ। ਕੂੜ ਦੀ 'ਪਾਲਿ' ਜੋ ਮਾਇਆ ਮਨਮੁੱਖ ਦੇ ਅੰਦਰ ਖੜੀ ਕਰ ਕੇ ਉਸ ਨੂੰ ਆਪਣੇ ਅਧੀਨ ਕਰਦੀ ਹੈ, ਉਹ ਨਾਮ ਨੇ ਗੁਰਮੁਖ ਵਿਚੋਂ ਖ਼ਤਮ ਕੀਤੀ ਹੁੰਦੀ ਹੈ। ਗੁਰਮੁਖ ਬੁਲਾਇਆ ਕਿਸ ਦਾ ਬੋਲਦਾ ਹੈ? ਅਮਲ ਕਿਸ ਦਾ ਕਰਵਾਇਆ ਕਰਦਾ ਹੈ? ਸਪੱਸ਼ਟ ਹੀ ਅੰਦਰ ਬੈਠੀ 'ਜੋਤਿ' ਦਾ, ਰੱਬ ਦੀ 'ਜੋਤਿ' ਦਾ। ਗੁਰਮੁਖ, ਸੰਤ, ਭਗਤ, ਬ੍ਰਹਮ ਗਿਆਨੀ ਤੇ ਸਿਖਰ ਤੇ ਸਤਿਗੁਰੂ ਇਹ ਸਭ ਇਕ ਹੀ ਕਿਸਮ ਹਨ। ਇਨ੍ਹਾਂ ਦਾ ਸਮਾਜਕ ਮਨੁੱਖੀ ਅਸਲਾ ਇਕ ਹੀ ਹੈ। ਇਨ੍ਹਾਂ ਵਿਚ ਤੇ ਰੱਬ ਵਿਚ ਕੋਈ ਫਰਕ ਨਹੀਂ। ਇਹ ਰੱਬ ਦੇ ਬੁਲਵਾਏ ਬੋਲਦੇ, ਰੱਬ ਦੀ ਕਰਵਾਈ ਕਰਨੀ ਕਰਦੇ ਹਨ।

ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ। —ਗੁਰੂ ਅਰਜਨ (273)

ਹਰਿ ਜਨਿ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨ ।

—ਗੁਰੂ ਤੇਗ ਬਹਾਦਰ (1427)

ਕਬੀਰ ਪਾਨੀ ਹੂਆ ਤ ਕਿਆ ਭਇਆ ਸੀਰਾ ਤਾਤਾ ਹੋਇ ।
ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ । —ਕਬੀਰ ਜੀ (1372)

ਜੋ ਜਨੁ ਨਾਮੁ ਨਿਰੰਜਨ ਰਾਤਾ, ਨਾਨਕ ਸੋਈ ਪੁਰਖੁ ਬਿਧਾਤਾ ।

—ਗੁਰੂ ਨਾਨਕ (943)

ਅਨਹਤ ਸੁੰਨਿ ਰਤੇ ਸੇ ਕੈਸੇ । ਜਿਸ ਤੇ ਉਪਜੇ ਤਿਸ ਹੀ ਜੈਸੇ ।

—ਗੁਰੂ ਨਾਨਕ (943)

ਸੋ ਹਰਿ ਜਨੁ ਨਾਮੁ ਧਿਆਇਦਾ ਹਰਿ ਹਰਿ ਜਨੁ ਇਕ ਸਮਾਨਿ ।

—ਗੁਰੂ ਰਾਮਦਾਸ (652)

ਨਾਨਕ ਸੰਤ ਸਵਾਰੇ ਪਾਰਬ੍ਰਹਮਿ ਸਚੇ ਜਿਉ ਬਣਿਆ ।

—ਗੁਰੂ ਰਾਮਦਾਸ (854)

ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ ।

—ਗੁਰੂ ਅਰਜਨ (397)

ਇਨ੍ਹਾਂ ਦੇ ਤੇ ਰੱਬ ਦੇ ਦਰਮਿਆਨ ਕਿਸੇ ਕਿਸਮ ਦੇ ਫ਼ਰਕ ਨਾ ਹੋਣ ਦਾ ਇਹ ਮਤਲਬ ਨਹੀਂ ਕਿ ਇਨ੍ਹਾਂ ਦੀ ਦੇਹੀ ਰੱਬ ਹੈ। ਨਹੀਂ ਦੇਹੀ (ਸਰੀਰ) ਤਾਂ ਇਨ੍ਹਾਂ ਦੀ ਮਾਣਸ ਹੀ ਹੈ। ਪਰ ਜਿਸ ਸੱਚ ਦਾ ਇਹ ਸਰੂਪ ਹਨ ਉਹ ਰੱਬ ਹੈ। ਉਸ ਸੱਚ ਦਾ ਸਮਾਜਕ ਮਨੁੱਖੀ ਅਸਲਾ ਕੀ ਹੈ? ਗੁਰਬਾਣੀ ਦੀ ਬੋਲੀ ਵਿਚ 'ਸਰਬ ਮੈ ਪੇਖੈ ਭਗਵਾਨੁ।' ਸਾਡੀ ਬੋਲੀ ਵਿਚ ਸਰਬੱਤ ਦੀ ਸਾਂਝ। ਸਰਬੱਤ ਦੀ ਅਜ਼ਾਦੀ। ਸਰਬੱਤ ਦੀ ਅਜ਼ਾਦੀ ਦਾ ਸੱਚ। ਗੁਰਮੁਖ ਬੰਦੇ ਦਾ ਉਹ ਰੂਪ ਹੈ ਜਿਸ ਵਿਚ ਰੱਬ ਨੇ ਉਸ ਦੇ ਅੰਦਰ ਆਪਣੀ 'ਜੋਤਿ' ਰੱਖ ਕੇ, ਉਸ ਨੂੰ ਆਪਣੇ ਅਕਸ ਵਿਚ ਬਣਾਇਆ ਸੀ। ਜਿਸ ਤਰ੍ਹਾਂ ਉਹ ਅਸਲੀ ਸੀ, ਮਾਇਆ ਦੇ ਉਸ ਵਿਚ ਵਿਗਾੜ ਪਾਉਣ ਤੋਂ ਪਹਿਲਾਂ। ਇਹ ਹੈ ਗੁਰਮੁਖ ਦੀ ਅਸਲੀਅਤ, ਉਸ ਦਾ ਅਸਲਾ ਗੁਰਬਾਣੀ ਦੀ ਬੋਲੀ ਵਿਚ। ਸਾਡੀ ਬੋਲੀ ਵਿਚ ਗੁਰਮੁਖ ਹੈ ਆਦਮ-ਜ਼ਾਤ ਦੇ ਨਸਲੀ ਅਸਲੇ ਦਾ ਸਹੀ ਸਰੂਪ। ਉਹ ਮਨਮੁਖ ਬਣਦਾ ਹੈ ਮਾਇਆ ਦਾ ਬਣਾਇਆ, ਜਦੋਂ ਉਸ ਦੇ ਨਸਲੀ ਅਸਲੇ ਵਿਚ ਮਾਇਆ ਆਪਣਾ ਅਸਲਾ ਪਾ ਕੇ ਉਸ ਨੂੰ ਵਿਗਾੜਦੀ, ਅਸਲਿਉਂ ਬੇ-ਅਸਲ, ਰੂਪੋਂ ਕਰੂਪ ਕਰਦੀ ਹੈ। ਆਦਮ-ਜ਼ਾਤ ਦਾ ਨਸਲੀ ਅਸਲਾ, ਮੂਲ ਰੂਪ ਵਿਚ ਹੈ, ਸਮਾਜਕਤਾ, ਸਾਂਝ, ਸਰਬੱਤ ਦੀ ਸਾਂਝ (ਡਾਇਲੈਕਟਿਕ ਤਾਂ ਲਾਜ਼ਮੀ ਹੋਣੀ ਹੀ ਹੋਈ)। ਮਾਇਆ ਉਸ ਦੇ ਨਸਲੀ ਅਸਲੇ ਨੂੰ, ਉਸ ਦੀ ਸਮਾਜਕਤਾ ਨੂੰ ਖ਼ੁਰਦ-ਬੁਰਦ ਕਰਦੀ ਹੈ। ਉਸ ਦਾ ਬੀਜ ਨਾਸ ਕਰਨ ਤੱਕ ਜਾਂਦੀ ਹੈ। ਪੇਸ਼ ਸਮਾਜਕ ਮਨੁੱਖੀ ਮਸਲੇ ਦਾ ਹੱਲ, ਬੰਦੇ ਦੀ ਜ਼ਿੰਦਗੀ ਦੀ ਸਫਲਤਾ, ਉਸ ਦਾ ਸੁਖ ਉਸ ਦੀ ਆਜ਼ਾਦੀ ਵਿਚ ਹੈ, ਅਤੇ ਉਸ ਦੀ ਆਜ਼ਾਦੀ ਹੈ ਉਸ ਦੇ ਨਸਲੀ ਅਸਲੇ ਦੀ, ਉਸ ਦੀ ਸਮਾਜਕਤਾ ਦੀ, ਸਾਂਝ ਦੀ, ਸਰਬੱਤ ਦੀ ਸਾਂਝ ਦੀ ਬਰਕਰਾਰੀ ਵਿਚ, ਉਸ ਦੀ ਉਸਾਰੀ ਵਿਚ,

ਉਸ ਦੇ ਅਨੁਸਾਰੀ ਉਸ ਦੀ ਸਮਾਜਕ ਮਨੁੱਖੀ ਜ਼ਿੰਦਗੀ ਵਿਚ। ਗੁਰਬਾਣੀ ਸਰਬੱਤ ਦੀ ਸਾਂਝ ਦਾ, ਸਰਬੱਤ ਦੀ ਆਜ਼ਾਦੀ ਦਾ ਸੱਚ ਪੇਸ਼ ਕਰਦੀ ਹੈ, ਅਤੇ ਬੰਦੇ, ਤੇ ਉਸ ਦੇ ਸਮਾਜ ਵਿਚ ਮਾਇਆ ਦੇ ਪਾਏ ਵਿਗਾੜ ਦੀਆਂ ਜੜ੍ਹਾਂ ਉਖੇੜ ਕੇ ਬੰਦੇ ਤੋਂ ਖੁੱਸੀ ਹੋਈ ਉਸ ਦੀ ਸਮਾਜਕਤਾ ਨੂੰ, ਸਰਬੱਤ ਦੀ ਸਾਂਝ ਨੂੰ, ਉਸ ਤੇ ਉਸ ਦੇ ਸਮਾਜ ਦੀ ਆਰਥਿਕ ਸਮਾਜਕ ਆਦਿ ਬਣਤਰ ਵਿਚ ਮੁੜ ਬਹਾਲ ਕਰਦੇ ਅਮਲ ਦੇ ਰਾਹੇ ਪਾਉਂਦੀ ਹੈ। ਗੁਲਾਮ ਹੋਏ ਬੰਦੇ ਨੂੰ ਮੁੜ ਆਜ਼ਾਦ ਕਰਵਾਉਂਦੀ ਹੈ। ਬੰਦੇ ਦਾ ਮਨਮੁਖ ਤੋਂ ਗੁਰਮੁਖ ਹੋਣਾ, ਗੁਲਾਮੀ ਤੋਂ ਆਜ਼ਾਦ ਹੋਣਾ ਹੈ। ਗੁਰਮੁਖ ਚੂੰਕਿ ਆਜ਼ਾਦ ਹੈ ਉਸ ਦੀ ਕਰਨੀ ਵੀ ਆਜ਼ਾਦ ਹੈ। ਮਨਮੁਖ ਵਾਲਾ ਗੁਲੱਮ ਨਹੀਂ, ਵਿਜੋਗਿਆ ਹੋਇਆ ਕੰਮ ਨਹੀਂ। ਉਸ ਦੀ ਕਿਰਤ ਚੂੰਕਿ ਲਾਲਚ ਦੀ, ਖ਼ੁਦਗਰਜ਼ੀ ਦੀ ਜਾਂ ਕਬਜ਼ੇ ਦੀ ਹਵਸ ਦੀ ਕਰਵਾਈ ਹੋਈ ਨਹੀਂ, ਸੋ ਸੁੱਚੀ ਹੈ। ਅਤੇ ਉਹ ਹੈ ਗੁਰਬਾਣੀ ਦੀ ਬੋਲੀ ਵਿਚ ਸਤਿਗੁਰੂ ਦੀ ਸੇਵਾ। ਸਾਡੀ ਬੋਲੀ ਵਿਚ ਸਰਬੱਤ ਦੀ ਸਾਂਝ ਦੀ ਸੇਵਾ, ਸਰਬੱਤ ਦੀ ਆਜ਼ਾਦੀ ਦੀ ਉਸਾਰੀ। ਸੋ ਜੋ ਵੀ ਗੁਰਮੁਖ ਕਰਦਾ ਹੈ ਭਲਾ ਹੈ, ਪ੍ਰਵਾਨ ਹੈ।

ਨਾਨਕ ਜਿ ਗੁਰਮੁਖਿ ਕਰਹਿ ਸੋ ਪਰਵਾਣੁ ਹੈ ਜੋ ਨਾਮਿ ਰਹੇ ਲਿਵ ਲਾਇ।

—ਗੁਰੂ ਅਮਰਦਾਸ (650)

ਉਸ ਦੀ ਪਦਾਰਥਾਂ ਦੀ ਪੈਦਾਵਾਰ ਦੀ, ਜ਼ਿੰਦਗੀ ਦੇ ਵਸੀਲਿਆਂ ਦੀ ਵਰਤੋਂ ਵੀ ਕਬਜ਼ੇ ਦੀ ਹਵਸ ਦੇ ਅਧੀਨ ਨਹੀਂ, ਵਿਜੋਗੀ ਹੋਈ ਨਹੀਂ। ਸਰਬੱਤ ਦੀ ਸਾਂਝ ਦੇ ਅਧੀਨ ਮਨੁੱਖੀ ਲੋੜਾਂ ਦੀ ਪੂਰਤੀ ਹੈ। ਸੋ ਪਵਿੱਤਰ ਹੈ।

ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ ਜੋ ਨਾਮਿ ਹਰਿ ਰਾਤੇ।

—ਗੁਰੂ ਰਾਮਦਾਸ (648)

ਗੁਰਮੁਖਿ ਸਭੁ ਪਵਿਤੁ ਹੈ ਧਨੁ ਸੰਪੈ ਮਾਇਆ।
ਹਰਿ ਅਰਥਿ ਜੋ ਖਰਚਦੇ ਦੇਂਦੇ ਸੁਖੁ ਪਾਇਆ।
ਜੋ ਹਰਿ ਨਾਮੁ ਧਿਆਇਦੇ ਤਿਨ ਤੋਟਿ ਨ ਆਇਆ।
ਗੁਰਮੁਖਾ ਨਦਰੀ ਆਵਦਾ ਮਾਇਆ ਸੁਟਿ ਪਾਇਆ।
ਨਾਨਕ ਭਗਤਾਂ ਹੋਰੁ ਚਿਤਿ ਨ ਆਵਈ ਹਰਿ ਨਾਮਿ ਸਮਾਇਆ।

—ਗੁਰੂ ਰਾਮਦਾਸ (1246)

'ਹਰਿ ਅਰਥਿ ਜੋ ਖਰਚਦੇ' ਦਾ ਮਤਲਬ ਸਪੱਸ਼ਟ ਹੈ। ਰੱਬ ਦੇ ਸਭ ਧੀਆਂ ਪੁੱਤਾਂ ਦੇ ਅਰਥ ਖਰਚ ਹੋਣਾ।

ਜਿਸ ਤਰ੍ਹਾਂ ਬਾਰ-ਬਾਰ ਜ਼ਿਕਰ ਕੀਤਾ ਜਾ ਚੁੱਕਾ ਹੈ ਬੰਦੇ ਦੀ ਜ਼ਿੰਦਗੀ ਵਿਚ ਦੋ ਹੀ ਧਿਰਾਂ ਹਨ—ਇਕ ਬੰਦਾ ਆਪ ਤੇ ਦੂਸਰੀ ਉਸ ਦੇ ਆਪਣੀ ਹੱਥੀਂ ਪੈਦਾ ਕੀਤੀ ਸਮਾਜਕ ਪੈਦਾਵਾਰ, ਉਸ ਦੀ ਜ਼ਿੰਦਗੀ ਦੇ ਵਸੀਲੇ। ਇਨ੍ਹਾਂ ਦੋਹਾਂ ਧਿਰਾਂ ਵਿਚ ਕੋਈ ਧਿਰ ਵੀ ਬੰਦੇ ਦੀ ਜ਼ਿੰਦਗੀ ਦਾ ਅਰਥ ਮਨੋਰਥ ਬਣ ਸਕਦੀ ਹੈ। ਮਨੁੱਖ ਜ਼ਾਤੀ ਦੇ ਇਤਿਹਾਸ ਵਿਚ ਦੋਵੇਂ ਬਣਦੀਆਂ ਆਈਆਂ

ਹੈ। ਤੀਸਰੀ ਧਿਰ ਕੋਈ ਬਣ ਹੀ ਨਹੀਂ ਸਕਦੀ। ਇਨ੍ਹਾਂ ਦੋਹਾਂ ਧਿਰਾਂ ਦੇ ਬੰਦੇ ਦੀ ਜ਼ਿੰਦਗੀ ਦਾ ਅਰਥ ਮਨੋਰਥ ਬਣਨ ਨਾਲ, ਇਕ ਦੂਸਰੀ ਦੇ ਵਿਰੋਧੀ ਸਿਰਫ਼ ਦੋ ਕਿਸਮ ਦੀਆਂ ਹੀ ਤਰਜ਼ੇ-ਜ਼ਿੰਦਗੀਆਂ ਤੇ ਉਨ੍ਹਾਂ ਦੇ ਸਿਰਫ਼ ਦੋ ਕਿਸਮ ਦੀ ਬਣਤਰ ਵਾਲੇ ਬੰਦੇ ਹੀ ਮੁਮਕਿਨ ਹਨ। ਤੀਸਰੀ ਕਿਸਮ ਮੁਮਕਿਨ ਹੀ ਨਹੀਂ ਹੈ। ਤਰਜ਼ੇ-ਜ਼ਿੰਦਗੀ ਤੇ ਉਸ ਦੇ ਵਸਨੀਕ ਬੰਦੇ ਦਾ, ਉਸ ਦੇ ਨਜ਼ਰੀਏ ਦਾ ਆਪਸ ਵਿਚ ਰਿਸ਼ਤਾ ਡਾਇਲੈਕਟਿਕ ਹੋਣਾ ਹੀ ਹੋਇਆ। ਤਰਜ਼ੇ-ਜ਼ਿੰਦਗੀ ਦੇ ਚੱਲਣ ਵਾਸਤੇ ਲਾਜ਼ਮੀ ਹੈ। ਸੋ ਬੰਦੇ ਦੀ ਜ਼ਿੰਦਗੀ ਦੇ ਵਸੀਲਿਆਂ ਦਾ, ਆਪਣੀ ਸਹੀ ਥਾਂ ਤੋਂ ਉੱਠ ਕੇ ਉਸ ਦੀ ਜ਼ਿੰਦਗੀ ਦਾ ਅਰਥ ਮਨੋਰਥ ਬਣ ਤੁਰਨਾ ਮਾਇਆ ਹੈ। ਮਾਇਆ ਦਾ ਅਮਰ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਆਧਾਰ, ਉਸ ਦੀ ਕਰਨੀ ਹੈ। ਵੱਧ ਤੋਂ ਵੱਧ ਪਦਾਰਥਾਂ ਤੇ ਕਬਜ਼ਾ ਮਾਰਨ ਦੇ, ਪ੍ਰਾਈਵੇਟ ਜਾਇਦਾਦ ਬਣਾਉਣ ਦੇ, ਬੰਦੇ ਦੀ ਜ਼ਿੰਦਗੀ ਦਾ ਮਨੋਰਥ ਬਣਨ ਨਾਲ ਹੇਠਲੀ ਉਤੇ ਆ ਜਾਂਦੀ ਹੈ। ਸਮਾਜਕ ਮਨੁੱਖੀ ਜ਼ਿੰਦਗੀ ਪੁੱਠੀ ਹੋ ਤੁਰਦੀ ਹੈ। ਜੋ ਬੰਦੇ ਦੀ ਜ਼ਿੰਦਗੀ ਦੇ ਵਸੀਲੇ ਹਨ, ਉਹ ਉਸ ਦੇ ਸਿਰ ਦੇ ਸਾਈਂ ਬਣ ਜਾਂਦੇ ਹਨ ਤੇ ਬੰਦਾ ਉਨ੍ਹਾਂ ਦੇ ਅਧੀਨ, ਮਾਇਆ ਦੇ ਬੰਧਨ ਵਿਚ ਪੈ ਜਾਂਦਾ ਹੈ। ਗੁਲਾਮ ਬਣ ਜਾਂਦਾ ਹੈ। ਜ਼ਿੰਦਗੀ ਦਾ ਬਣਿਆ ਇਹ ਮਨੋਰਥ ਮਾਇਆ ਦੀ ਤਰਜ਼ੇ-ਜ਼ਿੰਦਗੀ ਬੰਦੇ ਦਾ ਨਸਲੀ ਅਸਲਾ ਲਾਜ਼ਮੀ ਵਿਗਾੜਦੀ ਹੈ। ਆਦਮ-ਜ਼ਾਤ ਦਾ ਨਸਲੀ ਅਸਲਾ ਮੂਲ ਰੂਪ ਵਿਚ ਸਮਾਜਕਤਾ ਹੈ, ਸਾਂਝ ਹੈ, ਸਰਬੱਤ ਦੀ ਸਾਂਝ ਹੈ। ਇਹ ਉਸ ਨੂੰ ਖੁਰਦ-ਬੁਰਦ ਕਰ ਕੇ ਬੰਦੇ ਦੇ ਅੰਦਰ ਖ਼ੁਦਗਰਜ਼ੀ ਲਾਲਚ ਆਦਿ ਪੂੜਦੀ ਹੈ। ਉਸ ਨੂੰ ਇਨ੍ਹਾਂ ਦਾ ਸਰੂਪ ਬਣਾਉਂਦੀ ਹੈ। ਇਨ੍ਹਾਂ ਦਾ ਸਰੂਪ ਬਣਿਆ ਬੰਦਾ ਕੁਦਰਤੀ ਬੰਦੇ ਦਾ ਪੁੱਤ ਨਹੀਂ ਰਹਿੰਦਾ, ਮਨਮੁਖ-ਬਦ ਹੋ ਤੁਰਦਾ ਹੈ। ਇਨ੍ਹਾਂ ਬਦ ਮਨੋਰਥਾਂ ਦੀ ਕਰਨੀ ਬੰਦੇ ਦੇ ਅੰਦਰ ਵੀ ਭਾਂਬੜ ਮਚਾਅ ਛੱਡਦੀ ਹੈ ਤੇ ਬਾਹਿਰ ਸਮਾਜ ਵਿਚ ਵੀ ਲਾਂਬੂ ਲਾਈ ਰੱਖਦੀ ਹੈ। ਜਗਤ ਜਲੰਦਾ ਹੋ ਤੁਰਦਾ ਹੈ। ਬੰਦੇ ਦੀ ਜ਼ਿੰਦਗੀ ਨਿਆਮਤ ਤੋਂ ਜ਼ਹਿਮਤ ਹੋ ਜਾਂਦੀ ਹੈ। ਇਨ੍ਹਾਂ ਪਦਾਰਥਾਂ, ਜਾਇਦਾਦ ਬਣਾਉਣ ਆਦਿ ਨੂੰ ਆਪਣੀ ਜ਼ਿੰਦਗੀ ਦੇ ਮਨੋਰਥ ਬਣਾ ਕੇ ਬੰਦਾ ਆਪਣੀ ਹੱਥੀਂ ਆਪਣੇ ਆਪ ਦਾ, ਆਪਣੀ ਜ਼ਿੰਦਗੀ ਦਾ ਸਤਿਆ-ਨਾਸ ਕਰਦਾ ਹੈ, ਉਸ ਨੂੰ ਨਰਕ ਬਣਾ ਲੈਂਦਾ ਹੈ। ਜ਼ਿੰਦਗੀ ਨੂੰ ਘੱਟੇ-ਕੌਡੀਆਂ ਰੁਲਾ ਕੇ ਭੰਗ ਦੇ ਭਾੜੇ ਗੁਆ ਬਹਿੰਦਾ ਹੈ। ਆਪਣੀ ਨਸਲ ਦੀ ਤਕਦੀਰ ਨੂੰ ਤਰਕ ਕਰ ਲੈਂਦਾ ਹੈ। ਨਸਲ ਦੀ ਤਕਦੀਰ ਨੂੰ ਤਰਕ ਕਰ ਕੇ ਉਹ ਆਪਣੀ ਜ਼ਿੰਦਗੀ ਦੀ ਸਫਲਤਾ, ਸਫਲਤਾ ਤੋਂ ਉੱਪਜਦੇ ਸੁਖ ਤੇ ਸੰਤੁਸ਼ਟਤਾ ਤੋਂ ਹੱਥ ਧੋ ਬਹਿੰਦਾ ਹੈ। ਆਪਣੀ ਹੱਥੀਂ ਆਪਣੀ ਜ਼ਿੰਦਗੀ ਨਾਲ ਧਰੋਹ ਕਮਾਉਂਦਾ ਹੈ। ਉਸ ਨੂੰ ਐਵੇਂ ਤੋਂ ਸਾਵੀਂ ਰੋੜ੍ਹਦਾ ਹੈ। ਗੁਰਬਾਣੀ ਇਸ ਸਭ ਕਾਸੇ ਦਾ, ਇਸ ਨਜ਼ਰੀਏ ਦੇ ਅਧੀਨ ਜ਼ਿੰਦਗੀ ਜੀਉਣ ਦਾ ਵਿਸਥਾਰ ਨਾਲ ਪਾਜ ਉਘੇੜਦੀ ਹੈ। ਇਸ ਨੂੰ ਗੈਰ-ਸਦਾਚਾਰਕ ਤੇ ਰੱਬ ਦੇ ਵਿਰੋਧੀ ਕਰਾਰ ਦੇਂਦੀ ਹੈ। ਗੁਰਬਾਣੀ ਬੰਦੇ ਨੂੰ ਮਾਇਆ ਦੇ ਬੰਧਨ ਤੋਂ, ਉਸ ਬੰਧਨ ਦੇ ਮਨ ਵਿਚ ਪਾਏ ਬਦ ਮਨੋਰਥਾਂ ਤੋਂ ਪਾਕ ਹੋਇਆ, ਆਜ਼ਾਦ

ਹੋਇਆ ਲੋੜਦਾਂ ਹੈ। ਗੁਰਬਾਣੀ ਦੇ ਅਨੁਸਾਰ ਬੰਦੇ ਦੀ ਜ਼ਿੰਦਗੀ ਦਾ ਅਰਥ ਮਨੋਰਥ ਹੈ ਉਸ ਦੀ ਆਜ਼ਾਦੀ। ਆਜ਼ਾਦੀ ਦੀ ਪ੍ਰਾਪਤੀ, ਉਸ ਦੀ ਉਸਾਰੀ। ਬੰਦੇ ਦੀ ਜ਼ਿੰਦਗੀ ਦੀ ਸਫਲਤਾ, ਤੇ ਸਫਲਤਾ ਤੋਂ ਉੱਪਜਦਾ ਸੁੱਖ-ਸੰਤੁਸ਼ਟਤਾ ਉਸ ਦੀ ਆਜ਼ਾਦੀ ਵਿਚ ਹੈ ਅਤੇ ਉਸਦੀ ਆਜ਼ਾਦੀ ਹੈ ਉਸਦੀ ਸਮਾਜਕਤਾ ਵਿਚ, ਸਾਂਝ ਵਿਚ, ਸਰਬੱਤ ਦੀ ਸਾਂਝ ਵਿਚ, 'ਸਰਬ ਮੈ ਪੇਖੈ ਭਗਵਾਨੁ ਵਿਚ'। ਇਹ ਸਮਾਜਕਤਾ-ਸਾਂਝ-ਸਰਬੱਤ ਦੀ ਸਾਂਝ ਹੀ ਮੂਲ ਰੂਪ ਵਿਚ ਆਦਮ-ਜ਼ਾਤ ਦਾ ਨਸਲੀ ਅਸਲਾ ਹੈ। ਸਮਾਜਕਤਾ-ਸਾਂਝ ਹੀ ਬੰਦੇ ਦੀ ਆਜ਼ਾਦੀ ਦਾ ਦੂਸਰਾ ਨਾਂ ਹੈ, ਉਸਦਾ ਮੂਲ ਹੈ। ਸਰਬੱਤ ਦੀ ਸਾਂਝ-ਸਰਬੱਤ ਦੀ ਆਜ਼ਾਦੀ। ਅਤੇ ਇਸਦੀ ਆਰਥਕ ਭੌਂ ਹੈ ਜ਼ਿੰਦਗੀ ਦੇ ਵਸੀਲਿਆਂ ਦੀ ਵੰਡ ਵਰਤੋਂ, ਜੋ ਮਨੁਖੀ ਲੋੜਾਂ ਦੀ ਪੂਰਤੀ ਵਾਸਤੇ-ਲੋੜ ਅਨੁਸਾਰ।

ਖ਼ਤਮ ਕਰਨ ਤੋਂ ਪਹਿਲਾਂ ਚੰਦ ਨੁਕਤਿਆਂ ਵੱਲ ਧਿਆਨ ਦਿਵਾਉਣਾ ਸ਼ਾਇਦ ਬੇਲੋੜਾ ਨਹੀ.। ਗੁਰਬਾਣੀ ਦੇ ਅਰਥਕਾਰਾਂ ਗੁਰਬਾਣੀ ਦੇ ਲਫ਼ਜ਼ੀ ਅਰਥ ਤਾਂ ਕੀਤੇ ਹਨ ਪਰ ਗੁਰਬਾਣੀ ਦੇ ਮੁਹਾਵਰੇ ਉਸਦੀ ਬੋਲੀ ਵਿੱਚ ਹੀ। ਜਿੰਨਾਂ ਚਿਰ ਗੁਰਬਾਣੀ ਦੇ ਮੁਹਾਵਰੇ ਦੀ, ਅੱਜ ਦੇ ਸਮਾਜਕ ਮੁਹਾਵਰੇ ਵਿਚ ਤਰਜਮਾਨੀ ਨਾ ਕੀਤੀ ਜਾਵੇ ਗੁਰਬਾਣੀ ਦੀ ਵਸਤੂ ਅੱਜ ਦੇ ਮੁਹਾਵਰੇ ਵਿਚ ਪੇਸ਼ ਨਾ ਕੀਤੀ ਜਾਵੇ, ਉਸਦੇ ਸੱਚ ਦਾ, ਅੱਜ ਦੇ ਬੰਦੇ ਦੇ ਪੱਲੇ ਪੈਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

ਬੰਦਾ ਸਮਾਜਕ ਜੀਵ ਹੈ। ਬੰਦੇ ਦੀ ਨਸਲ ਦੀ ਸਿਰਜਣਹਾਰ ਹੈ ਹੀ ਸਮਾਜਕਤਾ। ਬੰਦੇ ਦਾ ਆਪਣੇ ਸਮਾਜ ਨਾਲ ਤੇ ਉਸ ਦੀ ਬਣਤਰ ਦਾ ਸਮਾਜ ਦੀ ਆਰਥਕ ਸਮਾਜਕ ਬਣਤਰ ਨਾਲ ਡਾਇਲੈਕਟਿਕ ਰਿਸ਼ਤਾ ਹੈ। ਇਸ ਡਾਇਲੈਕਟਿਕ ਰਿਸ਼ਤੇ ਤੋਂ ਬਗ਼ੈਰ ਬੰਦੇ ਦਾ, ਉਸਦੀ ਖਾਸ ਕਿਸਮ ਦੀ ਬਣਤਰ ਦਾ ਸੰਕਲਪ ਕਰਨਾ ਹੀ ਅਸੰਭਵ ਹੈ। ਲਗਦਾ ਹੈ ਗੁਰਬਾਣੀ ਦੇ ਵਿਆਖਿਆਕਾਰਾਂ ਨੂੰ, ਅਰਥਕਾਰਾਂ ਨੂੰ ਇਸ ਬੁਨਿਆਦੀ ਤੱਥ ਦੀ ਸੋਅ ਹੀ ਨਹੀਂ ਲੱਗੀ। ਉਹ ਮਨਮੁਖ ਗੁਰਮੁਖ ਦਾ ਜ਼ਿਕਰ ਕਰਦੇ ਹਨ, ਸਮਾਜ ਦੀ ਆਰਥਕ ਸਮਾਜਕ ਬਣਤਰ ਤੋਂ ਅਣਸਬੰਧਤ-ਦੂਰ-ਹਵਾ ਵਿਚ। ਉਨ੍ਹਾਂ ਦੀਆਂ ਆਰਥਕ ਸਮਾਜਕ ਨੀਂਹਾਂ ਤੋਂ ਅਚੇਤ-ਬੇਖ਼ਬਰ।

ਗੁਰਬਾਣੀ ਆਪਣੀ ਬੋਲੀ ਵਿਚ, ਆਪਣੇ ਮੁਹਾਵਰੇ ਵਿਚ, ਸਦੀਵੀ ਸਮਾਜਕ ਮਨੁਖੀ ਮਸਲੇ ਨੂੰ ਖੜੇ ਹੋਏ ਬੰਦੇ ਦੀ ਜ਼ਿੰਦਗੀ ਦੀ ਅਸਫਲਤਾ ਤੇ ਉਸਦੇ ਸਮਾਜਕ ਮਨੁਖੀ ਨਤੀਜਿਆਂ ਦੇ ਮਸਲੇ ਨੂੰ ਮੁਖ਼ਾਤਬ ਹੈ। ਉਸਦਾ ਹੱਲ ਪੇਸ਼ ਕਰਦੀ ਹੈ। ਗੁਰਬਾਣੀ ਦੇ ਮੁਹਾਵਰੇ ਵਿਚ, ਉਸਦੇ ਅਨੁਸਾਰ ਸਮਾਜਕ ਮਨੁਖੀ ਮਸਲੇ ਵਿਚ ਆਉਂਦੀਆਂ ਧਿਰਾਂ ਹਨ ਹੀ ਦੋ, ਸਿਰਫ਼ ਦੋ, ਮਾਇਆ ਤੇ ਨਾਮ। ਗੁਰਬਾਣੀ ਦੇ ਅਨੁਸਾਰ ਸਮਾਜਕ ਮਨੁਖੀ ਮਸਲਾ ਇਨ੍ਹਾਂ ਦੋਹਾਂ ਤਕ ਹੀ ਮਹਿਦੂਦ ਹੈ। ਤੀਸਰੀ ਧਿਰ ਕੋਈ ਹੈ ਹੀ ਨਹੀਂ। ਵਿਆਖਿਆਕਾਰਾਂ ਇਹ ਸਮਝਿਆ ਹੀ ਨਹੀਂ ਕਿ ਇਹ ਦੋਵੇਂ ਧਿਰਾਂ ਹਨ ਕੀ? ਉਨ੍ਹਾਂ ਦੀ ਅਕਲ-ਫ਼ਿਕਰ ਵਿਚ ਇਹ ਔਹੜਿਆ-ਆਇਆ ਹੀ ਨਹੀਂ ਕਿ ਇਹ ਦੋਵੇਂ, ਇਕ ਦੂਸਰੀ ਦੇ ਵਿਰੋਧੀ ਪੂਰਨ ਤਰਜ਼ੇ-ਜ਼ਿੰਦਗੀਆਂ ਹਨ ਅਤੇ ਇਨ੍ਹਾਂ ਦੋਹਾਂ ਦੇ ਅਨੁਸਾਰੀ, ਇਨ੍ਹਾਂ ਦਾ ਮਨੁਖੀ ਰੂਪ (ਇਕ ਦੂਸਰੇ ਦੇ ਵਿਰੋਧੀ), ਆਪੋ ਆਪਣੀ ਬਣਤਰ ਵਾਲੇ ਸਿਰਫ਼ ਦੋ ਕਿਸਮ ਦੇ ਬੰਦੇ ਹਨ।

ਮਾਇਆ ਦਾ ਮਨਮੁਖ ਤੇ ਨਾਮ ਦਾ ਗੁਰਮੁਖ। ਅਤੇ ਮਨਮੁਖ ਮਾਇਆ ਨਾਲੋਂ ਨਿਖੇੜਿਆ ਨਹੀਂ ਜਾ ਸਕਦਾ ਅਤੇ ਗੁਰਮੁਖ ਨਾਮ ਨਾਲੋਂ। ਇਸ ਤੱਥ ਤੋਂ ਵੀ ਅਰਥਕਾਰਾਂ ਦੇ ਪੱਲੇ ਨਹੀਂ ਪਿਆ ਕਿ ਮਾਇਆ ਤੇ ਨਾਮ ਆਪਸ ਵਿਚ ਵਿਰੋਧੀ ਦੋ ਤਰਜ਼ੇ-ਜ਼ਿੰਦਗੀਆਂ ਹਨ ਅਤੇ ਮਨਮੁਖ ਤੇ ਗੁਰਮੁਖ ਇਨ੍ਹਾਂ ਦੇ ਆਪੋ ਆਪਣੇ ਬੰਦੇ, ਇਨ੍ਹਾਂ ਦਾ ਮਨੁਖੀ ਰੂਪ। ਉਨ੍ਹਾਂ ਇਸ ਗੱਲ ਨੂੰ ਟੋਲਿਆ ਹੀ ਨਹੀਂ ਕਿ ਬੰਦੇ ਦੀ ਬਣਤਰ ਸਮਾਜਕ ਪ੍ਰਸੰਗ ਤੋਂ ਦੂਰ, ਮਨ ਦੇ ਅੰਦਰੋ ਅੰਦਰੀਂ ਤਾਂ ਬਣ ਹੀ ਨਹੀਂ ਜਾਂਦੀ। ਇਹ ਜ਼ਬਾਨੀ ਜਮ੍ਹਾਂ-ਖ਼ਰਚ ਦਾ ਮਸਲਾ ਤੇ ਹੈ ਹੀ ਨਹੀਂ। ਬੰਦੇ ਦੀ ਬਣਤਰ ਬਣਦੀ ਹੈ, ਬਣ ਕੇ ਟਿਕਦੀ ਹੈ, ਨਿਭਦੀ ਹੈ, ਅਚੇਤ ਜਾਂ ਸੁਚੇਤ-ਖ਼ਾਸ ਨਜ਼ਰੀਏ ਤੇ ਉਸਦੀ ਕਲਚਰ ਦੇ ਅਧੀਨ ਕੀਤੀ ਦੀ ਕਰਨੀ ਨਾਲ, ਕੀਤੇ ਜਾਂਦੇ ਅਮਲ ਨਾਲ। ਕੀਤੀ ਦੇ ਜਾਂਦੇ ਅਮਲ ਤੋਂ ਬਗ਼ੈਰ ਬੰਦੇ ਦੀ ਬਣਤਰ ਦੇ ਬਣਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਅਤੇ ਕਰਨੀ ਅਮਲ ਹੁੰਦਾ ਹੈ ਸਮਾਜ ਵਿਚ, ਖ਼ਾਸ ਸਮਾਜਕ ਰਿਸ਼ਤਿਆਂ-ਸੰਸਥਾਵਾਂ ਰਾਹੀਂ। ਸਮਾਜਕ ਰਿਸ਼ਤਿਆਂ ਸੰਸਥਾਵਾਂ ਦਾ ਤਕਾਜ਼ਾ ਹੈ ਕਿ ਉਹ ਵਣ ਵਣ ਦੀ ਲਕੜੀ ਨਹੀਂ ਹੁੰਦੇ। ਹੋ ਨਹੀਂ ਸਕਦੇ। ਉਹ ਸਭ ਇਕ ਤਰਜ਼ੇ-ਜ਼ਿੰਦਗੀ ਦੇ ਹੁੰਦੇ ਹਨ। ਸਮਾਜਕ ਵੇਗ ਹਮੇਸ਼ਾਂ ਚਲਦਾ ਹੈ ਕਿਸੇ ਖ਼ਾਸ ਤਰਜ਼ੇ-ਜ਼ਿੰਦਗੀ ਦੀ ਸ਼ਕਲ ਵਿਚ, ਮਾਇਆ ਦੀ ਹੋਵੇ, ਉਸਦੀ ਕੋਈ ਕਿਸਮ—ਗੁਲਾਮਦਾਰੀ, ਫ਼ਿਊਡਲ ਜਾਂ ਬੁਰਜੁਆ ਤੇ ਭਾਵੇਂ ਹੋਵੇ ਨਾਮ ਦੀ। ਵਿਆਖਿਆ ਲਈ ਤਾਂ ਨੀਂਹ ਤੇ ਉਸਾਰ ਦੇ ਰਿਸ਼ਤੇ ਅੱਡੋ ਅੱਡੀ ਕਰ ਕੇ ਵੇਖੇ ਜਾ ਸਕਦੇ ਹਨ। ਪਰ ਸਮਾਜਕ ਵੇਗ ਵਿਚ ਉਹ ਮੂਲ ਰੂਪ ਵਿਚ ਇਕਾਈ ਬਣ ਕੇ ਵਗਦੇ ਹਨ। ਇੱਕੋ ਰੱਸੇ ਜਾਂਦੇ ਹਨ। ਉਸਾਰ ਦਿਆਂ ਸਭ ਰਿਸ਼ਤਿਆਂ ਬਗ਼ੈਰ ਪੈਦਾਵਾਰ ਦਾ ਰੂਪ ਚਲ ਸਕਦਾ ਹੀ ਨਹੀਂ। ਅਤੇ ਉਸਾਰ ਦੇ ਰਿਸ਼ਤੇ ਨੀਂਹ ਦਿਆਂ ਰਿਸ਼ਤਿਆਂ ਤੋਂ ਨਾਬਰ ਨਹੀਂ ਰਹਿ ਸਕਦੇ। ਸਾਰੇ ਸਮਾਜਕ ਰਿਸ਼ਤੇ ਮੂਲ ਰੂਪ ਵਿਚ ਇਕ ਤਰਜ਼ੇ-ਜ਼ਿੰਦਗੀ ਬਣ ਕੇ ਹੀ ਕੰਮ ਕਰਦੇ ਹਨ, ਇਕਾਈ ਬਣ ਕੇ ਹੀ। ਹੋਣ ਭਾਵੇਂ ਇਕ ਪੈਂਤੜੇ ਦੇ ਤੇ ਭਾਵੇਂ ਉਸਦੇ ਵਿਰੋਧੀ ਦੂਸਰੇ ਦੇ। ਸ਼ਕਲ ਉਨ੍ਹਾਂ ਲਾਜ਼ਮੀ ਤਰਜ਼ੇ-ਜ਼ਿੰਦਗੀ ਦੀ ਹੀ ਅਖ਼ਤਿਆਰ ਕਰਨੀ ਹੁੰਦੀ ਹੈ। ਪੈਂਤੜੇ ਹਨ ਹੀ ਦੋ। ਇਕ ਬੰਦੇ ਦੀ ਗੁਲਾਮੀ ਦਾ, ਮਾਇਆ ਦਾ, ਤੇ ਦੂਸਰਾ ਉਸਦੀ ਆਜ਼ਾਦੀ ਦਾ, ਨਾਮ ਦਾ। ਤੀਸਰਾ ਮੁਮਕਿਨ ਹੀ ਨਹੀਂ। ਬੰਦੇ ਦੀ ਜ਼ਿੰਦਗੀ ਵਿਚ, ਉਸਦੀ ਬਣਤਰ ਵਿਚ, ਉਸਦੀ ਬਣਤਰ ਦੀ ਕਾਇਆਂ ਪਲਟੀ ਵਿਚ ਤਰਜ਼ੇ-ਜ਼ਿੰਦਗੀ ਦਾ ਕੀ ਸਥਾਨ, ਕੀ ਰੋਲ ਹੈ, ਅਰਥਕਾਰਾਂ ਅੱਖ ਪੁਟ ਕੇ ਵੀ ਨਹੀਂ ਵੇਖਿਆ। ਐਉਂ ਲਗਦਾ ਹੈ ਜਿਵੇਂ ਉਨ੍ਹਾਂ ਦੀ ਚੇਤੰਨਤਾ ਵਿਚ ਤਰਜ਼ੇ-ਜ਼ਿੰਦਗੀ ਦੇ ਨਾਂ ਦੀ ਕੋਈ ਚੀਜ਼, ਕੋਈ ਅਸਲੀਅਤ ਹੈ ਹੀ ਨਹੀਂ। ਮਨਮੁਖ ਤੇ ਗੁਰਮੁਖ ਦੀਆਂ, ਇਕ ਦੂਸਰੇ ਦੇ ਵਿਰੋਧੀ ਆਰਥਕ ਸਮਾਜਕ ਭੋਂਆਂ-ਨੀਹਾਂ ਵਿਆਖਿਆਕਾਰਾਂ ਹੀ ਨਹੀਂ ਗੌਲੀਆਂ-ਉਨ੍ਹਾਂ ਦੀਆਂ ਬਣਤਰਾਂ ਨਾਲ ਸੰਬੰਧਤ ਨਹੀਂ ਕੀਤੀਆਂ, ਗੁਰਬਾਣੀ ਤਾਂ ਸਪਸ਼ਟ ਪੇਸ਼ ਕਰਦੀ ਹੈ। ਦੋਹਾਂ ਦੀਆਂ ਅੱਡੋ ਅੱਡੀ ਨਖੇੜ ਕੇ। ਗੁਰਬਾਣੀ ਮਨਮੁਖ ਦੀ ਆਰਥਕ ਸਮਾਜਕ ਸੰਸਥਾਈ ਭੋਂ ਵੀ ਸਪਸ਼ਟ ਕਰਦੀ ਹੈ ਅਤੇ ਗੁਰਮੁਖ ਦੀ ਵੀ। ਬਿਲਕੁਲ ਕੋਈ ਸ਼ੱਕ ਹੀ ਨਹੀਂ ਛੱਡਦੀ। ਮਨਮੁਖ ਦੀ ਸਮਾਜ ਵਿਚ ਆਰਥਕ ਨੀਂਹ ਹੈ ਪਰਾਈਵੇਟ ਜਾਇਦਾਦ ਦੀ ਸੰਸਥਾ, ਸਿਆਸੀ ਰਿਸ਼ਤੇ ਤੇ ਉਨ੍ਹਾਂ ਦਾ ਮਜਮੂਆ-ਸਟੇਟ ਹੈ, 'ਰਾਜੇ ਸੀਹ ਮੁਕਦਮ ਕੁਤੇ',

(ਪੰਨਾ 1288), ਲਹੂ ਪੀਣੀ, ਵੱਢ ਖਾਣੀ ਸੰਸਥਾ। ਔਰਤ ਮਰਦ ਦਾ ਜਿਨਸੀ ਰਿਸ਼ਤਾ, ਪਤੀ-ਪਤਨੀ ਦਾ ਰਿਸ਼ਤਾ ਹੈ 'ਰੰਨਾ ਹੋਈਆਂ ਬੋਧੀਆ ਪੁਰਸ ਹੋਏ ਸਈਆਦ' (1242) ਹੈ। ਅਤੇ ਇਨ੍ਹਾਂ ਦਾ ਸੰਗੀ ਸਾਥੀ ਹੀ ਹੈ ਵਿਚਾਰਧਾਰਕ ਅਡੰਬਰ। 'ਕਾਦੀ ਕੂੜੁ ਬੋਲਿ ਮਲੁ ਖਾਇ। ਬ੍ਰਾਹਮਣੁ ਨਾਵੈ ਜੀਆ ਘਾਇ। ਜੋਗੀ ਜੁਗਤਿ ਨ ਜਾਣੈ ਅੰਧੁ। ਤੀਨੇ ਓਜਾੜੇ ਕਾ ਬੰਧੁ।'(662)। ਇਹ ਹੈ ਪੂਰਨ ਤਰਜ਼ੇ-ਜ਼ਿੰਦਗੀ—ਮਾਇਆ ਦੀ ਤਰਜ਼ੇ-ਜ਼ਿੰਦਗੀ। ਆਪਣੇ ਵੱਖ ਵੱਖ ਪਹਿਲੂਆਂ ਦਾ ਮਜਮੂਆ ਤੇ ਉਨ੍ਹਾਂ ਸਭਸ ਦਾ ਇਕੋ ਬਦ ਅਸਲਾ। ਅਤੇ ਸਮਾਜ ਦੋ-ਫਾੜ। ਇਕ ਪਾਸੇ ਰੱਤ ਪੀਣੇ ਤੇ ਦੂਸਰੇ ਪਾਸੇ ਜਿਨ੍ਹਾਂ ਦੀ ਰੱਤ ਪੀਤੀ ਜਾਂਦੀ ਹੈ। ਦੂਸਰੇ ਪਾਸੇ ਇਸ ਦੇ ਵਿਰੋਧੀ ਹੈ ਗੁਰਮੁਖ ਦੀ ਆਰਥਕ ਸਮਾਜਕ ਸੰਸਥਾਈ ਭੌਂ, ਨਾਮ ਦੀ ਤਰਜ਼ੇ-ਜ਼ਿੰਦਗੀ। ਉਸਦੀ ਆਰਥਕ ਨੀਂਹ ਹੈ 'ਸਾਹੁਰੜੀ ਵਥੁ ਸਭੁ ਕਿਛੁ ਸਾਂਝੀ' (1171) ਪਤੀ ਪਤਨੀ ਦਾ ਰਿਸ਼ਤਾ ਹੈ। 'ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ' (783) ਤੇ ਸਟੇਟ ਹੈ ਭਗਤਾਂ ਦੀ, ਜੋ ਹਨ 'ਸਰਬ ਮੈ ਪੇਖੈ ਭਗਵਾਨੁ'। ਸਰਬੱਤ ਦੀ ਸਾਂਝ ਦਾ ਸਰੂਪ ਅਤੇ ਵਿਚਾਰਧਾਰਕ ਅਡੰਬਰ ਹੈ ਸਤਿਗੁਰੂ। ਸਪਸ਼ਟ ਹੀ ਸਭ ਹੀ ਸਮਾਜਕ ਰਿਸ਼ਤੇ ਤੇ ਉਨ੍ਹਾਂ ਦਾ ਮਜਮੂਆ-ਸੰਸਥਾਵਾਂ ਹੀ ਸਰਬੱਤ ਦੀ ਸਾਂਝ ਤੇ ਆਧਾਰਤ। ਕੀ ਮਨਮੁਖ ਤੇ ਗੁਰਮੁਖ ਦੀਆਂ ਆਰਥਕ ਸਮਾਜਕ ਭੌਆਂ ਦੀ ਆਪਸ ਵਿਚ ਕੋਈ ਕਿਸੇ ਕਿਸਮ ਦੀ ਰਸਾਈ ਮੁਮਕਿਨ ਹੈ? ਅਰਥਕਾਰਾਂ ਦੇ ਪੱਲੇ ਇਹ ਅਸਲੀਅਤ ਨਹੀਂ ਪਈ। ਉਨ੍ਹਾਂ ਦੀਆਂ ਅੱਖਾਂ ਨੇ ਇਹ ਵਿਰੋਧ ਨਹੀਂ ਵੇਖਿਆ। ਬੰਦੇ ਦੇ ਮਨਮੁਖ ਤੋਂ ਗੁਰਮੁਖ ਹੋਣ ਦਾ ਰਾਗ ਅਲਾਪੀ ਜਾਂਦੇ ਹਨ, ਮਾਇਆ ਦੀ ਤਰਜ਼ੇ-ਜ਼ਿੰਦਗੀ ਵੱਲ ਅੱਖ ਪੁਟ ਕੇ ਵੇਖਣ ਤੋਂ ਬਗ਼ੈਰ, ਉਸਦੇ 'ਜੂੰ ਕੀ ਤੂੰ' ਰਹਿੰਦਿਆਂ। ਇਹ ਅਸਲੀਅਤ ਉਨ੍ਹਾਂ ਦੇ ਖਾਨੇ ਪਈ ਹੀ ਨਹੀਂ ਕਿ ਬੰਦੇ ਦੀ ਬਣਤਰ ਤੇ ਉਸਦੀ ਆਰਥਕ ਸਮਾਜਕ ਸੰਸਥਾਈ ਨੀਂਹ ਆਪਸ ਵਿਚ ਨਿਖੇੜੀਆਂ ਜਾ ਸਕਦੀਆਂ ਹੀ ਨਹੀਂ। ਬੰਦੇ ਦੀ ਬਣਤਰ ਤੇ ਉਸਦੀ ਆਰਥਕ ਸਮਾਜਕ ਭੌਂ ਵਿਚ ਤਬਦੀਲੀ ਉਨ੍ਹਾਂ ਦੇ ਆਪਸ ਵਿਚ ਡਾਇਲੈਕਟਿਕ ਰਿਸ਼ਤੇ ਰਾਹੀਂ ਯਕਸਾਂ ਹੀ ਹੁੰਦੀ ਹੈ। ਇਹ ਟੋਟੇ ਇਕ ਵੇਗ ਦੇ ਹੀ ਦੋ ਪਹਿਲੂ ਹਨ। ਗੁਰਬਾਣੀ ਕਹਿੰਦੀ ਹੈ 'ਲਿਵ ਧਾਤੁ ਦੁਇ ਰਾਹ ਹੈ, ਹੁਕਮੀ ਕਾਰ ਕਮਾਇ' (87)। 'ਲਿਵ' ਤੇ 'ਧਾਤੁ' ਦੋਹਾਂ ਦੇ ਬੰਦੇ ਕੋਲੋਂ ਕਰਵਾਏ ਅਮਲ ਐਨੇ ਇਕ ਦੂਸਰੇ ਦੇ ਵਿਰੋਧੀ ਤੇ ਇਕ ਦੂਸਰੇ ਨੂੰ ਕਟਦੇ ਹਨ ਕਿ ਇਨ੍ਹਾਂ ਦੇ ਆਪਸ ਵਿਚ ਮੇਲ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਇਸ ਤੱਥ ਦਾ ਅਰਥ ਕੀ ਹੈ? ਅਰਥ ਇਹ ਹੈ ਕਿ ਸਮਾਜਕ ਵੇਗ ਨੇ ਤਾਂ ਇਕ ਜਾਂ ਦੂਸਰੀ ਤਰਜ਼ੇ-ਜ਼ਿੰਦਗੀ ਦੀ ਸ਼ਕਲ ਵਿਚ ਹੀ ਚਲਣਾ ਹੈ। ਸੋ ਇਨ੍ਹਾਂ ਦਾ ਆਪੋ ਆਪਣੀ ਪੂਰੀ ਤਰਜ਼ੇ-ਜ਼ਿੰਦਗੀ ਬਣਾਉਣ ਤੋਂ ਉਰੇ ਖੜੋ ਜਾਣਾ ਮੁਮਕਿਨ ਹੀ ਨਹੀਂ। ਗੁਰਬਾਣੀ ਇਸ ਤੋਂ ਵੀ ਜ਼ਿਆਦਾ ਸਪਸ਼ਟ ਕਰਦੀ ਹੈ।

ਹਉਮੈ ਨਾਵੈ ਨਾਲਿ ਵਿਰੋਧੁ ਹੈ, ਦੁਇ ਨ ਵਸਹਿ ਇਕ ਠਾਇ॥

—ਗੁਰੂ ਅਮਰਦਾਸ (560)

ਇਹ ਤਾਂ ਸਾਫ਼ ਹੀ ਹੈ ਕਿ ਭਾਵੇਂ ਮਾਇਆ ਦੀ ਬੰਦੇ ਦੇ ਮਨ ਵਿਚ ਪਾਈ ਹਉਮੈ-ਖ਼ੁਦਗ਼ਰਜ਼ੀ ਹੈ ਤੇ ਭਾਵੇਂ ਸਤਿਗੁਰੂ ਦੇ ਸ਼ਬਦ ਦਾ, ਨਾਮ ਦਾ, ਬੰਦੇ ਦੇ ਮਨ ਨੂੰ ਸਰਬੱਤ

ਦੀ ਸਾਂਝ, ਸਰਬੱਤ ਦੇ ਪਿਆਰ ਦਾ ਸਰੂਪ ਬਣਾਇਆ ਹੈ, ਨਾ ਤਾਂ ਹਉਮੈ ਨੇ ਹੀ ਸੁੰਨੀ ਵੱਟਕੇ ਮਨ ਦੇ ਅੰਦਰ ਹੀ ਬਹਿ ਰਹਿਣਾ ਹੈ ਅਤੇ ਦੂਸਰੇ ਪਾਸੇ ਨਾ ਨਾਮ ਨੇ ਹੀ ਮਨ ਦੀਆਂ ਗੁਠਾਂ ਅੰਦਰ ਸਮਾਧੀ ਲਾਈ ਰਖਣੀ ਹੈ। ਦੋਹਾਂ ਧਿਰਾਂ ਨੇ ਸਮਾਜ ਦੀ ਹਰ ਪੱਧਰ, ਹਰ ਮੁਹਾਜ਼ ਤੇ ਆਪਣੇ ਅਨੁਸਾਰ ਅਮਲ ਕਰਵਾਉਣਾ ਹੈ। ਨਾਮ ਦੇ ਬੰਦੇ ਕੋਲੋਂ ਆਪਣੇ ਅਨੁਸਾਰੀ ਸਮਾਜਕ ਮਨੁੱਖੀ ਅਮਲ ਕਰਵਾਇਆਂ ਬਗ਼ੈਰ—ਉਸਦੀ ਸਾਰੀ ਅਮਲੀ ਜ਼ਿੰਦਗੀ ਨੂੰ ਆਪਣੇ ਰਾਹੇ ਤੋਰਿਆਂ ਬਗ਼ੈਰ ਉਸਨੂੰ ਗੁਰਮੁਖ ਬਣਾਉਣਾ ਕਿਸ ਤਰ੍ਹਾਂ ਹੈ ? ਇਸ ਤਰ੍ਹਾਂ ਹੀ ਹਉਮੈ ਨੇ ਬੰਦੇ ਦੇ ਸਭ ਸਮਾਜਕ ਮਨੁੱਖੀ ਅਮਲ ਨੂੰ ਆਪਣੀ ਲਗਾਮ ਪਾ ਕੇ ਹੀ ਉਸਨੂੰ ਮਨਮੁਖ ਬਣਾਉਣਾ ਹੋਇਆ। ਇਸ ਤੋਂ ਬਗ਼ੈਰ ਬੰਦੇ ਦੇ ਗੁਰਮੁਖ ਤੇ ਮਨਮੁਖ ਬਣਨ ਦਾ ਹੋਰ ਰਸਤਾ ਹੀ ਕਿਹੜਾ ਹੈ ? ਸਮਝਣ ਵਾਲਾ ਮੋਟਾ ਜਿਹਾ ਨੁਕਤਾ ਹੈ ਕਿ ਜੇ ਹਉਮੈ ਤੇ ਨਾਮ ਇਕ ਥਾਂ ਨਹੀਂ ਵੱਸ ਸਕਦੇ ਤਾਂ ਇਨ੍ਹਾਂ ਦੇ ਕਰਵਾਏ ਸਮਾਜਕ ਮਨੁਖੀ ਅਮਲ ਤੇ ਜਿਨ੍ਹਾਂ ਸਮਾਜਕ ਰਿਸ਼ਤਿਆਂ-ਸੰਸਥਾਵਾਂ ਆਦਿ ਰਾਹੀਂ ਇਹ ਅਮਲ ਕਰਵਾਉਂਦੇ ਹਨ ਉਹ ਇਕ ਥਾਂ ਕਿਸ ਤਰ੍ਹਾਂ ਸਮਾ ਸਕਦੇ ਹਨ। ਉਹ ਕਿਸ ਤਰ੍ਹਾਂ ਇਕ ਥਾਂਇ ਵੱਸ ਸਕਦੇ ਹਨ। ਹਉਮੈ ਤੇ ਨਾਮ ਦੇ ਕਰਵਾਏ ਅਮਲ ਆਪਸ ਵਿਚ ਬੁਰਦੋ-ਬੁਰਦੀ ਲੱਗ ਕੇ, ਇਕ ਦੂਸਰੇ ਨੂੰ ਖ਼ਤਮ ਕਰਨ ਤੱਕ ਮਰਨ ਮਾਰਨ ਤਕ ਕਿਸ ਤਰ੍ਹਾਂ ਨਹੀਂ ਜਾਣਗੇ ? ਸਮਾਜ ਨੇ ਤਾਂ ਅੰਤ ਨੂੰ ਕਿਸੇ ਤਰਜ਼ੇ-ਜ਼ਿੰਦਗੀ ਦੀ ਸ਼ਕਲ ਵਿਚ ਹੀ ਚਲਣਾ ਹੈ ਭਾਵੇਂ ਉਹ ਇਕ ਹੋਵੇ, ਭਾਵੇਂ ਦੂਸਰੀ। ਮਾਇਆ ਦੀ ਹੋਵੇ ਭਾਵੇਂ ਨਾਮ ਦੀ। ਸੋ ਤਕੜੀ ਧਿਰ ਸਮਾਜ ਤੇ ਕਾਬਜ਼ ਹੋ ਕੇ ਸਮਾਜ ਨੂੰ ਆਪਣੇ ਰਾਹੇ ਤੋਰਨੋਂ ਖੜੋ ਕਿਸ ਤਰ੍ਹਾਂ ਜਾਵੇਗੀ ? ਉਰੇ ਖੜੋਤਿਆਂ—ਤਰਜ਼ੇ ਜ਼ਿੰਦਗੀ ਬਣਾਇਆਂ ਬਗ਼ੈਰ ਉਸਦਾ ਕੰਮ ਕਿਸ ਤਰ੍ਹਾਂ ਚਲੇਗਾ ? ਇਨ੍ਹਾਂ ਦੋਹਾਂ ਧਿਰਾਂ ਦਾ ਆਪਸ ਵਿਚ ਅੱਗ ਪਾਣੀ ਦਾ ਵੈਰ ਹੈ। ਕੋਈ ਸਮਝੌਤਾ ਤਾਂ ਮੁਮਕਿਨ ਹੀ ਨਹੀਂ। ਸੋ ਦੂਸਰੀ ਨੂੰ ਭਾਂਜ ਦੇ ਕੇ ਇਕ ਧਿਰ ਜਿੱਤੇਗੀ। ਸਮਾਜ ਤੇ ਕਾਬਜ਼ ਹੋਵੇਗੀ। ਉਸਨੂੰ ਆਪਣੀ ਤਰਜ਼ੇ-ਜ਼ਿੰਦਗੀ ਬਣਾਏ ਚਲਾਇਗੀ।

ਆਮ ਪੱਧਰ ਤੇ ਵੀ ਗੱਲ ਸਾਫ਼ ਹੈ। ਬੰਦੇ ਦੇ ਮਨ ਵਿਚ ਹਉਮੈ ਖ਼ੁਦਗਰਜ਼ੀ ਦਾ ਅਤੇ ਸਮਾਜ ਵਿਚ ਪ੍ਰਾਈਵੇਟ ਜਾਇਦਾਦ ਦੀ ਸੰਸਥਾ ਦਾ ਆਪਸ ਵਿਚ ਡਾਇਲੈਕਟਿਕ ਰਿਸ਼ਤਾ ਹੈ। ਜੇ ਇਕ ਹੈ ਤਾਂ ਦੂਸਰੀ ਲਾਜ਼ਮੀ ਹੋਵੇਗੀ। ਸਮਾਜ ਵਿਚ ਇਨ੍ਹਾਂ ਦੋਹਾਂ ਦਾ ਮਰਨ ਜੀਊਣ ਸਾਂਝਾ ਹੈ। ਇਹ ਗੱਲ ਤਾਂ ਹਰ ਇਕ ਨੂੰ ਹੀ ਸਪਸ਼ਟ ਹੋਣੀ ਚਾਹੀਦੀ ਹੈ ਕਿ ਜਿੰਨਾਂ ਚਿਰ ਸਮਾਜ ਵਿਚ ਪ੍ਰਾਈਵੇਟ ਜਾਇਦਾਦ ਦੀ ਸੰਸਥਾ ਹੈ, ਤੇ ਉਸਦਾ ਅਰਬਾ ਚਲਦਾ ਹੈ ਉਨਾਂ ਚਿਰ ਬੰਦੇ ਵਿਚ ਹਉਮੈ-ਖ਼ੁਦਗਰਜ਼ੀ, ਲਾਲਚ ਆਦਿ ਦੇ ਖ਼ਤਮ ਹੋਣ ਦਾ ਰਾਹ ਕਿਹੜਾ ਹੈ ? ਵਿਆਖਿਆਕਾਰ ਬੰਦੇ ਦੇ ਮਨ ਵਿਚੋਂ ਸ਼ਬਦ ਨਾਲ ਹਉਮੈ ਨੂੰ ਖ਼ਤਮ ਕਰਨ ਦੀਆਂ, ਆਪੇ ਨੂੰ ਮਾਰਨ ਦੀਆਂ, ਹਵਾ-ਪਾਣੀ ਮਾਰੀਆਂ ਗੱਲਾਂ ਦਬਾ ਦਬ ਕਰੀ ਜਾਂਦੇ ਹਨ, ਹਾਸੋ-ਹੀਣੀ ਪੋਜ਼ੀਸ਼ਨ ਬਣਾਈ ਜਾਂਦੇ ਹਨ। ਹਉਮੈ ਆਦਿ ਨੂੰ ਮਾਰਨ ਦਾ ਵੇਗ ਇਨ੍ਹਾਂ ਜ਼ਬਾਨੀ ਜਮ੍ਹਾਂ ਖਰਚ ਹੀ ਬਣਾ ਤੋਰਿਆ ਹੈ। ਨਾਮ ਦੇ ਗ੍ਰਹਿਣ ਕਰਨ ਨੂੰ ਤਾਂ ਇਨ੍ਹਾਂ ਨੇ ਮਜ਼ਾਕ ਹੀ ਬਣਾ ਛੱਡਿਆ ਹੈ। ਜਦੋਂ ਇਕ ਪਾਸੇ ਚੰਦ ਮਾਣਸ ਖਾਂਦੇ ਹਨ—ਚੋਪੜੀਆਂ ਖਾਂਦੇ ਹਨ। ਖੰਨੀ ਖਾਂਦੇ ਖੰਨੀ ਟੰਗਦੇ ਹਨ—ਮਲਿਆਂ ਕਰਦੇ

ਹਨ ਅਤੇ ਦੂਸਰੇ ਪਾਸੇ ਵਸੋਂ ਦੀ ਬਹੁਗਿਣਤੀ ਭੁਖੀ ਢਿੱਡ ਵਜਾਉਂਦੀ ਹੈ—'ਭਾਹਿ ਭਰੇ ਮੁਰਦਾਰ' ਹੈ, ਇਸ ਦਸ਼ਾ ਦੇ ਬਰਕਰਾਰ ਰਿਹਾਂ, 'ਸਰਬ ਮੈ ਪੇਖੈ ਭਗਵਾਨੁ' ਦਾ ਘਟ ਘਟ ਵਿਚ ਵਸਦੇ ਰੱਬ ਦਾ ਸਿਵਾਏ ਮਜ਼ਾਕ ਤੋਂ ਕੀ ਅਰਥ ਹੈ ? ਇਸ ਰਾਗ ਦੇ ਗਾਈ ਜਾਣ ਦਾ, ਸਿਵਾਏ ਜ਼ਬਾਨੀ ਜਮ੍ਹਾਂ ਖਰਚ ਦੇ, ਠੱਗੀ ਦੇ, ਆਪਣੇ ਆਪ ਨੂੰ ਧੋਖਾ ਦੇਣ ਦੇ ਕੋਈ ਮਤਲਬ ਹੈ ? ਕੀ ਸਮਾਜ ਦੀ ਆਰਥਕਤਾ-ਸਮਾਜ ਦੀ ਅਸਲੀ ਜ਼ਿੰਦਗੀ ਘਟ ਘਟ ਵਿਚ ਵਸਦੇ ਰੱਬ ਦੇ ਦਾਇਰੇ ਤੋਂ ਬਾਹਿਰ ਹੈ ? ਸਰਬੱਤ ਦਾ ਪਿਆਰ, ਸਰਬੱਤ ਦੀ ਸਾਂਝ ਇਸ ਤੇ ਲਾਗੂ ਨਹੀਂ ? ਜੇ ਆਰਥਕ ਸਮਾਜਕ ਭੌਂ ਵਿਚ ਸਰਬੱਤ ਦੀ ਸਾਂਝ ਦਾ ਪ੍ਰਵੇਸ਼ ਨਹੀਂ, ਸਮਾਜ ਦੀ ਤੋਰ ਉਸਦੀ ਤੋਰੀ ਨਹੀਂ ਤੁਰਦੀ ਤਾਂ ਬੰਦੇ ਦੀ ਬਣਤਰ ਵਿਚ ਸਰਬੱਤ ਦਾ ਪਿਆਰ, ਸਰਬੱਤ ਦੀ ਸਾਂਝ—ਗੁਰਮੁਖ ਦੀ ਬਣਤਰ ਟਿਕ ਕਿਵੇਂ ਸਕਦੀ ਹੈ ? ਮਨੁੱਖੀ ਬਣਤਰ ਭਾਵੇਂ ਮਨਮੁਖ ਦੀ ਹੋਵੇ ਤੇ ਭਾਵੇਂ ਗੁਰਮੁਖ ਦੀ—ਦੋਹਾਂ ਨੇ ਅੰਤ ਟਿਕਣਾ ਤਾਂ ਅਕਸਰ ਆਪੋ ਆਪਣੀ ਆਰਥਕ ਸਮਾਜਕ ਭੌਂ ਦੇ ਸਿਰ ਤੇ, ਉਸਦੇ ਆਸਰੇ, ਉਸਦੇ ਆਧਾਰ ਤੇ ਹੀ ਹੈ—ਉਸ ਨਾਲ ਡਾਇਲੈਕਟਿਕ ਰਿਸ਼ਤੇ ਰਾਹੀਂ ਹੀ ਹੈ। ਵਿਆਖਿਆਕਾਰ ਚੂੰਕਿ ਬੰਦੇ ਦੇ ਆਪਣੇ ਸਮਾਜ ਨਾਲ ਡਾਇਲੈਕਟਿਕ ਰਿਸ਼ਤੇ ਨੂੰ ਸਮਝਣ ਦੇ ਰਾਹੇ ਨਹੀਂ ਪਏ, ਉਨ੍ਹਾਂ ਨਾਮ ਦੇ ਗ੍ਰਹਿਣ ਕਰਨ ਨੂੰ—ਬੰਦੇ ਦੇ ਮਨਮੁਖ ਤੋਂ ਗੁਰਮੁਖ ਬਣਨ ਨੂੰ, ਸਮਾਜ ਦੀ—ਸਮਾਜ ਬਣਤਰ ਦੀ ਕਾਇਆਂ-ਪਲਟੀ ਕਰ ਕੇ, ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਵਿਰੁਧ ਇਨਕਲਾਬ ਕਰ ਕੇ—ਬੰਦੇ ਦੀ ਆਪਣੀ, ਸਰਬੱਤ ਦੀ ਆਜ਼ਾਦੀ ਵਾਸਤੇ ਜਦੋ-ਜਹਿਦ ਜੰਗ ਕਰ ਕੇ ਨਾ ਵੇਖਿਆ ਹੈ, ਨਾ ਸਮਝਿਆ ਹੈ। ਪੋਜ਼ੀਸ਼ਨ ਹਾਸੋ-ਹੀਣੀ ਬਣਾ ਧਰੀ ਨੇ। ਸਮਾਜ ਮਨਮੁਖ ਤੇ ਬੰਦਾ ਗੁਰਮੁਖ। ਵਿਆਖਿਆਕਾਰ ਮਾਇਆ ਤੇ ਨਾਮ ਨੂੰ ਹੀ ਸਹੀ ਸਮਝਣੋਂ—ਬਤੌਰ ਤਰਜ਼ੇ-ਜ਼ਿੰਦਗੀਆਂ ਦੇ ਸਮਝਣੋਂ ਅਸਮਰਥ ਨਹੀਂ ਰਹੇ, ਬੰਦੇ ਦਾ ਸਮਾਜ ਨਾਲ ਡਾਇਲੈਕਟਿਕ ਰਿਸ਼ਤਾ ਨਾ ਸਮਝਣ ਕਰਕੇ ਉਹ ਗੁਰਬਾਣੀ ਦਾ ਮਾਨਵਵਾਦੀ, ਇਨਕਲਾਬੀ ਅਸਲਾ ਵੀ ਬਹੁਤ ਹੱਦ ਤਕ ਖਾ ਪੀ ਗਏ ਹਨ। ਇਸ ਹੱਦ ਤਕ ਕਿ ਜਦੋਂ ਗੁਰੂ ਨਾਨਕ ਸਾਹਿਬ ਨਾਮ ਦੇ ਰਾਹੀ ਨੂੰ ਦੇਣੀ ਪੈਣੀ ਕੀਮਤ ਦਾ ਜ਼ਿਕਰ ਕਰਦੇ ਹਨ ਤਾਂ ਇਨ੍ਹਾਂ ਦੇ ਥੰਮ ਥਿੜਕ ਜਾਂਦੇ ਹਨ। ਇਨ੍ਹਾਂ ਨੂੰ ਪਤਾ ਨਹੀਂ ਲਗਦਾ ਕਿ ਉਸਦਾ ਕੀ ਕਰਨ ? ਉਸਨੂੰ ਸੱਜੇ ਪਾਉਣ ਕਿ ਖੱਬੇ। ਅੰਤ ਉਸਨੂੰ ਘੱਟੇ-ਕੌਡੀਆਂ ਰੂਲਾ ਮਾਰਦੇ ਹਨ। ਗੁਰੂ ਨਾਨਕ ਸਾਹਿਬ ਕੀਮਤ ਸਪਸ਼ਟ ਮੰਗਦੇ ਹਨ।

> ਜਉ ਤਉ ਪ੍ਰੇਮ ਖੇਲਣ ਕਾ ਚਾਉ। ਸਿਰੁ ਧਰਿ ਤਲੀ ਗਲੀ ਮੇਰੀ ਆਉ।
> ਇਤੁ ਮਾਰਗਿ ਪੈਰੁ ਧਰੀਜੈ। ਸਿਰੁ ਦੀਜੈ ਕਾਣਿ ਨ ਕੀਜੈ।
>
> —ਗੁਰੂ ਨਾਨਕ (1412)

ਸ਼ਬਦਾਰਥ ਵਾਲੇ 'ਉਸਦੇ ਪ੍ਰੇਮ ਲਈ ਕੁਰਬਾਨੀ ਦੀ ਲੋੜ ਹੈ' ਲਿਖ ਕੇ ਪੱਲਾ ਛੁਡਾਉਂਦੇ ਹਨ। ਕਿਉਂ ਕੁਰਬਾਨੀ ਦੀ ਲੋੜ ਹੈ ? ਕਿਸ ਕੁਰਬਾਨੀ ਦੀ ਲੋੜ ਹੈ ? ਕੋਈ ਅਹਿਸਾਸ ਹੀ ਨਹੀਂ। ਪ੍ਰੋਫੈਸਰ ਸਾਹਿਬ ਸਿੰਘ ਇਸਨੂੰ ਪਾ ਹੀ ਖੂਹ ਖਾਤੇ ਦੇਂਦੇ ਹਨ। ਇਸਨੂੰ ਬਣਾ ਧਰਦੇ ਹਨ ਮਸਲਾ ਹੀ ਲੋਕ ਲਾਜ ਨੂੰ ਛੱਡਣ ਦਾ—ਹਉਮੈ ਦੂਰ ਕਰਨ ਦਾ। ਲਿਖਦੇ ਹਨ ਹੇ ਭਾਈ ! ਜੇ ਤੈਨੂੰ (ਪ੍ਰਭੂ-ਪ੍ਰੇਮ ਦੀ) ਖੇਡ ਖੇਡਣ ਦਾ ਸ਼ੌਕ ਹੈ, ਤਾਂ

(ਆਪਣਾ) ਸਿਰ ਤਲੀ ਉੱਤੇ ਰੱਖ ਕੇ ਮੇਰੀ ਗਲੀ ਵਿਚ ਆ (ਲੋਕ ਲਾਜ ਛਡ ਕੇ ਹਉਮੈ ਦੂਰ ਕਰ ਕੇ ਆ)। (ਪ੍ਰਭੂ-ਪਤੀ ਦੇ) ਇਸ ਰਸਤੇ ਉਤੇ (ਤਦੋਂ ਹੀ) ਪੈਰ ਧਰਿਆ ਜਾ ਸਕਦਾ ਹੈ (ਜਦੋਂ) ਸਿਰ ਭੇਟਾ ਕੀਤਾ ਜਾਵੇ, ਪਰ ਕੋਈ ਝਿਜਕ ਨਾ ਕੀਤੀ ਜਾਵੇ। (ਜਦੋਂ ਬਿਨਾਂ ਕਿਸੇ ਝਿਜਕ ਦੇ ਲੋਕ ਲਾਜ ਅਤੇ ਹਉਮੈ ਛੱਡੀ ਜਾਵੇ।) (ਪੋਥੀ ਦਸਵੀਂ, 584)। ਗੁਰੂ ਨਾਨਕ ਸਾਹਿਬ ਨੇ ਜੋ ਸਿਰ ਮੰਗਿਆ ਸੀ ਉਹ ਗੁਰੂ ਅਰਜਨ ਸਾਹਿਬ ਨੇ, ਗੁਰੂ ਤੇਗ ਬਹਾਦਰ ਸਾਹਿਬ ਨੇ ਤੇ ਗੁਰੂ ਗੋਬਿੰਦ ਸਿੰਘ ਦੇ ਸਿਰਜੇ ਖਾਲਸੇ ਨੇ ਦਿੱਤਾ। ਗੁਰਬਾਣੀ ਨੂੰ ਜੋ ਕੁਛ ਵਿਆਖਿਆਕਾਰਾਂ ਨੇ ਬਣਾ ਧਰਿਆ ਹੈ ਉਸ ਵਿਚ ਇਸ ਸਿਰ ਨੂੰ ਦੇਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

ਵਿਆਖਿਆਕਾਰ ਗੁਰਬਾਣੀ ਵਿਚੋਂ ਉਠਦੇ ਮਸਲਿਆਂ ਨੂੰ ਮੁਖ਼ਾਤਬ ਹੁੰਦੇ ਹੀ ਨਹੀਂ। ਗੁਰਬਾਣੀ ਕਿਸੇ ਨੁਕਤੇ-ਕਿਸੇ ਮਸਲੇ ਨੂੰ ਕਿਥੇ ਪਹੁੰਚਾਉਂਦੀ ਹੈ, ਉਹ ਖੁਲ੍ਹ ਕੇ ਪੇਸ਼ ਕਰਨ ਵੱਲ ਆਉਂਦੇ ਹੀ ਨਹੀਂ। ਗੱਲ ਨੂੰ ਕਿਸੇ ਬੰਨੇ ਲਾਉਂਦੇ ਹੀ ਨਹੀਂ। ਮਿਸਾਲ ਦੇ ਤੌਰ ਤੇ ਗੁਰਬਾਣੀ ਕੋਈ ਸ਼ੱਕ ਨਹੀਂ ਛੱਡਦੀ ਕਿ ਹਰਾਮ ਖਾਣ ਦਾ, ਤੇ ਰੱਬ ਦੇ ਰਾਹ ਦਾ ਆਪਸ ਵਿਚ ਮੇਲ ਮੁਮਕਿਨ ਹੀ ਨਹੀਂ। ਇਨ੍ਹਾਂ ਦੋਹਾਂ ਦਾ ਆਪਸ ਵਿਚ ਜਿਵੇਂ ਸਿਰ-ਵੱਢਵਾਂ ਵੈਰ ਹੈ। ਪਰ ਜਦੋਂ ਤਕ ਇਹ ਸਾਫ਼ ਨਾ ਹੋਵੇ ਕਿ ਕਿਥੋਂ ਤਕ ਹਲਾਲ ਹੈ, ਕਿਥੋਂ ਹਰਾਮ ਸ਼ੁਰੂ ਹੁੰਦਾ ਹੈ, ਅਮਲ ਕਰਨ ਦੇ ਨੁਕਤੇ ਤੋਂ, ਨਿਰੇ ਲਫ਼ਜ਼ੀ ਤਰਜਮੇ ਨਾਲ, ਅਗਲੇ ਦੇ ਪੱਲੇ ਕੀ ਪੈ ਸਕਦਾ ਹੈ ? ਮਾਇਆ ਦੀ ਤਰਜ਼ੇ-ਜ਼ਿੰਦਗੀ ਚੂੰਕਿ ਕਾਬਜ਼ ਹੈ ਇਸ ਵਿਚ ਜੰਮਿਆ ਪਲਿਆ ਬੰਦਾ ਤਾਂ ਤਹਿ ਦਿਲੋਂ ਇਹ ਹੀ ਸਮਝਦਾ ਹੈ ਕਿ ਜੋ ਜਾਇਦਾਦ ਵੀ ਮੈਂ ਬਣਾਈ ਹੈ ਉਹ ਮੇਰਾ ਹੱਕ ਹੈ। ਵਿਆਖਿਆਕਾਰਾਂ ਵਾਸਤੇ ਇਹ ਸਪਸ਼ਟ ਕਰਨਾ ਲਾਜ਼ਮੀ ਬਣਦਾ ਸੀ ਕਿ ਗੁਰਬਾਣੀ ਦੇ ਅਨੁਸਾਰ ਪ੍ਰਾਈਵੇਟ ਜਾਇਦਾਦ ਦੀ ਸੰਸਥਾ ਹਲਾਲ ਹੈ ਕਿ ਹਰਾਮ। ਉਨ੍ਹਾਂ ਨੂੰ ਇਹ ਗੱਲ ਔਹੜੀ ਹੀ ਨਹੀਂ ਕਿ ਇਸ ਨੂੰ ਸਾਫ਼ ਕਰਨ ਤੋਂ ਬਗ਼ੈਰ ਗੁਰਬਾਣੀ ਦੇ ਕੀਤੇ ਅਰਥਾਂ ਦਾ, ਅਮਲੀ ਅਰਥ ਕੋਈ ਬਣਦਾ ਹੀ ਨਹੀਂ। ਗੁਰਬਾਣੀ ਕਹਿੰਦੀ ਹੈ :

ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ ॥
ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲ ਨ ਜਾਇ ॥

—ਗੁਰੂ ਨਾਨਕ (141)

ਕਿਹੜਾ ਸੱਚ ਕਮਾਉਂਦਾ ਹੈ ? ਉਸ ਦੀ ਵਸਤੂ ਕੀ ਹੈ ? ਸੱਚ ਕਮਾਉਣਾ ਤਾਂ ਅੰਤ ਸਮਾਜ ਵਿਚ ਉਸ ਦੀ ਅਸਲ ਵਿਚ ਤਰਜਮਾਨੀ ਕਰਕੇ ਹੀ ਹੈ। ਸੱਚ ਕਮਾਉਣ ਦਾ ਆਰਥਕ ਸਮਾਜਕ ਸਿਆਸੀ ਆਦਿ ਸਭ ਪੱਧਰਾਂ ਮੁਹਾਜ਼ਾਂ ਤੇ ਇਸ ਅਮਲ ਨੂੰ ਕਰਨ ਦਾ ਨਾਂ ਹੈ। ਉਸ ਨੇ ਜਾ ਕੇ ਜੰਮ ਕੇ ਬੈਠੇ ਕਿਸ ਕਾਬਜ਼ ਕੂੜ ਨੂੰ ਕੱਟਣਾ ਹੈ। ਉਸ ਦਾ ਵੇਗ ਨਤੀਜਾ ਕੀ ਹੈ ? ਇਸ ਸਭ ਕੁਛ ਨੂੰ ਸਮਝਣ ਤੋਂ ਬਗ਼ੈਰ ਗੱਲ ਤਾਂ ਅੰਨ੍ਹੇ ਦੇ ਥੇਹ ਹੀ ਰਹੀ। ਕਿਸੇ ਬੰਨੇ ਲੱਗੀ ਹੀ ਨਾ। ਗੁਰਬਾਣੀ ਵਿਚ 'ਹਉਮੈ ਸਬਦ ਜਲਾਇ' ਬੁਨਿਆਦੀ ਗੱਲ ਹੈ। ਕੀ ਸ਼ਬਦ ਪੜ੍ਹਿਆਂ ਹੀ ਉਸ ਤੇ ਸਮਾਧੀ ਲਾਇਆਂ ਹੀ ਮਨ ਵਿਚੋਂ ਹਉਮੈ ਉੱਡ-ਪੁੱਡ ਜਾਂਦੀ ਹੈ ? ਸ਼ਬਦ ਦੇ ਨਾਲ ਹਉਮੈ ਨੂੰ ਜਲਾਉਣ ਦਾ ਵੇਗ ਕੀ ਹੈ ? ਕੀ ਉਸ

ਵਿਚ ਸਮਾਜਕ ਮਨੁੱਖੀ ਅਮਲ ਆਉਂਦਾ ਹੈ ਕਿ ਨਹੀਂ ? ਜੇ ਆਉਂਦਾ ਹੈ ਤਾਂ ਉਹ ਅਮਲ ਕਿਹੜਾ ਹੈ ? ਕਿਸ ਮਨੋਰਥ ਦਾ ਕਰਵਾਇਆ ਹੋਇਆ ਹੈ ? ਉਸ ਦੇ ਸਮਾਜਕ ਮਨੁੱਖੀ ਸਿੱਟੇ ਕੀ ਹਨ ? ਤੇ ਕਿਸ ਤਰ੍ਹਾਂ ਉਹ ਹਉਮੈ ਤੇ ਉਸ ਦੀ ਕਰਨੀ ਖ਼ਤਮ ਕਰਦੇ ਹਨ ? ਕੀ ਸ਼ਬਦ ਦੇ, ਨਾਮ ਦੇ ਕਰਵਾਏ ਅਮਲ ਨਾਲ ਹਉਮੈ ਦੀ ਆਰਥਕ ਸਮਾਜਕ ਭੋਂ ਨੂੰ ਜਾਣਨ ਤੋਂ ਬਗੈਰ, ਉਤਾਉਣ ਤੋਂ ਬਗੈਰ ਮਨ ਵਿਚੋਂ ਹਉਮੈ ਖ਼ਤਮ ਹੋ ਸਕਦੀ ਹੈ ? ਕੀ ਹਉਮੈ ਦੀ ਆਰਥਕ ਸਮਾਜਕ ਭੋਂ ਦੇ ਬਰਕਰਾਰ ਰਹਿੰਦਿਆਂ ਸ਼ਬਦ ਨਿਰਾ ਜ਼ਬਾਨੀ ਜਮ੍ਹਾਂ ਖ਼ਰਚ ਬਣ ਕੇ ਨਹੀਂ ਰਹਿ ਜਾਏਗਾ ? ਸ਼ਬਦ-ਨਾਮ ਕਿਸ ਸਮਾਜਕ ਮਨੁੱਖੀ ਅਮਲ ਦੀ ਮੰਗ ਕਰਦਾ ਹੈ ? ਇਸ ਤਰ੍ਹਾਂ ਦੇ ਹੋਰ ਵੀ ਬਹੁਤ ਨੁਕਤੇ-ਮਸਲੇ ਹਨ। ਵਿਆਖਿਆਕਾਰ ਘਟ ਹੀ ਕਿਸੇ ਮਸਲੇ ਨੂੰ ਬੰਨੇ ਲਾਉਂਦੇ ਹਨ। ਸਮੇਤ ਬਹੁਤੇ ਇਤਿਹਾਸਕਾਰਾਂ ਦੇ ਗੁਰਬਾਣੀ ਦੇ ਵਿਆਖਿਆਕਾਰਾਂ ਬੁਨਿਆਦੀ ਮਸਲਾ ਵੀ ਨਹੀਂ ਨਜਿਠਿਆ ਕਿ ਹਾਲਾਤ ਦੇ ਪ੍ਰਸੰਗ ਵਿਚ, ਗੁਰੂ ਸਾਹਿਬਾਨ ਦੀ ਅਗਵਾਈ ਹੇਠ ਸਿੱਖ ਲਹਿਰ ਦਾ ਕੀਤਾ ਸਮਾਜਕ, ਮਨੁੱਖੀ, ਸਿਆਸੀ, ਫ਼ੌਜੀ ਆਦਿ ਅਮਲ ਸਤਿਗੁਰੂ ਦੇ ਸ਼ਬਦ ਦਾ —ਨਾਮ ਦਾ ਕਰਵਾਇਆ ਲਾਜ਼ਮੀ ਅਮਲ ਸੀ ਜਾਂ ਐਵੇਂ ਸਬੱਬੀਂ ਉਤੋਂ ਪਿਆ ਪੁਆੜਾ ? ਜੇ ਸਿੱਖ ਲਹਿਰ ਤੇ ਗੁਰਬਾਣੀ ਦਾ ਆਪਸ ਵਿਚ ਜਿਗਰੀ ਤਨੀ ਰਿਸ਼ਤਾ ਸੀ, ਸੱਚ ਤੇ ਉਸ ਦੇ ਅਮਲ ਦਾ ਆਪਸ ਵਿਚ ਡਾਇਲੈਕਟਿਕ ਰਿਸ਼ਤਾ ਸੀ ਤਾਂ ਉਸ ਦਾ ਮੂਲ ਕੀ ਸੀ ਅਤੇ ਕਿਵੇਂ ਸੀ ?

ਵਿਆਖਿਆਕਾਰ ਬੁਨਿਆਦੀ ਨੁਕਤਿਆਂ ਤੇ ਵੀ ਐਸੀਆਂ ਗਲਤੀਆਂ ਕਰਦੇ ਹਨ ਕਿ ਹੈਰਾਨੀ ਹੀ ਹੁੰਦੀ ਹੈ। ਗੁਰਬਾਣੀ ਦਾ ਪੈਟਰਨ ਐਨਾ ਸਾਫ਼ ਤੌਰ ਤੇ ਪੇਸ਼ ਹੈ ਕਿ ਉਸਨੂੰ ਸਮਝਣ ਵਿਚ ਕੋਈ ਲੰਮੀ ਚੌੜੀ ਕੋਸ਼ਿਸ਼ ਦੀ ਲੋੜ ਨਹੀਂ। ਗੁਰਬਾਣੀ ਵਿਚ ਨਾਇਕ ਰੱਬ ਹੈ, ਨਾਮ ਹੈ, ਨਾਮ ਵਾਲੇ ਹਨ ਅਤੇ ਖਲ-ਨਾਇਕ (Villain) ਸਭ ਪੁਆੜੇ ਦੀ ਜੜ੍ਹ, ਸ਼ੈਤਾਨ ਦੀ ਬੇਟੀ ਹੈ ਮਾਇਆ। ਲੱਗਦਾ ਹੈ ਵਿਆਖਿਆਕਾਰਾਂ ਇਸ ਸਾਧਾਰਨ ਤੱਥ ਨੂੰ ਵੀ ਤਹਿ ਤਕ ਨਹੀਂ ਸਮਝਿਆ। ਅਸੀਂ ਦੋ ਮਿਸਾਲਾਂ ਦਿੱਤੀਆਂ ਹਨ 'ਕਲੀ ਅੰਦਰ ਨਾਨਕਾ' (ਪੰਨਾ 556) ਅਤੇ 'ਜੋਰਾ ਅਮਰ ਹੈ' (ਪੰਨਾ 304) ਅਤੇ ਹੋਰ ਵੀ ਸ਼ਾਇਦ ਹੋਣਗੀਆਂ, ਜਿਥੇ ਉਹ 'ਜੋਰੂ' ਲਫ਼ਜ਼ ਨਾਲ ਹੀ ਪਤਿਆਏ ਗਏ ਹਨ ਅਤੇ ਉਨ੍ਹਾਂ ਧੜਾ ਧੜ ਸ਼ੈਤਾਨ ਦੀ ਬੇਟੀ ਚੁਕ ਔਰਤ ਨੂੰ ਕਰਾਰ ਦਿੱਤਾ ਹੈ। ਉਨ੍ਹਾਂ ਨੂੰ ਇਹ ਵੀ ਨਹੀਂ ਔਹੜਿਆ ਕਿ ਮਾਇਆ ਦੀ ਤਰਜ਼ੇ-ਜ਼ਿੰਦਗੀ ਵਿਚ ਤਾਂ ਔਰਤ ਖ਼ੁਦ ਸ਼ਿਕਾਰ ਹੋ ਰਹੀ ਹੈ—'ਰੰਨਾ ਹੋਈਆਂ ਬੋਧੀਆ' (ਪੰਨਾ 1242), ਉਸਨੇ ਬਦੀ ਦਾ ਸੋਮਾਂ ਕੀ ਬਣਨਾ ਹੋਇਆ ? ਗੁਰਬਾਣੀ ਦੇ ਅਨੁਸਾਰ ਸਮਾਜਕ ਮਨੁਖੀ ਜ਼ਿੰਦਗੀ ਵਿਚ ਖਲ-ਨਾਇਕ, ਸ਼ੈਤਾਨ ਕੌਣ ਹੈ, ਇਸ ਨੂੰ ਵੀ ਸਮਝਣ ਬਾਬਤ ਅਸਮਰੱਥ ਉਹ ਹੀ ਰਹਿ ਸਕਦੇ ਹਨ, ਬੁਨਿਆਦੀ ਪੈਟਰਨ ਬਾਬਤ ਵੀ ਐਸੀ ਗ਼ਲਤੀ ਉਹ ਹੀ ਕਰ ਸਕਦੇ ਹਨ ਜਿਨ੍ਹਾਂ ਨੂੰ ਮਜ਼ਮੂਨ ਦੀ ਹਾਥ ਹੀ ਨਾ ਆਈ ਹੋਵੇ, ਜਿਨ੍ਹਾਂ ਦੇ ਪੈਰ ਹੀ ਨਾ ਲੱਗੇ ਹੋਣ।

ਵਿਆਖਿਆਕਾਰਾਂ ਦਾ ਮਾਰਿਆ ਕੱਚ ਇਥੇ ਹੀ ਬਸ ਨਹੀਂ। ਥਾਂ ਥਾਂ ਤੋਂ ਫੁੱਟ ਫੁੱਟ ਕੇ ਨਿਕਲਦਾ ਹੈ। ਬਹੁਤ ਦੇਰ ਉਨ੍ਹਾਂ ਦੀ ਵਿਆਖਿਆ ਇਹ ਅਸਰ ਪਾਉਂਦੀ ਹੈ

ਜਿਵੇਂ ਮਨੁੱਖੀ ਰਿਸ਼ਤਿਆਂ—ਬਤੌਰ ਰਿਸ਼ਤਿਆਂ ਵਿਚ ਹੀ ਭਿਜਣਾ-ਮਗਨ ਹੋਣਾ ਮਾਇਆ ਹੈ। ਭਾਵੇਂ ਉਹ ਰਿਸ਼ਤੇ ਪਤੀ ਪਤਨੀ ਦੇ ਹੋਣ ਤੇ ਭਾਵੇਂ ਹੋਣ ਮਾਪਿਆਂ ਦੇ ਆਪਣੇ ਬਾਲ ਬੱਚਿਆਂ ਨਾਲ, ਆਪਣੀ ਜਣੀ ਔਲਾਦ ਨਾਲ ਤੇ ਭਾਵੇਂ ਕੋਈ ਹੋਰ। ਤੇ ਇਸ ਤਰ੍ਹਾਂ ਹੀ ਸਮਾਜਕ ਮਨੁੱਖੀ ਜ਼ਿੰਦਗੀ ਦੇ ਕੰਮ ਵਿਚ ਬਤੌਰ ਕੰਮ ਦੇ ਹੀ ਤਨੋਂ-ਮਨੋਂ ਲਗਣਾ ਮਾਇਆ ਹੈ। ਇਹ ਬਿਲਕੁਲ ਗਲਤ ਹੈ। ਜੇ ਇਹ ਠੀਕ ਹੁੰਦਾ ਤਾਂ ਗੁਰੂ ਸਾਹਿਬ 'ਏਕ ਜੋਤਿ ਦੁਇ ਮੂਰਤੀ' ਦੀ ਸ਼ਲਾਘਾ ਕਿਉਂ ਕਰਦੇ? ਜੇ ਹਰ ਇਕ ਵਿਚ ਰੱਬ ਵੇਖਣ ਦਾ ਅਰਥ ਰੱਬ ਦੇ ਸਭ ਧੀਆਂ ਪੁਤਾਂ ਨਾਲ, ਸਰਬੱਤ ਨਾਲ ਸਾਂਝ ਪਿਆਰ ਨਹੀਂ ਤਾਂ ਹੋਰ ਹੈ ਕੀ? ਜੇ ਰੱਬ ਨਾਲ ਪਿਆਰ ਦਾ ਸਮਾਜਕ ਮਨੁੱਖੀ ਅਮਲੀ ਪੱਧਰ ਤੇ ਉਸਦੀ ਖ਼ਲਕਤ ਨਾਲ ਪਿਆਰ ਤੇ ਇਕਮਿਕ ਹੋਣਾ ਨਹੀਂ ਤੇ ਹੋਰ ਹੈ ਕੀ? ਵਿਆਖਿਆਕਾਰਾਂ ਨੇ ਮਾਇਆ ਤੇ ਨਾਮ ਨੂੰ ਚੂੰਕਿ ਇਕ ਦੂਸਰੇ ਦੇ ਵਿਰੋਧੀ ਪੂਰਨ ਤਰਜ਼ੇ-ਜ਼ਿੰਦਗੀਆਂ ਕਰਕੇ ਸਮਝਿਆ ਹੀ ਨਹੀਂ, ਇਸ ਵਾਸਤੇ ਉਹ ਨਖੇੜ ਸਹੀ ਨਹੀਂ ਕਰ ਸਕੇ। ਨਖੇੜ ਮਨੁੱਖੀ ਰਿਸ਼ਤਿਆਂ ਵਿਚ ਭਿੱਜਣ ਜਾਂ ਨਾ ਭਿੱਜਣ ਵਿਚ, ਕੰਮ ਵਿਚ ਮਨ ਲਾਉਣ ਜਾਂ ਨਾ ਲਾਉਣ ਵਿਚ ਨਹੀਂ। ਨਖੇੜ ਹੈ ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਰਿਸ਼ਤਿਆਂ—ਉਸਦੇ ਕੰਮ ਵਿਚ ਗ਼ਲਤਾਨ ਹੋਣ ਜਾਂ ਨਾ ਹੋਣ ਦਾ। ਮਾਇਆ ਦੀ ਤਰਜ਼ੇ-ਜ਼ਿੰਦਗੀ ਚੂੰਕਿ ਸ਼ੈਤਾਨੀ ਹੈ, ਵਹਿਸ਼ਤ ਹੈ, ਪਾਪੀ ਹੈ, ਰੱਬ ਦੇ ਰਾਹ ਦੇ ਵਿਰੋਧੀ ਹੈ, ਇਸ ਵਾਸਤੇ ਗੁਰਬਾਣੀ ਉਸਦੇ ਸਭ ਕਾਸੇ ਵਲੋਂ ਹੋੜਦੀ, ਵਰਜਦੀ ਹੈ ਅਤੇ ਨਾਮ ਦੀ ਤਰਜ਼ੇ-ਜ਼ਿੰਦਗੀ ਦੇ ਸਭ ਕਾਸੇ ਦੇ ਲੜ ਲਾਉਂਦੀ ਹੈ। ਇਸ ਵਿਚ ਹੀ ਬੰਦੇ ਤੇ ਉਸਦੇ ਸਮਾਜ ਦੋਹਾਂ ਦੀ ਨਿਜਾਤ ਹੈ। ਜਿਸ ਦੀ ਸਮਝ ਤਕ ਵਿਆਖਿਆਕਾਰ ਨਹੀਂ ਪਹੁੰਚ ਸਕੇ। ਉਹ ਸਤਿਗੁਰੂ ਦੀ ਸੇਵਾ ਦੀ ਮੁਹਾਰਨੀ ਤਾਂ ਬਹੁਤ ਬੋਲਦੇ ਹਨ ਪਰ ਉਹ ਇਹ ਨਹੀਂ ਸਮਝ ਪਾਏ ਕਿ ਨਾਮ ਦੀ ਤਰਜ਼ੇ-ਜ਼ਿੰਦਗੀ ਦਾ, ਉਸਦੀ ਨੀਂਹ ਦੀ ਪੱਧਰ ਦਾ, ਉਸਦੇ ਉਸਾਰ ਦੀ ਪੱਧਰ ਦਾ, ਉਸਦੇ ਹਰ ਮੁਹਾਜ਼ ਦਾ, ਗਲ ਕੀ ਮੁੱਢੋਂ ਲਗ ਕੇ ਅਖ਼ੀਰ ਤੱਕ ਉਸਦਾ ਸਾਰਾ ਕੰਮ ਸਤਿਗੁਰੂ ਦੀ ਸੇਵਾ ਹੈ। ਸਤਿਗੁਰੂ ਨੇ ਹੋਰ ਕੋਈ ਉਨ੍ਹਾਂ ਤੋਂ ਮੁੱਠੀਆਂ ਤਾਂ ਨਹੀਂ ਸਨ ਭਰਵਾਉਣੀਆਂ।

ਹੋਈ ਵਿਆਖਿਆ ਤੋਂ ਇਹ ਵੀ ਅਸਰ ਪੈਂਦਾ ਹੈ ਜਿਵੇਂ ਨਾਮ, ਜਿਸਦੀ ਪ੍ਰਾਪਤੀ ਬੰਦੇ ਦੀ ਜ਼ਿੰਦਗੀ ਦਾ ਮਨੋਰਥ ਹੈ, ਮੂਲ ਰੂਪ ਵਿਚ ਮੌਤ ਦੇ ਮਗਰੋਂ ਦੀ ਜ਼ਿੰਦਗੀ ਵਾਸਤੇ ਮਨ ਦੀ ਤਿਆਰੀ ਹੈ। ਨਾ ਕਿ ਹੁਣ ਦੀ ਸਮਾਜਕ ਮਨੁੱਖੀ ਜ਼ਿੰਦਗੀ ਵਾਸਤੇ। ਇਹ ਬਿਲਕੁਲ ਗਲਤ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਮਰਨ ਦੇ ਮਗਰੋਂ ਬੰਦੇ ਦੀ ਰੂਹ ਨੇ ਜਿਸ ਅਡੰਬਰ ਅੱਗੇ ਆਪਣੇ ਹਿਸਾਬ ਪੱਤੇ ਵਾਸਤੇ ਪੇਸ਼ ਹੋਣਾ ਹੈ, ਉਹ ਹਰ ਮਜ਼ਬ ਦਾ ਆਪੋ ਆਪਣਾ ਹੈ ਤੇ ਇਕ ਦਾ ਦੂਸਰੇ ਨਾਲੋਂ ਵੱਖਰਾ। ਹਿੰਦੂ ਰਵੈਤ ਦਾ ਆਪਣਾ, ਇਸਲਾਮ ਦਾ ਆਪਣਾ, ਈਸਾਈ ਮੱਤ ਦਾ ਆਪਣਾ ਇਤ ਆਦਿ। ਜਿਸ ਸਮਾਜ ਵਿਚ ਕਿਸੇ ਮਜ਼ਬ ਨੇ ਜਨਮ ਲਿਆ ਹੁੰਦਾ ਹੈ, ਉਸਦਾ ਇਹ ਅਡੰਬਰ ਉਸਦੇ ਦਿਮਾਗੀ ਵਿਸ਼ਵਾਸਾਂ ਦੀ ਰਵੈਤ ਤੇ ਮੁਨਹੱਸਰ ਹੁੰਦਾ ਹੈ। ਜੇ ਇਹ ਅਡੰਬਰ, ਇਸਦੀ ਬਣਤਰ ਹੀ ਸਾਰੀ ਗੱਲ ਦਾ ਮੂਲ ਹੁੰਦੀ ਤਾਂ ਅਡੰਬਰਾਂ ਦੇ ਆਪਸ ਵਿਚ ਵੱਖਰੇਵਿਆਂ ਬਾਬਤ ਤਕਾਜ਼ਾ ਹੁੰਦਾ ਕਿ ਕਿਹੜਾ ਅਡੰਬਰ ਠੀਕ ਹੈ ਤੇ ਕਿਹੜਾ ਗਲਤ। ਉਸ ਹਾਲਤ ਵਿਚ ਫ਼ਰੀਦ ਸਾਹਿਬ ਦੀ ਬਾਣੀ

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀਂ ਸੀ ਹੋ ਸਕਦੀ। ਸਤਿਗੁਰੂ ਦਾ ਸ਼ਬਦ ਨਾਮ ਨਹੀਂ ਸੀ ਬਣ ਸਕਦੀ। ਹੋਈ ਖੋਜ ਦੇ ਅਨੁਸਾਰ ਫ਼ਰੀਦ ਸਾਹਿਬ ਦੀ ਬਾਣੀ ਗੁਰੂ ਨਾਨਕ ਸਾਹਿਬ ਨੇ ਆਪ ਪ੍ਰਾਪਤ ਕੀਤੀ, ਅਤੇ ਆਪਣੀ ਬਾਣੀ ਦੇ ਨਾਲ ਰਲਾ ਕੇ ਗੁਰੂ ਅੰਗਦ ਸਾਹਿਬ ਨੂੰ ਦਿੱਤੀ। ਸੋ ਪ੍ਰਤਖ ਹੈ ਕਿ ਗੱਲ ਦਾ ਮੂਲ ਇਸ ਅਡੰਬਰ ਜਾਂ ਇਸਦੀ ਬਣਤਰ ਵਿਚ ਨਹੀਂ। ਸਮਝਣ ਵਾਲਾ ਨੁਕਤਾ ਇਹ ਹੈ ਕਿ ਇਹ ਅਡੰਬਰ ਕੋਈ ਵੀ ਹੋਵੇ ਨਾਮ ਦੀ ਪ੍ਰਾਪਤੀ ਦਾ ਅੰਤ ਤੋੜਾ ਝੜਦਾ ਹੈ ਕਿ 'ਲਿਵ' ਤੇ 'ਧਾਤਿ' ਦਿਆਂ, ਆਪਸ ਵਿਚ ਵਿਰੋਧੀ ਰਸਤਿਆਂ ਵਿਚੋਂ, ਐਥੇ, ਐਸ ਜ਼ਿੰਦਗੀ ਵਿਚ ਸਮਾਜ ਵਿਚ ਸਮਾਜਕ ਮਨੁੱਖੀ ਅਮਲ ਕਿਸ ਰਸਤੇ ਦਾ ਹੈ? ਗੱਲ ਦਾ ਮੂਲ ਹੈ ਅਮਲ, ਤੇ ਉਹ ਹੈ ਕਿਸ ਰਸਤੇ ਦਾ?

ਲੇਖਾ ਰਬੁ ਮੰਗੇਸੀਆ ਤੂ ਆਹੋ ਕੇਰ੍ਹੇ ਕੰਮਿ।

—ਫ਼ਰੀਦ ਜੀ (1379)

ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹਿ ਓਗਾਹਾ।

—ਫ਼ਰੀਦ ਜੀ (1383)

ਮੌਤ ਦੇ ਮਗਰੋਂ ਅਡੰਬਰ ਨੂੰ, ਮੌਤ ਦੇ ਮਗਰੋਂ ਦੀ ਗੱਲ ਨੂੰ ਗੁਰਬਾਣੀ ਰੱਜ ਕੇ ਕਾਰਗਰ ਤਰੀਕੇ ਨਾਲ ਵਰਤਦੀ ਹੈ ਬੰਦੇ ਨੂੰ ਤਾੜਨਾ ਕਰਨ ਵਾਸਤੇ—ਉਸਨੂੰ ਮੂਲ ਰੂਪ ਵਿਚ ਇਹ ਕਹਿਣ ਵਾਸਤੇ ਕਿ ਬੰਦਿਆ ਪੁੱਛ ਹੋਣੀ ਹੈ। ਸਮਝ ਜਾ। ਜੇ ਨਹੀਂ ਸਮਝੇਂਗਾ ਤਾਂ ਪੁੱਤਰਾ ਔਖੀ ਬਣੇਗੀ।

ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ, ਤੇ ਕੰਮੜੇ ਵਿਸਾਰਿ।...

—ਫ਼ਰੀਦ ਜੀ (1381)

ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ।

—ਫ਼ਰੀਦ ਜੀ (1381)

ਗੱਲ ਅੰਤ ਮੁੱਕਦੀ ਹੈ ਇਸ ਜ਼ਿੰਦਗੀ 'ਤੇ, ਸਮਾਜ ਵਿਚ ਜੀਵੀ ਜ਼ਿੰਦਗੀ 'ਤੇ, ਉਸ ਵਿਚ ਕੀਤੇ ਅਮਲ 'ਤੇ। ਪਰ ਵਿਆਖਿਆਕਾਰਾਂ ਮੂਲ ਤਰਜੀਹ ਇਸ ਜ਼ਿੰਦਗੀ ਨੂੰ ਦਿੱਤੀ ਹੀ ਨਹੀਂ। ਜਦੋਂ ਗੱਲ ਅੰਤ ਸਮਾਜ ਵਿਚ ਕੀਤੇ ਅਮਲ ਤੇ ਹੀ ਮੁਕਦੀ ਹੈ ਅਤੇ ਅਮਲ ਚੂੰਕਿ ਇਕ ਜਾਂ ਦੂਸਰੀ ਤਰਜ਼ੇ-ਜ਼ਿੰਦਗੀ ਦਾ ਹੀ, 'ਲਿਵ' ਜਾਂ 'ਧਾਤਿ' ਦਾ ਹੀ ਮੁਮਕਿਨ ਹੈ ਤਾਂ ਗੱਲ ਨਖੇੜ ਤੇ ਹੀ ਆਉਂਦੀ ਹੈ। ਹੋਈ ਵਿਆਖਿਆ ਤੋਂ ਇਹ ਚੜ੍ਹੇ ਦਿਨ ਵਾਂਗ ਚਾਨਣਾ ਹੋਣਾ ਚਾਹੀਦਾ ਹੈ ਕਿ ਸਮਾਜ ਦੀ ਹਰ ਪੱਧਰ, ਮੁਹਾਜ਼ ਤੇ ਰੱਬ ਨੂੰ ਪ੍ਰਵਾਨ ਸਿਰਫ਼ ਉਹ ਹੀ ਅਮਲ ਹਨ ਜੋ ਸਰਬੱਤ ਦੀ ਸਾਂਝ ਤੇ ਆਧਾਰਤ ਹਨ। ਆਪੋ ਧਾਪੀ ਦੇ, ਖ਼ੁਦਗਰਜ਼ੀ, ਲਾਲਚ ਆਦਿ ਦੇ ਕਰਵਾਏ ਮੰਦੇ ਹਨ। ਬੰਦੇ ਨੂੰ ਸਜ਼ਾ ਦਾ ਭਾਗੀ ਬਣਾਉਂਦੇ ਹਨ। ਗੁਰਬਾਣੀ ਦੀ ਦਿੱਤੀ ਇਹ ਕਸਵੱਟੀ ਹੈ ਆਰਥਕ ਸਮਾਜਕ ਸਿਆਸੀ ਪ੍ਰਸੰਗ, ਜਿਸ ਵਿਚ ਅਸੀਂ ਜੀਵਨ ਜੀ ਰਹੇ ਹਾਂ ਉਸਨੂੰ ਵਿਸਥਾਰ ਵਿਚ ਪਰਖਣ ਦੀ।

ਜਿਸ ਮਸਲੇ ਨੂੰ ਗੁਰਬਾਣੀ ਮੁਖ਼ਾਤਬ ਹੈ ਨਾ ਤਾਂ ਉਹ ਆਪ ਹੀ ਪੁਰਾਣਾ ਹੋਇਆ ਹੈ ਅਤੇ ਨਾ ਹੀ ਗੁਰਬਾਣੀ ਦਾ ਪੇਸ਼ ਕੀਤਾ ਉਸ ਮਸਲੇ ਦਾ ਹੱਲ। ਮਸਲਾ ਤੇ ਉਸਦਾ ਹੱਲ ਦੋਵੇਂ ਹਰ ਪੀੜ੍ਹੀ ਦੇ, ਹਰ ਇਤਿਹਾਸਕ ਦੌਰ ਦੇ ਸਮਕਾਲੀ ਹਨ ਅਤੇ ਹਾਣੀ ਰਹਿਣਗੇ।

ਹਰ ਇਕ ਨੇ ਪੇਸ਼ ਜ਼ਿੰਦਗੀ ਦੇ ਬੁਨਿਆਦੀ ਮਸਲੇ ਨੂੰ ਆਪਣੇ ਸਮਾਜਕ ਮੁਹਾਵਰੇ ਵਿਚ ਹੀ ਸਮਝਣਾ, ਤੇ ਉਸਦੇ ਹੱਲ ਵਾਸਤੇ ਅਮਲ ਵੀ ਆਪਣੇ ਸਮਾਜਕ ਮੁਹਾਵਰੇ ਰਾਹੀਂ ਹੀ ਕਰਨਾ ਹੁੰਦਾ ਹੈ। ਓਪਰਾ ਮੁਹਾਵਰਾ ਨਾ ਜ਼ਿੰਦਗੀ ਦੇ ਜਿਗਰੀ ਮਸਲਿਆਂ ਨੂੰ ਹੱਡੀਂ ਹੀ ਰਚਾ ਸਕਦਾ ਹੈ ਅਤੇ ਨਾ ਹੀ ਉਨ੍ਹਾਂ ਦੇ ਹੱਲ ਵਾਸਤੇ ਬੰਦੇ ਦਾ ਤਣਿਆਂ ਤਕ ਜ਼ੋਰ ਹੀ ਲੁਆ ਸਕਦਾ ਹੈ। ਇਸ ਅਹਿਮ ਤੱਥ ਨੂੰ ਵਿਆਖਿਆਕਾਰ ਨਹੀਂ ਸਮਝੇ। ਇਨ੍ਹਾਂ ਨੇ ਗੁਰੂ ਸਾਹਿਬ ਦੇ ਤਰੀਕੇ ਤੋਂ ਵੀ ਸਿਖਿਆ ਨਹੀਂ ਲਈ। ਮੱਧ-ਕਾਲ ਵਿਚ ਸਮਾਜਕ ਮੁਹਾਵਰਾ ਮਜ਼ਬੀ ਸੀ ਅਤੇ ਉਹ ਗੁਰੂ ਸਾਹਿਬਾਨ ਤੇ ਉਨ੍ਹਾਂ ਦੇ ਸਮਕਾਲੀਆਂ, ਸਭਸ ਦਾ ਸਾਂਝਾ ਸੀ। ਇਸ ਸਾਂਝ ਦੇ ਬਾਵਜੂਦ ਵੀ ਗੁਰੂ ਸਾਹਿਬ ਜਿਸ ਕਿਸੇ ਨੂੰ ਵੀ ਮੁਖ਼ਾਤਬ ਹੁੰਦੇ ਹਨ ਉਸਦੇ ਪੱਲੇ ਪਾਉਣ ਵਾਸਤੇ ਗੱਲ ਉਸਦੀ ਬਿੰਬਾਵਲੀ ਵਿਚ, ਉਸਦੇ ਸੰਕਲਪੀ ਮੁਹਾਵਰੇ ਵਿਚ ਹੀ ਕਰਦੇ ਹਨ। ਜੋਗੀਆਂ ਨੂੰ ਮੁਖ਼ਾਤਬ ਜੋਗੀਆਂ ਦੇ ਮੁਹਾਵਰੇ ਵਿਚ ਤੇ ਮੁਸਲਮਾਨ ਆਦਿ ਨੂੰ ਇਸਲਾਮੀ ਆਦਿ ਮੁਹਾਵਰੇ ਵਿਚ। ਗੁਰਬਾਣੀ ਦਾ ਅਸਲਾ, ਜੀਉਂਦਾ ਸੱਚ ਬਣ ਕੇ ਅੱਜ ਦੇ ਬੰਦੇ ਦੇ ਪੱਲੇ ਪੈ ਸਕਦਾ ਹੈ ਸਿਰਫ਼ ਉਸਦੇ ਆਪਣੇ ਸੈਕੂਲਰ ਮੁਹਾਵਰੇ ਰਾਹੀਂ, ਉਸਦੇ ਸੰਕਲਪੀ ਮੁਹਾਵਰੇ ਰਾਹੀਂ। ਜੇ ਗੁਰਬਾਣੀ ਇਨ੍ਹਾਂ ਵਿਆਖਿਆਕਾਰਾਂ ਦੇ ਕਬਜ਼ੇ ਵਿਚ ਹੀ ਪਈ ਰਹੀ ਤਾਂ ਇਹ ਹੋ ਚੁਕੀ, ਇਤਿਹਾਸਕ ਕਿਰਤ ਕਰਕੇ ਹੀ ਮਹਿਸੂਸ ਕੀਤੀ ਜਾਣ ਲੱਗ ਪਵੇਗੀ। ਜੀਉਂਦਾ ਸੱਚ ਕਰਕੇ, ਜੀਵੀ ਜਾ ਰਹੀ ਸਮਾਜਕ ਮਨੁੱਖੀ ਜ਼ਿੰਦਗੀ ਵਿਚ ਆਪਣਾ ਰੋਲ ਅਦਾ ਨਹੀਂ ਕਰ ਸਕੇਗੀ।

ਸਮਕਾਲੀ ਬੰਦਾ ਬਦ ਹੈ, ਵਹਿਸ਼ੀ ਹੈ। ਇਸਦੀ ਕਰਤੂਤ ਕਰਨੀ ਨੇ ਜ਼ਿੰਦਗੀ ਨਰਕ ਬਣਾਈ ਹੋਈ ਹੈ। ਸਮਾਜ ਵਿਚ ਹਨੇਰ-ਗਰਦੀ ਮਚਾਈ ਹੋਈ ਹੈ। ਆਪ ਵੀ ਦੁਖੀ ਹੈ-ਔਖਾ ਹੈ-ਸੂਲੀ ਉਤੇ ਟੰਗਿਆ ਹੋਇਆ ਹੈ। ਛਿਲੜਾਂ ਦੀ ਹਵਸ-ਹਿਰਸ ਤੋਂ ਬਗ਼ੈਰ ਉਸ ਤੋਂ ਉਪਰ ਨਾ ਇਸਦਾ ਕੋਈ ਨਿਸ਼ਾਨਾ ਹੈ ਨਾ ਕੋਈ ਪ੍ਰਾਪਤੀ ਹੈ। ਵਸਤੂਆਂ ਵਿਚ ਵਸਤੂ ਬਣ ਕੇ, ਰਾਤ ਦਿਨ ਛਿਲੜਾਂ ਦੀ ਤੱਕੜੀ ਪਿਆ ਤੁਲ ਰਿਹਾ ਹੈ। ਮਨਾਂ ਦੀ ਲੜਾਈ ਵਾਸਤੇ 'ਲਿਵ' ਤੇ 'ਧਾਤਿ'—ਦੋਹਾਂ ਵਿਰੋਧੀ ਰਾਹਾਂ—ਬੰਦੇ ਦੀ ਆਜ਼ਾਦੀ ਤੇ ਉਸਦੀ ਗੁਲਾਮੀ ਦਿਆਂ ਜਮਾਤੀ ਪੈਂਤੜਿਆਂ ਦੀ ਵਿਚਾਰਧਾਰਕ ਜਮਾਤੀ ਜਦੋ-ਜਹਿਦ, ਬੰਦੇ ਦੇ ਸੰਕਲਪ ਤੋਂ, ਬੰਦਾ ਆਪਣੀ ਨਸਲ ਦੇ ਅਸਲਿਉਂ ਕੀ ਹੈ—ਤੋਂ ਚਲਦੀ ਹੈ। ਲੋਕਾਂ ਨੂੰ, ਮੁਲਖੱਈਏ ਨੂੰ ਆਪਣੀ ਫਾਹੀ ਵਿਚ ਫਾਹੀ ਰੱਖਣ ਵਾਸਤੇ, ਮਾਇਆ ਦੀ ਤਰਜ਼-ਜ਼ਿੰਦਗੀ ਦੀਆਂ ਹਾਕਮ ਜਮਾਤਾਂ ਨੇ ਇਹ ਸਿਧਾਂਤ ਬਣਾ ਤੋਰਿਆ ਹੋਇਆ ਹੈ ਕਿ ਬੰਦੇ ਦੇ ਹੱਥ ਦੀ ਬੁਰਕੀ ਉਸਦੇ ਆਪਣੇ ਮੂੰਹ ਨੂੰ ਹੀ ਆਉਂਦੀ ਹੈ। ਇਹ ਆਪਣੇ ਨਸਲੀ ਅਸਲਿਉਂ ਹੀ ਖ਼ੁਦਗਰਜ਼, ਲਾਲਚੀ, ਬਦ ਹੈ। ਇਸ ਵਾਸਤੇ ਸਮਾਜਕ ਮਨੁੱਖੀ ਜ਼ਿੰਦਗੀ ਵਿਚ ਬਦੀ ਤੇ ਵਹਿਸ਼ਤ ਦੇ ਵਰਤਾਰੇ ਤੋਂ ਬਗ਼ੈਰ ਹੋਰ ਹੋ ਕੀ ਸਕਦਾ ਹੈ? ਉਨੀ ਇੱਕੀ ਤੋਂ ਵੱਧ ਬੰਦੇ ਦੀ ਕੁਦਰਤੀ ਫ਼ਿਤਰਤ ਨੂੰ ਬਦਲ ਕੌਣ ਸਕਦਾ ਹੈ? ਹਾਕਮ ਜਮਾਤਾਂ ਦੇ ਇਸ ਸਿਧਾਂਤ ਨੂੰ ਗੁਰਬਾਣੀ ਧਰ ਕੇ ਲੈਂਦੀ ਹੈ। ਉਹ ਠੋਕ ਵਜਾ ਕੇ, ਡੰਕੇ ਦੀ ਚੋਟ ਨਾਲ ਕਹਿੰਦੀ ਹੈ ਕਿ ਰੱਬ ਨੇ ਬੰਦੇ ਵਿਚ ਆਪਣੀ 'ਜੋਤਿ' ਪਾ ਕੇ ਉਸਨੂੰ ਜਗਤ ਵਿਚ ਭੇਜਿਆ ਹੈ, ਆਪਣੇ ਅਕਸ ਵਿਚ ਬਣਾਇਆ ਹੈ। 'ਸਰਬ ਰੋਗ ਕਾ ਅਉਖਦੁ ਨਾਮੁ। ਕਲਿਆਣ ਰੂਪ ਮੰਗਲ ਗੁਣ ਗਾਮ'

(ਗੁਰੂ ਅਰਜਨ-274) ਦਾ ਗੁਰਬਾਣੀ ਧੌਂਸਾ ਵਜਾਉਂਦੀ ਹੈ। ਇਸ ਦਾ ਅਰਥ ਸਿੱਧਾ ਹੈ ਕਿ ਬੰਦੇ ਦੀ ਜ਼ਿੰਦਗੀ ਵਿਚ, ਉਸਦੇ ਸਮਾਜ ਵਿਚ ਜੋ ਵਰਤਾਰਾ ਵਰਤ ਰਿਹਾ ਹੈ ਉਹ ਰੋਗ ਹੈ, ਉਨ੍ਹਾਂ ਨੂੰ ਲੱਗਾ ਰੋਗ ਹੈ। ਰੋਗ ਦੇ ਦੋ ਅਰਥ ਹੋ ਹੀ ਨਹੀਂ ਸਕਦੇ। ਰੋਗ ਹੈ ਕੀ? ਸਪਸ਼ਟ ਹੀ ਸਿਹਤ ਵਿਚ ਪਿਆ ਹੋਇਆ ਵਿਗਾੜ। ਵਰਤ ਰਹੇ ਵਰਤਾਰੇ ਨੂੰ ਰੋਗ ਕਰਾਰ ਦੇਣ ਦਾ ਅਰਥ ਹੀ ਇਹ ਹੈ ਕਿ ਇਹ ਬੰਦੇ ਤੇ ਉਸਦੇ ਸਮਾਜ ਦੀ ਨਾਰਮਲ ਹਾਲਤ ਨਹੀਂ, ਰੋਗੀ ਹੋਇਆਂ ਦੀ ਹਾਲਤ ਹੈ। ਮਤਲਬ ਸਾਫ਼ ਹੀ ਦਿੱਸਦਾ ਹੈ ਕਿ ਬੰਦਾ ਰੋਗ ਦਾ ਸ਼ਿਕਾਰ ਹੋਣ ਕਰਕੇ ਬਦ ਹੈ, ਵਹਿਸ਼ੀ ਹੈ। ਆਪਣੇ ਮਨੁਖੀ ਅਸਲਿਉਂ ਨਾ ਬਦ ਹੈ, ਨਾ ਵਹਿਸ਼ੀ। ਨਾਮ ਕਿਸ ਰੋਗ ਦਾ ਦਾਰੂ ਹੈ? ਸਪਸ਼ਟ ਹੀ ਢਿੱਡ ਪੀੜ ਦਾ, ਸਰੀਰਕ ਰੋਗ ਦਾ ਨਹੀਂ। ਇਹ ਸਾਫ਼ ਹੀ ਬੰਦੇ ਦੇ ਮਨ ਨੂੰ ਲੱਗੇ ਸਭ ਰੋਗਾਂ ਦਾ, ਸਮਾਜ ਨੂੰ ਗ੍ਰਸੀ ਬੈਠੇ ਸਭ ਰੋਗਾਂ ਦਾ ਦਾਰੂ ਹੈ। ਕੂੜ ਸੱਚ ਨਾਲ ਹੀ ਖ਼ਤਮ ਕੀਤਾ ਜਾ ਸਕਦਾ ਹੈ। ਬੰਦੇ ਦਾ ਅਸਲਾ ਸਾਰੀ ਗੱਲ ਦਾ ਮੁੱਢ ਹੈ। ਆਪਣੇ ਸਹੀ-ਸੱਚੇ ਸਿਧਾਂਤ ਨਾਲ ਬੰਦੇ ਦੇ ਅਸਲੇ ਬਾਬਤ, ਹਾਕਮ ਜਮਾਤਾਂ ਦੇ ਕੂੜੇ ਸਿਧਾਂਤ ਦੀ, ਲੋਕਾਂ ਦੇ ਮਨਾਂ ਵਿਚੋਂ ਜੜ੍ਹ-ਮੇਖ ਉਖੇੜਿਆਂ ਬਗ਼ੈਰ ਅਗਲਾ ਕਦਮ ਉਠਾਇਆ ਕਿਸ ਤਰ੍ਹਾਂ ਜਾ ਸਕਦਾ ਹੈ? ਗੁਰਬਾਣੀ ਦੇ ਦੱਸੇ ਸੱਚ ਦੇ ਰਾਹ ਪਾਇਆ ਕਿਸ ਤਰ੍ਹਾਂ ਜਾ ਸਕਦਾ ਹੈ? ਬੰਦੇ ਦੇ ਅਸਲੇ ਦੇ ਅਹਿਮ, ਬੁਨਿਆਦੀ ਨੁਕਤੇ ਨੂੰ ਵਿਆਖਿਆਕਾਰਾਂ ਐਰ-ਗ਼ੈਰ ਹੀ ਬਣਾ ਤੋਰਿਆ ਹੈ। ਇਸ ਦੀ ਅਹਿਮੀਅਤ ਨੂੰ ਗੌਲਿਆ ਹੀ ਨਹੀਂ। ਇਸਨੂੰ ਉਭਾਰਿਆ-ਉਜਾਗਰ ਕੀਤਾ ਹੀ ਨਹੀਂ। ਚਾਹੀਦਾ ਸੀ ਖੜਕ ਕੇ ਇਸ ਨੂੰ ਚੜ੍ਹਦੇ ਸੂਰਜ ਵਾਂਗ ਚਮਕਾਉਣਾ। ਸਮਕਾਲੀ ਬੰਦਾ ਜੋ ਹਾਕਮ ਜਮਾਤਾਂ ਦੇ ਸਿਧਾਂਤ ਦਾ ਸ਼ਿਕਾਰ ਹੈ ਉਸਦੇ ਜ਼ਿਹਨ ਵਿਚ ਬਹਾਉਣ, ਉਸਦੇ ਅੰਗ ਅੰਗ ਰਚਾਉਣ ਵਾਸਤੇ ਇਹ ਲਾਜ਼ਮੀ ਹੈ।

ਬੰਦੇ ਦਾ ਨਸਲੀ ਅਸਲਾ ਸਮਝ ਕੇ, ਉਸਨੂੰ ਗ੍ਰਹਿਣ ਕਰਨ ਦੇ ਨਾਲ ਅਗਲੀ ਸਮਝਣ ਵਾਲੀ ਗੱਲ ਹੈ ਕਿ 'ਸਰਬ ਰੋਗ' ਜਿਸਦਾ ਦਾਰੂ 'ਨਾਮ' ਹੈ ਉਹ ਬੰਦੇ ਤੇ ਉਸਦੇ ਸਮਾਜ ਨੂੰ ਲਾਉਂਦਾ ਕੌਣ ਹੈ? ਉਹ ਹੈ ਕੀ ਤੇ ਲੱਗਦਾ ਕਿਸ ਤਰ੍ਹਾਂ ਹੈ? ਇਹ ਬੰਦੇ ਤੇ ਉਸਦੇ ਸਮਾਜ ਦਾ ਸਾਂਝਾ ਰੋਗ ਹੈ। ਦੋਹਾਂ ਨੂੰ ਸਾਂਝਾ ਹੀ ਲੱਗਦਾ ਹੈ। ਲੱਗ ਸਕਦਾ ਹੀ ਸਾਂਝਾ ਹੈ। ਇਸ ਤੱਥ ਨੂੰ ਹਮੇਸ਼ਾਂ ਅੱਖਾਂ ਅੱਗੇ ਰੱਖਣਾ ਲਾਜ਼ਮੀ ਹੈ, ਪਰ ਮੁੜ ਮੁੜ ਦੁਹਰਾਉਣ ਦੀ ਲੋੜ ਨਹੀਂ ਕਿ ਬੰਦਾ ਤੇ ਉਸਦਾ ਸਮਾਜ ਆਪਸ ਵਿਚ ਨਖੇੜੇ ਜਾ ਸਕਦੇ ਹੀ ਨਹੀਂ। ਬੰਦੇ ਦੀ ਬਣਤਰ ਤੇ ਉਸਦੇ ਸਮਾਜ ਦੀ ਬਣਤਰ ਨੇ, ਬੰਦੇ ਦੇ ਅਸਲੇ ਤੇ ਸਮਾਜ ਦੇ ਅਸਲੇ ਨੇ ਤਾਂ ਲਾਜ਼ਮੀ ਇੱਕੋ ਰੱਸੇ ਜਾਣਾ ਹੀ ਹੋਇਆ। ਜੋ ਬੰਦੇ ਬਾਬਤ ਸਹੀ ਹੈ, ਉਹ ਲਾਜ਼ਮੀ ਉਸਦੇ ਸਮਾਜ ਬਾਬਤ ਸਹੀ ਹੈ। ਬੰਦੇ ਤੇ ਉਸਦੇ ਸਮਾਜ ਦੀ ਤਕਦੀਰ ਸਾਂਝੀ ਹੈ। ਇਸਨੇ ਲਾਜ਼ਮੀ ਸਾਂਝੀ ਹੀ ਰਹਿਣਾ ਹੋਇਆ।

ਆਪਣੀ ਹੋਂਦ ਵਾਸਤੇ ਬੰਦੇ ਤੇ ਉਸਦੇ ਸਮਾਜ ਨੂੰ ਇਹ ਰੋਗ ਲਾਉਂਦੀ ਹੈ ਮਾਇਆ-ਮਾਇਆ ਦੀ ਤਰਜ਼-ਜ਼ਿੰਦਗੀ। ਇਹ ਰੋਗ ਹੈ ਕੀ? ਇਸ ਰੋਗ ਦਾ ਮੂਲ ਕੀ ਹੈ? ਇਹ ਰੋਗ ਹੈ, ਬੰਦੇ ਦਾ, ਆਪਣੀ ਜ਼ਿੰਦਗੀ ਦੇ ਅਸਲ ਮਨੋਰਥ ਨੂੰ ਵਿਸਾਰ ਕੇ, ਉਸਨੂੰ ਤਲਾਂਜਲੀ ਦੇ ਕੇ ਕੁਰਾਹੇ ਪੈ ਜਾਣਾ। ਇਹ ਰੋਗ ਹੈ ਬੰਦੇ ਦਾ ਆਪਣੀ ਨਸਲ ਦੀ ਤਕਦੀਰੋਂ (Destiny)

ਡਿਗ ਕੇ, ਆਜ਼ਾਦੀ ਦੀ ਪ੍ਰਾਪਤੀ ਦੇ ਰ ਹੋਂ ਉਖੜ ਕੇ 'ਧਾਤਿ' ਨੂੰ, ਜ਼ਿੰਦਗੀ ਦੇ ਵਸੀਲਿਆਂ ਨੂੰ ਜ਼ਿੰਦਗੀ ਦਾ ਮਨੋਰਥ —ਆਪਣੇ ਸਿਰ ਦੇ ਸਾਂਈ-ਰੱਬ ਬਣਾ ਧਰਨਾ, ਤੇ ਇਸ ਵੇਗ ਵਿਚ ਆਪਣੀ ਤੇ ਆਪਣੇ ਸਮਾਜ ਦੀ, ਆਪਣੀ ਹੱਥੀਂ ਜੱਖਣਾ ਪੁੱਟ ਲੈਣੀ । ਇਹ ਰੋਗ ਲੱਗਦਾ ਕਿਸ ਤਰ੍ਹਾਂ ਹੈ ? ਇਸ ਵੇਗ ਦੇ ਲੱਗਣ ਦਾ ਵੇਗ ਕੀ ਹੈ ? ਮਾਇਆ ਬੰਦੇ ਨੂੰ ਨਿਗੂਣੀ, ਨੀਵੀਂ ਚੀਜ਼ ਦੀ ਚਾਟੇ ਲਾ ਕੇ ਭਰਮਾ ਲੈਂਦੀ ਹੈ । ਚਾਟ ਦਾ ਚਕਮਾ ਦੇ ਕੇ ਉਸਦੇ ਮਨ ਨੂੰ ਮੋਹ ਲੈਂਦੀ ਹੈ । ਆਪਣੇ ਹੱਥਾਂ ਤੇ ਪਾ ਲੈਂਦੀ ਹੈ । ਮਾਇਆ ਦੇ ਢਹੇ ਚੜ੍ਹਿਆ ਬੰਦਾ ਆਪਣੀ ਆਜ਼ਾਦੀ ਦੀ ਪ੍ਰਾਪਤੀ, ਉਸਦੀ ਉਸਾਰੀ ਨੂੰ ਭੁਲ ਭੁਲਾ ਕੇ, ਆਪਣੇ ਮਨੁਖੀ ਅਸਲਿਉਂ ਬੇਅਸਲ ਹੋਣ ਦੇ, ਆਪਣੀ ਤਬਾਹੀ ਦੇ ਰਾਹੇ ਪੈ ਤੁਰਦਾ ਹੈ । ਮਾਇਆ ਦੀ ਤਰਜ਼ੇ-ਜ਼ਿੰਦਗੀ ਬੰਦੇ ਦੇ ਅੰਦਰ ਨਜ਼ਰੀਆ ਪਾਉਂਦੀ ਹੈ ਕਿ ਬੰਦਿਆ ਤੇਰੀ ਜ਼ਿੰਦਗੀ ਦਾ ਅਰਥ-ਮਨੋਰਥ ਹੈ ਵੱਧ ਤੋਂ ਵੱਧ ਪੈਸਾ ਬਣਾਉਣਾ, ਵੱਧ ਤੋਂ ਵੱਧ ਪਦਾਰਥਾਂ ਤੇ ਕਬਜ਼ਾ ਮਾਰਨਾ, ਵੱਧ ਤੋਂ ਵੱਧ ਪ੍ਰਾਈਵੇਟ ਜਾਇਦਾਦ ਬਣਾਉਣਾ । ਇਸ ਵਿਚ ਹੀ ਤੇਰੀ ਕਾਮਯਾਬੀ, ਤੇਰੀ ਸਮਾਜਕ ਹੈਸੀਅਤ ਹੈ । ਆਪਣਾ ਸਿਰਜਿਆ ਨਜ਼ਰੀਆ ਉਹ ਵਸੋਂ ਦੇ ਮਨਾਂ ਵਿਚ ਐਨਾ ਪੱਕਿਆਂ ਕਰਦੀ ਹੈ ਕਿ ਪਹਿਲੇ ਦਰਜੇ ਦਾ ਕੰਗਾਲ ਵੀ ਆਪਣੇ ਲੀਰ ਪਰਾਂਦੇ ਨੂੰ ਆਪਣੀ ਹਿੱਕ ਨਾਲ ਲਾਈ ਫਿਰਦਾ ਹੈ । ਜਦੋਂ 'ਬੰਦੇ' ਤੇ ਸਮਾਜ ਦੇ ਆਪਸ ਵਿਚ ਡਾਇਲੈਕਟਿਕ ਰਿਸ਼ਤੇ ਰਾਹੀਂ ਇਹ ਨਜ਼ਰੀਆ ਅਗਲੀ ਸ਼ਕਲ ਅਖ਼ਤਿਆਰ ਕਰਦਾ ਹੈ, ਇਕ ਪਾਸੇ ਬੰਦੇ ਦੀ ਬਣਤਰ ਦੀ, ਉਸਦੇ ਆਚਰਨ ਦੀ ਸ਼ਕਲ ਵਿਚ ਆਉਂਦਾ ਹੈ, ਤਾਂ ਬੰਦਾ ਆਪਣੇ ਅੰਦਰੋਂ ਆਪਣੇ ਮਨੁਖੀ ਅਸਲੇ ਨੂੰ ਬੇਦਖ਼ਲ ਕਰ ਕੇ, ਬਣ ਤੁਰਦਾ ਹੈ ਹਉਮੈ, ਖ਼ੁਦਗਰਜ਼ੀ, ਲਾਲਚ ਆਦਿ ਦਾ ਸਰੂਪ । ਉਸਦੇ ਅੰਦਰ ਆਣ ਘਰ ਕਰਦੇ ਹਨ, ਉਸਦੇ ਦੁਸ਼ਮਣ-ਮਾਇਆ ਦੇ ਸਭ ਧੀਆਂ ਪੁੱਤਰ । ਇਨ੍ਹਾਂ ਬਦ ਮਨੋਰਥਾਂ ਦਾ ਤੋਰਿਆ, ਇਨ੍ਹਾਂ ਦੀ ਕਰਵਾਈ ਕਰਨੀ ਕਰਦਾ ਬੰਦਾ ਅਸਲਿਉਂ ਬੰਦਾ ਨਹੀਂ ਰਹਿੰਦਾ, ਜਿੰਨ ਭੂਤ ਬਣ ਜਾਂਦਾ ਹੈ । 'ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ' (556) । ਦੂਸਰੇ ਪਾਸੇ ਵਿਚ ਸਮਾਜ ਇਹ ਨਜ਼ਰੀਆ, ਮਨ ਦੇ ਇਨ੍ਹਾਂ ਬਦ ਮਨੋਰਥਾਂ ਦਾ ਦੂਸਰਾ ਪਹਿਲੂ ਦੂਸਰੀ ਸ਼ਕਲ ਅਖ਼ਤਿਆਰ ਕਰਦਾ ਹੈ, ਪਰਾਈਵੇਟ ਜਾਇਦਾਦ ਦੀ ਸੰਸਥਾ ਦੀ, ਉਸਦੇ ਅਰਥੇ ਦੀ, ਉਸਦੇ ਵਰਤਾਰੇ ਦੀ, ਉਸਦੇ ਲੱਗ-ਲਬੇੜ ਦੀ । ਅਤੇ ਇਨ੍ਹਾਂ ਦੀ ਕਰਨੀ ਸਮਾਜ ਨੂੰ ਕਰ ਦੇਂਦੀ ਹੈ ਦੋ ਫਾੜ । ਇਕ ਪਾਸੇ ਮਾਣਸ ਖਾਣੇ-ਰਤ ਪੀਣੇ ਤੇ ਦੂਸਰੇ ਪਾਸੇ ਜਿਨ੍ਹਾਂ ਦੀ ਰੱਤ ਪੀਤੀ ਦੀ ਹੈ । ਕੀ ਨੀਂਹ ਤੇ ਕੀ ਉਸਾਰ ਹਰ ਮੁਹਾਜ਼ ਤੇ ਸਮਾਜਕ ਰਿਸ਼ਤੇ ਤੇ ਸੰਸਥਾਵਾਂ ਉਹ ਉਸਰਦੀਆਂ, ਵਜੂਦ ਵਿਚ ਆਉਂਦੀਆਂ ਹਨ ਜੋ ਮੁੜਦੀ ਪੈਰੀਂ ਬੰਦੇ ਦੀ ਇਸ ਵਹਿਸ਼ੀ ਬਣਤਰ ਨੂੰ ਪੱਕਿਆਂ ਕਰਦੀਆਂ ਹਨ, ਭਾਵੇਂ ਮੂੰਹ ਲਹੂ ਭਰੀ ਸਟੇਟ ਹੋਵੇ, ਖ਼ੂਨਖ਼ਾਰ ਸਿਆਸੀ ਰਿਸ਼ਤੇ ਹੋਣ, ਭਾਵੇਂ 'ਉਜਾੜ ਦਾ ਬੰਨਾ' ਵਿਚਾਰਧਾਰਕ ਅਡੰਬਰ ਤੇ ਭਾਵੇਂ ਹੋਵੇ ਕਾਮ ਤੇ ਆਧਾਰਤ ਪਤੀ ਪਤਨੀ ਦਾ ਰਿਸ਼ਤਾ ਤੇ ਭਾਵੇਂ ਹੋਵੇ ਕਾਣੀ ਵੰਡ ਦੀ ਬੁਨਿਆਦ—ਪਰਾਈਵੇਟ ਜਾਇਦਾਦ ਦੀ ਸੰਸਥਾ । ਬੰਦੇ ਤੇ ਸਮਾਜ ਦੀਆਂ ਇਹ ਵਹਿਸ਼ੀ ਬਣਤਰਾਂ ਇਕ ਦੂਸਰੇ ਨੂੰ ਸਿਰਜਦੀਆਂ, ਪੱਕਿਆਂ ਕਰਦੀਆਂ, ਇਕ ਦੂਸਰੇ ਦੇ ਅਕਸ ਹਨ, ਸਾਵੇਂ ਸਾਵੀਂ ਚਲਦੀਆਂ ਹਨ ।

ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ ।

ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ ।

—ਗੁਰੂ ਨਾਨਕ (1242)

ਮਾਇਆ ਦਾ ਲਾਇਆ ਇਹ ਹੈ ਬੰਦੇ ਤੇ ਉਸਦੇ ਸਮਾਜ, ਦੋਹਾਂ ਨੂੰ ਸਾਂਝਾ ਲੱਗਾ ਰੋਗ ਅਤੇ ਇਹ ਹੈ ਉਸਦੇ ਲੱਗਣ ਦਾ ਵੇਗ। ਇਹ ਰੋਗ ਹੈ ਜਿਸਦਾ ਦਾਰੂ ਹੈ ਨਾਮ।

ਬੰਦੇ ਤੇ ਉਸਦੇ ਸਮਾਜ ਨੂੰ ਮਾਇਆ ਦੇ ਧਕਸਾਂ ਚਮੇੜੇ ਇਸ 'ਸਰਬ ਰੋਗ' ਦਾ ਦਾਰੂ ਨਾਮ ਕਿਸ ਤਰ੍ਹਾਂ ਹੈ ? ਕੀ ਬੰਦੇ ਦਾ ਮਨ ਤੇ ਕੀ ਸਮਾਜ, ਸਮਾਜਕ ਰਿਸ਼ਤੇ, ਸੰਸਥਾਵਾਂ ਤੇ ਉਨ੍ਹਾਂ ਰਾਹੀਂ ਹੋ ਰਿਹਾ ਸਮਾਜਕ ਮਨੁਖੀ ਅਮਲ–ਨਾਮ, ਮਾਇਆ ਦੇ ਅਸਲੇ ਨੂੰ ਜੜ੍ਹੋਂ ਹੀ ਧਰ ਕੇ ਲੈਂਦਾ ਹੈ। ਮਾਇਆ ਦਾ ਬੰਦੇ ਦੇ ਮਨ ਵਿਚ ਅਕਸ–ਅਸਲਾ ਹੈ, ਹਉਮੈ, ਖ਼ੁਦਗਰਜ਼ੀ ਲਾਲਚ ਆਦਿ, ਅਤੇ ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਸਮਾਜਕ ਰਿਸ਼ਤੇ, ਸੰਸਥਾਵਾਂ ਤੇ ਉਨ੍ਹਾਂ ਰਾਹੀਂ ਹੁੰਦਾ ਅਮਲ ਵੀ, ਸਭ ਆਧਾਰਤ ਹੁੰਦੇ ਹਨ ਖ਼ੁਦਗਰਜ਼ੀ ਲਾਲਚ ਆਦਿ ਤੇ। ਨਾਮ ਹੈ 'ਸਰਬ ਮੈ ਪੇਖੈ ਭਗਵਾਨੁ', ਸਰਬੱਤ ਦੀ ਸਾਂਝ। ਸੋ ਨਾਮ ਖ਼ੁਦਗਰਜ਼ੀ ਲਾਲਚ ਆਦਿ ਨੂੰ ਘੁਟੋ ਵੱਟੀਂ ਲੈਂਦਾ ਹੈ। ਕੀ ਬੰਦੇ ਦਾ ਮਨ ਤੇ ਕੀ ਸਮਾਜ ਨਾਮ ਦਾ ਅਰਥ ਹੈ ਸਰਬੱਤ ਦੀ ਸਾਂਝ ਦਾ ਪ੍ਰਵੇਸ਼। ਨਾਮ ਦੀ ਤਰਜ਼ੇ-ਜ਼ਿੰਦਗੀ ਵਿਚ ਜਿਸ ਤਰ੍ਹਾਂ ਬੰਦੇ ਦਾ ਮਨ ਸਰਬੱਤ ਦੀ ਸਾਂਝ ਦਾ ਸਰੂਪ ਹੁੰਦਾ ਹੈ, ਇਸ ਤਰ੍ਹਾਂ ਹੀ ਉਸਦੇ ਸਾਵਾਂ-ਉਸਦੇ ਕੰਨਾਂ ਵਿਚ ਸਮਾਜ ਦੀ ਸਰਬੱਤ ਦੀ ਸਾਂਝ ਦਾ ਚਲਾਇਆ ਹੀ ਚਲਦਾ ਹੈ। ਸਮਾਜਕ ਰਿਸ਼ਤੇ, ਸੰਸਥਾਵਾਂ ਤੇ ਉਨ੍ਹਾਂ ਰਾਹੀਂ ਹੁੰਦਾ ਅਮਲ ਸਭ ਸਰਬੱਤ ਦੀ ਸਾਂਝ ਤੇ ਆਧਾਰਤ ਹੁੰਦੇ ਹਨ। ਨਾਮ ਦੀ ਤਰਜ਼ੇ-ਜ਼ਿੰਦਗੀ ਦੀ ਆਰਥਕ ਨੀਂਹ ਹੈ 'ਸਾਹੁਰੜੀ ਵਥੁ ਸਭੁ ਕਿਛੁ ਸਾਝੀ'। ਵਿਚਾਰਧਾਰਕ ਅਡੰਬਰ ਹੁੰਦਾ ਹੈ ਸਤਿਗੁਰੂ ਆਪ ਜੋ ਵੰਡਦਾ ਹੀ ਨਾਮ ਹੈ ਤੇ ਸਟੇਟ ਵੀ ਭਗਤਾਂ ਦੀ ਜਿਨ੍ਹਾਂ ਦਾ ਸਭ ਕੁਛ ਹੁੰਦਾ ਹੀ ਨਾਮ ਹੈ। ਉਸ ਤੋਂ ਬਾਹਿਰ ਹੁੰਦਾ ਹੀ ਕੁਛ ਨਹੀਂ। ਅਤੇ ਪਤੀ ਪਤਨੀ ਦੇ ਰਿਸ਼ਤੇ ਦਾ ਮੂਲ ਹੈ ਇਸ਼ਕ।

ਜਦੋਂ ਇਹ ਗ੍ਰਹਿਣ ਹੋ ਜਾਵੇ ਕਿ ਬੰਦੇ ਦੇ ਮਨ ਵਿਚ ਤੇ ਉਸ ਦੇ ਸਮਾਜ ਵਿਚ ਜੋ ਬਦੀ ਤੇ ਵਹਿਸ਼ਤ ਦਾ ਪ੍ਰਵੇਸ਼ ਹੈ ਉਹ ਇਨ੍ਹਾਂ ਨੂੰ ਮਾਇਆ ਦਾ ਲਾਇਆ ਹੋਇਆ ਰੋਗ ਹੈ, ਉਨ੍ਹਾਂ ਦੀਆਂ ਬਣਤਰਾਂ ਵਿਚ, ਅਸਲਿਆਂ ਵਿਚ ਪਾਇਆ ਹੋਇਆ ਵਿਗਾੜ ਹੈ ਤਾਂ ਨਤੀਜਾ ਸਪਸ਼ਟ ਦਿਸ ਆਉਂਦਾ ਹੈ ਕਿ ਨਾ ਬੰਦਾ ਆਪਣੇ ਨਸਲੀ ਅਸਲਿਉਂ ਬਦ ਤੇ ਵਹਿਸ਼ੀ ਹੈ ਅਤੇ ਨਾ ਹੀ ਸਮਾਜ ਬਦੀ ਤੇ ਵਹਿਸ਼ਤ ਦਾ ਅਖਾੜਾ। ਅਤੇ ਨਾ ਹੀ ਜ਼ਿੰਦਗੀ ਬਤੌਰ ਜ਼ਿੰਦਗੀ ਨਰਕ। ਇਸ ਲੱਗੇ ਹੋਏ ਰੋਗ ਤੋਂ ਪਾਕ ਜ਼ਿੰਦਗੀ ਸਭ ਤੋਂ ਵੱਡੀ ਨਿਆਮਤ ਹੈ। ਮਾਨਸ ਜਨਮ ਦੁਰਲਭ ਹੈ। ਇਸ ਲੱਗੇ ਹੋਏ ਰੋਗ ਤੋਂ ਪਾਕ ਹੋਣ ਦਾ ਅਰਥ ਕੀ ਹੈ ? ਅਰਥ ਹੈ ਬੰਦੇ ਦੀ ਜ਼ਿੰਦਗੀ ਦਾ ਮੁੜ ਉਸਦੇ ਨਸਲੀ ਅਸਲੇ ਤੇ, ਸਮਾਜਕਤਾ ਤੇ ਆਉਣਾ। ਸਰਬੱਤ ਦੀ ਸਾਂਝ ਤੇ ਆਧਾਰਤ ਹੋਣਾ। ਸਾਧਾਰਨ ਲਫ਼ਜ਼ਾਂ ਵਿਚ ਅਰਥ ਹੈ ਬੰਦੇ ਦੀ ਜ਼ਿੰਦਗੀ ਦਾ ਅਰਥ-ਮਨੋਰਥ ਹੋਣਾ, ਆਜ਼ਾਦੀ। ਆਜ਼ਾਦੀ ਚੂੰਕਿ ਆਪਣੇ ਅਸਲਿਉਂ ਹੀ ਅਖੰਡ ਹੈ। ਬੰਦੇ ਦੀ ਜ਼ਿੰਦਗੀ ਦਾ ਮਨੋਰਥ ਹੋਣਾ, ਸਰਬੱਤ ਦੀ ਆਜ਼ਾਦੀ, ਉਸਦੀ ਪ੍ਰਾਪਤੀ, ਉਸਦੀ ਉਸਾਰੀ। ਬੰਦੇ ਦਾ ਪੂਰਨ ਤੌਰ ਤੇ ਬਤੌਰ ਬੰਦੇ ਦੇ, ਬਤੌਰ ਆਪਣੇ

ਨਸਲੀ ਅਸਲੇ ਦੇ ਸਰੂਪ ਦੇ, ਆਪਣੇ ਅਸਲੇ ਤੇ ਆਉਣਾ, ਮੁੜ ਆਪਣੇ ਘਰ ਆਉਣਾ । ਸਪਸ਼ਟ ਸਮਝਣ ਵਾਲਾ ਨੁਕਤਾ ਇਹ ਹੈ ਕਿ ਨਾਮ ਬੰਦੇ ਤੇ ਉਸਦੇ ਸਮਾਜ ਦੀਆਂ ਬਣਤਰਾਂ ਵਿਚ ਮਾਇਆ ਦੇ ਪਾਏ ਵਿਗਾੜ, ਉਨ੍ਹਾਂ ਨੂੰ ਲਾਏ ਰੋਗ ਨੂੰ ਹੀ ਖ਼ਤਮ ਕਰਦਾ ਹੈ। ਬੰਦੇ ਤੇ ਉਸ ਦੇ ਸਮਾਜ ਦੇ, ਜ਼ਿੰਦਗੀ ਦੇ, ਮਨੁੱਖੀ ਅਸਲੇ ਨੂੰ ਮੁੜ ਬਹਾਲ ਕਰਦਾ ਹੈ। ਉਨ੍ਹਾਂ ਨੂੰ ਮੁੜ ਆਪਣੀ ਨਿਰੋਈ ਹਾਲਤ ਵਿਚ ਲਿਆਉਂਦਾ ਹੈ। ਬਾਹਰੋਂ ਕਿਸੇ ਓਪਰੀ ਚੀਜ਼ ਨੂੰ ਖੱਗ ਕੇ ਲਿਆ ਕੇ ਉਨ੍ਹਾਂ ਦੇ ਅੰਦਰ ਨਹੀਂ ਬੀਜਦਾ। ਨਾਮ ਦੇ ਲੜ ਲੱਗ ਕੇ ਬੰਦਾ-ਬੰਦੇ ਦਾ ਮਨ ਆਪਣਾ ਮੂਲ ਹੀ ਪਛਾਣਦਾ ਹੈ। ਬੰਦੇ ਦੇ ਮਨ ਦਾ ਨਾਮ ਦੇ ਲੜ ਲੱਗਣਾ ਤੇ ਆਪਣੇ ਮੂਲ ਦੇ ਲੜ ਲੱਗਣਾ ਇਕ ਹੀ ਗੱਲ ਹੈ। ਬੰਦੇ ਦੇ ਮਨ ਦੇ ਆਪਣਾ ਮੂਲ ਪਛਾਣਨ ਵਿਚ ਹੀ, ਉਸ ਦੇ ਲੜ ਲੱਗਣ ਵਿਚ ਹੀ, ਪੇਸ਼ ਸਮਾਜਕ ਮਨੁੱਖੀ ਮਸਲੇ ਦਾ ਹੱਲ ਹੈ। ਪੇਸ਼ ਮਸਲੇ ਨੂੰ ਹੱਲ ਕੀਤਿਆਂ ਹੀ ਬੰਦਾ ਆਪਣੀ ਤਕਦੀਰ ਦਾ ਆਪ ਮਾਲਕ ਬਣ ਸਕਦਾ ਹੈ।

ਮੁਮਕਿਨ ਹੀ ਦੋ ਕਿਸਮਾਂ ਨੇ, ਭਾਵੇਂ ਨਾਮ ਦੀ ਹੋਵੇ ਤੇ ਭਾਵੇਂ ਮਾਇਆ ਦੀ। ਤਰਜ਼ੇ-ਜ਼ਿੰਦਗੀ ਦੇ ਬਗ਼ੈਰ ਸਮਾਜਕ ਵੇਗ ਚਲ ਸਕਦਾ ਹੀ ਨਹੀਂ। ਇਹ ਸਾਧਾਰਨ ਜੇਹੇ ਵਿਆਖਿਆਕਾਰਾਂ ਦੇ ਪੱਲੇ ਪਿਆ ਹੀ ਨਹੀਂ। ਉਨ੍ਹਾਂ ਦੇ ਜ਼ਿਹਨ ਵਿਚ ਆਇਆ ਹੀ ਨਹੀਂ। ਇਸ ਬੇ-ਸਮਝੀ ਕਰਕੇ ਉਹ ਸਮਾਜ ਦੇ ਵੱਖ-ਵੱਖ ਮੁਹਾਜ਼ਾਂ ਨੂੰ, ਉਸ ਦੀਆਂ ਸਾਰੀਆਂ ਜੁਜ਼ਾਂ ਨੂੰ, ਸਮਾਜਕ ਵੇਗ ਦੀਆਂ ਲੱਤਾਂ ਬਾਹਾਂ ਨੂੰ, ਇਕ ਲੜੀ ਵਿਚ ਪਰੋਤੇ ਹੋਏ, ਬਤੌਰ ਇਕਾਈ ਦੇ, ਬਤੌਰ ਤਰਜ਼ੇ-ਜ਼ਿੰਦਗੀ ਦੇ ਕੰਮ ਕਰਦੇ ਵੇਖ ਸਕੇ ਹੀ ਨਹੀਂ। ਜਿਸ ਜਿਸ ਤਰ੍ਹਾਂ ਤੇ ਜਿੱਥੇ ਜਿੱਥੇ ਗੁਰਬਾਣੀ ਵਿਚ ਉਹ ਵੱਖਰੇ ਵੱਖਰੇ ਬਿਆਨ ਕੀਤੇ ਹਨ, ਉੱਥੇ ਉੱਥੇ ਹੀ ਉਨ੍ਹਾਂ ਦੇ ਲਫ਼ਜ਼ੀ ਅਰਥ ਕਰ ਕੇ ਉਹ ਬਸ ਕਰ ਗਏ ਹਨ। ਉਹ ਨਾ ਮਾਇਆ ਨੂੰ ਹੀ ਸਹੀ ਤੌਰ ਤੇ, ਬਤੌਰ ਤਰਜ਼ੇ-ਜ਼ਿੰਦਗੀ ਦੇ ਸਮਝਣ ਤੱਕ ਪਹੁੰਚੇ ਤੇ ਨਾ ਨਾਮ ਨੂੰ ਹੀ। ਉਹ ਬੰਦੇ ਤੇ ਉਸ ਦੇ ਸਮਾਜ ਦੇ ਆਪਸ ਵਿਚ ਡਾਇਲੈਕਟਿਕ ਰਿਸ਼ਤੇ ਤੋਂ ਵੀ ਜਾਣੂ ਨਹੀਂ ਹੋ ਪਾਏ। ਇਸ ਵਾਸਤੇ ਇਕ ਪਾਸੇ ਤੋਂ ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਵਿਗਾੜੇ, ਜਿੰਨ ਭੂਤ ਬਣਾਏ ਬੰਦੇ ਤੇ ਦੂਸਰੇ ਪਾਸਿਓਂ ਉਸੇ ਤਰਜ਼ੇ-ਜ਼ਿੰਦਗੀ ਦੇ ਸਮਾਜਕ ਰਿਸ਼ਤਿਆਂ, ਸੰਸਥਾਵਾਂ ਆਦਿ ਨੂੰ, ਦੋਹਾਂ ਧਿਰਾਂ ਨੂੰ ਆਹਮੋ-ਸਾਹਮਣੇ ਟਿਕਾ ਕੇ ਇਕ ਦੂਸਰੇ ਦਾ ਅਕਸ, ਇਕ ਦੂਸਰੇ ਤੇ ਨਿਰਭਰ, ਇਕ ਦੂਸਰੇ ਦੇ ਉਸਰਈਏ—ਡਾਇਲੈਕਟਿਕ ਇਕਾਈ ਦੀ ਸ਼ਕਲ ਵਿਚ ਵੇਖਣ ਤਕ ਉਹ ਪਹੁੰਚੇ ਹੀ ਨਹੀਂ। ਉਨ੍ਹਾਂ ਦੀ ਇਸ ਅਸਮਰੱਥਾ ਦਾ ਇਕ ਨਤੀਜਾ ਇਹ ਨਿਕਲਿਆ ਹੈ ਕਿ ਬੰਦੇ ਦੀ ਬਣੀ ਮਨਮੁਖੀ ਬਣਤਰ ਦਾ ਉਸ ਦੇ ਸਮਾਜ ਵਿਚ ਲੱਗੇ ਲਾਂਬੂ ਦਾ ਸਾਰੇ ਦਾ ਸਾਰਾ ਭਾਂਡਾ ਉਹ ਕਿਧਰੇ ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਸਿਰ ਭੰਨ ਹੀ ਨਹੀਂ ਸਕੇ। ਮੋਟੀ ਤੋਂ ਮੋਟੀ ਮੱਤ ਵਾਲੇ ਨੂੰ ਵੀ ਚੜ੍ਹੇ ਦਿਨ ਵਾਂਗ ਚਾਨਣ ਨਹੀਂ ਕਰਵਾ ਸਕੇ, ਬਗ਼ੈਰ ਕਿਸੇ ਸ਼ੱਕ-ਸ਼ੁਬ੍ਹਾ ਦੇ ਹਰ ਪਾਤਰ ਦੇ ਅੰਦਰ ਨਹੀਂ ਪਾ ਸਕੇ ਕਿ ਬੰਦੇ ਦੀ ਮਨਮੁਖੀ ਤੇ ਸਮਾਜ ਦੀ ਕਲਜੁਗੀ ਬਣਤਰ, ਇਨ੍ਹਾਂ ਦੇ ਵਿਗਾੜੇ ਹੋਏ ਰੂਪ ਹਨ, ਅਤੇ ਇਹਨਾਂ ਨੂੰ ਵਿਗਾੜਨ ਵਾਲੀ ਹੈ ਮਾਇਆ ਦੀ ਤਰਜ਼ੇ-ਜ਼ਿੰਦਗੀ। ਵਿਗਾੜਦੀ ਹੈ ਸਿਰਫ਼

ਮਾਇਆ ਦੀ ਤਰਜ਼ੇ-ਜ਼ਿੰਦਗੀ। ਇਹ ਕਾਰਾ ਸਿਰਫ਼ ਉਸੇ ਦਾ ਹੈ, ਹੋਰ ਕਿਸੇ ਦਾ ਨਹੀਂ। ਬੰਦੇ ਤੇ ਉਸ ਦੇ ਸਮਾਜ ਦੇ ਸਮਕਾਲੀ ਰੂਪ ਉਨ੍ਹਾਂ ਦੇ ਅਸਲੀ ਰੂਪ ਨਹੀਂ। ਗੁਰਬਾਣੀ ਦਾ ਮੂਲ ਹੀ ਇਹ ਹੈ ਕਿ ਇਹ ਵਿਗਾੜ ਹੈ, ਅਤੇ ਪਾਇਆ ਹੋਇਆ ਹੈ ਮਾਇਆ ਦਾ। ਗੁਰਬਾਣੀ ਦੇ ਇਸ ਮੂਲ ਨੂੰ ਵਿਆਖਿਆਕਾਰਾਂ ਲੋੜੀਂਦੇ ਪੈਮਾਨੇ ਤੱਕ ਖੋਲ੍ਹ ਕੇ ਉਜਾਗਰ ਨਹੀਂ ਕੀਤਾ। ਇਸ ਤੱਥ ਨੂੰ ਖਾ-ਪੀ ਜਾਣ ਦੀ ਗੁੰਜਾਇਸ਼ ਛੱਡ ਗਏ ਹਨ। ਉਨ੍ਹਾਂ ਦੀ ਇਸ ਅਸਮਰੱਥਾ ਨੇ ਇਸ ਮਾਰੂ ਗ਼ਲਤੀ ਦੇ, ਇਸ ਜ਼ਹਿਰੀਲੇ ਭੁਲੇਖੇ ਦੇ ਪੈਣ ਵਾਸਤੇ ਰਾਹ ਰਹਿਣ ਦਿੱਤਾ ਹੈ ਕਿ ਬੰਦਾ ਆਪਣੇ ਅਸਲਿਓਂ ਹੀ ਬਦ ਹੈ। ਅਸਲੀਅਤ ਹੈ ਕਿ ਵਿਆਖਿਆਕਾਰ ਮਾਇਆ ਦੇ, ਬੰਦੇ ਤੇ ਉਸ ਦੇ ਸਮਾਜ ਨੂੰ ਲਾਏ ਰੋਗ, ਉਨ੍ਹਾਂ ਵਿਚ ਪਾਏ ਵਿਗਾੜ ਦੀ ਤਹਿ ਤੱਕ ਨਹੀਂ ਪਹੁੰਚੇ। ਮਾਇਆ ਦੇ ਖ਼ਾਸੇ ਨੂੰ, ਉਸ ਦੀ ਪੂਰੀ ਕਰਨੀ ਨੂੰ ਹੀ ਸਮਝ ਨਹੀਂ। ਪਾਏ। ਸਿੱਧੇ ਲਫ਼ਜ਼ਾਂ ਵਿਚ ਪੇਸ਼ ਸਮਾਜਕ ਮਨੁੱਖੀ ਮਸਲੇ ਨੂੰ, ਉਸਦੇ ਪੂਰੇ ਗੇੜ, ਉਸ ਦੇ ਪੂਰੇ ਅਮਲੇ ਫੈਲੇ, ਪੂਰੇ ਲਗ-ਲਬੇੜ ਵਿਚ ਸਮਝਣੋਂ ਹੀ ਅਸਮੱਰਥ ਰਹੇ ਹਨ। ਸਮਾਜਕ ਮਨੁੱਖੀ ਜ਼ਿੰਦਗੀ, ਪੇਸ਼ ਸਮਾਜਕ ਮਨੁੱਖੀ ਮਸਲਾ ਤੇ ਉਸ ਦੇ ਹੱਲ ਦਾ ਤਕਾਜ਼ਾ ਹੀ ਹੈ ਮਾਇਆ ਤੇ ਨਾਮ ਦੇ ਦਰਮਿਆਨ ਆਪੋ-ਧਾਪੀ ਤੇ ਸਰਬੱਤ ਦੀ ਸਾਂਝ ਦੇ ਦਰ-ਮਿਆਨ। ਤੀਸਰੀ ਧਿਰ ਹੀ ਕੋਈ ਨਹੀਂ। ਮਸਲੇ ਦੀ ਤਹਿ ਤੱਕ ਜਾਣ ਦੀ ਅਸ-ਮਰੱਥਾ ਨੇ ਵਿਆਖਿਆਕਾਰਾਂ ਨੂੰ ਮਾਇਆ ਦੀ ਤਰਜ਼ੇ-ਜ਼ਿੰਦਗੀ ਤੇ ਗੁਰਬਾਣੀ ਦੀ ਉਲੀਕੀ ਨਾਮ ਦੀ ਤਰਜ਼ੇ-ਜ਼ਿੰਦਗੀ ਦੋਹਾਂ ਨੂੰ ਇਕ ਦੂਸਰੀ ਦੇ ਆਮੋ-ਸਾਹਮਣੇ ਬਰਾ-ਬਰੋਬਰ ਖੜਾ ਕਰ ਕੇ ਵੇਖਣ ਤੱਕ ਪਹੁੰਚਣ ਹੀ ਨਹੀਂ ਦਿੱਤਾ। ਮਾਇਆ ਦਾ ਖ਼ਾਸਾ ਹੈ ਵਿਜੋਗ (**Alienation**)। ਪੂਰੇ ਤੌਰ ਤੇ ਵਿਜੋਗ ਤੇ ਆਧਾਰਤ ਤਰਜ਼ੇ-ਜ਼ਿੰਦਗੀ ਮੁੱਢੋਂ ਲੈ ਕੇ ਅਖ਼ੀਰ ਤੱਕ ਵਿਜੋਗੀ ਹੋਈ ਤਰਜ਼ੇ-ਜ਼ਿੰਦਗੀ। ਇਹ ਵਿਜੋਗੀ ਹੋਈ ਹੈ ਬੰਦੇ ਦੀ ਅਸਲ ਜ਼ਿੰਦਗੀ ਨਾਲੋਂ,। ਜਦੋਂ ਵਿਆਖਿਆਕਾਰ ਇਹ ਹੀ ਨਹੀਂ ਸਮਝੇ ਕਿ ਮਾਇਆ ਪੂਰਨ ਤਰਜ਼ੇ-ਜ਼ਿੰਦਗੀ ਹੈ, ਉਹ ਇਹ ਸਮਝ ਹੀ ਕਿਸ ਤਰ੍ਹਾਂ ਸਕਦੇ ਹਨ ਕਿ ਇਹ ਪੂਰੀ ਦੀ ਪੂਰੀ ਵਿਜੋਗੀ ਹੋਈ ਹੈ। ਅਸਲ ਸਮਾਜਕ ਮਨੁੱਖੀ ਜ਼ਿੰਦਗੀ ਦਾ ਵਿਗੜਿਆ ਹੋਇਆ ਰੂਪ ਹੈ। ਚੂੰਕਿ ਉਨ੍ਹਾਂ ਪੂਰਨ ਤਰਜ਼ੇ-ਜ਼ਿੰਦਗੀ ਦਾ ਸੰਕਲਪ ਹੀ ਸਪਸ਼ਟ ਨਹੀਂ ਕਿ ਕਿਹੜੇ ਕਿਹੜੇ ਵੱਖ ਵੱਖ ਮੁਹਾਜ਼-ਪਹਿਲੂ ਹਨ ਜਿਨ੍ਹਾਂ ਦਾ ਮਜਮੂਆ ਤਰਜ਼ੇ-ਜ਼ਿੰਦਗੀ ਹੁੰਦਾ ਹੈ, ਉਹ ਤਰਜ਼ੇ-ਜ਼ਿੰਦਗੀ ਦੇ ਵੱਖ ਵੱਖ ਪਹਿਲੂਆਂ-ਮੁਹਾਜ਼ਾਂ ਨੂੰ ਫੁੱਟਕਲ ਤੌਰ ਤੇ ਹੀ ਲੈਂਦੇ ਹਨ। ਕਾਬਜ਼ ਤਰਜ਼ੇ-ਜ਼ਿੰਦਗੀ ਦਾ ਅਸਲਾ ਹੀ ਹਰ ਮੁਹਾਜ਼-ਹਰ ਪਹਿਲੂ ਵਿਚ ਨਹੀਂ ਦੇਖਦੇ। ਉਨ੍ਹਾਂ ਦੀ ਬੇ-ਸਮਝੀ ਦਾ ਇਕ ਸਪਸ਼ਟ ਸਿੱਟਾ ਇਹ ਹੈ ਕਿ ਮੂਲ ਰੂਪ ਵਿਚ ਉਨ੍ਹਾਂ ਨੇ ਪਰਾਈਵੇਟ ਜਾਇਦਾਦ ਦੀ ਸੰਸਥਾ ਨੂੰ ਕੁਦਰਤ ਦਾ ਕਾਨੂੰਨ, ਸਮਾਜ ਦੀ ਅਟੱਲ ਹੋਂਦ-ਸਚਾਈ ਕਰਕੇ ਹੀ ਲਿਆ ਹੈ। ਵਿਜੋਗ ਦਾ ਪ੍ਰਗਟਾਅ ਕਰਕੇ ਸਮਝਿਆ ਹੀ ਨਹੀਂ। ਜੇ ਸਟੇਟ ਪਾਪੀ ਖ਼ੂਨ-ਖ਼ਾਰ ਕਰਕੇ ਪੇਸ਼ ਹੈ ਤਾਂ ਉਸ ਨੂੰ ਵੀ ਉਨ੍ਹਾਂ ਨੇ ਫੁੱਟਕਲ ਕਰਕੇ, ਉਸ ਸਮੇਂ ਦੇ ਜਾਂ ਖ਼ਾਸ ਰਾਜਿਆਂ ਦੇ

ਭੇੜ ਕਰਕੇ ਹੀ ਲਿਆ ਹੈ। ਮਾਇਆ ਦੀ ਪ੍ਰਤੀਨਿਧ ਸਟੇਟ ਕਰਕੇ ਨਹੀਂ ਲਿਆ ਅਤੇ ਇਹ ਬੇ-ਸਮਝੀ ਸਾਰੇ ਪ੍ਰਵੇਸ਼ ਕਰਦੀ ਹੈ। ਵਿਗਾੜ ਜਾਂ ਵਹਿਸ਼ਤ ਜਿੱਥੇ ਵੀ ਲਈ ਹੈ ਫੁੱਟਕਲ ਕਰਕੇ ਹੀ ਲਈ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਲਾਜ਼ਮੀ ਸਰਬ ਪ੍ਰਵੇਸ਼ਕ ਜੁਜ਼ ਕਰਕੇ ਨਹੀਂ ਲਈ। ਉਨ੍ਹਾਂ ਨੇ 'ਇਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ।' (ਗੁਰੂ ਅਮਰਦਾਸ, 921) ਨੂੰ ਸਮਾਜਕ ਰਿਸ਼ਤਿਆਂ-ਸੰਸਥਾਵਾਂ ਦੇ ਰੂਪ ਵਿਚ ਤੇ ਉਨ੍ਹਾਂ ਰਾਹੀਂ ਹੁੰਦੇ ਅਮਲਾਂ ਦੀ ਸ਼ਕਲ ਵਿਚ ਸਮਝਿਆ ਹੀ ਨਹੀਂ। ਅਸਲੀਅਤ ਇਹ ਹੈ ਕਿ ਮਾਇਆ ਤੇ ਨਾਮ ਦੋਹਾਂ ਦੇ ਸਮਾਜਕ ਜ਼ਿੰਦਗੀ ਦੇ ਵੱਖ ਵੱਖ ਮੁਹਾਜ਼ਾਂ ਤੇ ਸਮਾਜਕ ਮਨੁੱਖੀ ਅਮਲ ਦੀ ਬੋਲੀ ਵਿਚ ਅਰਥ ਲੱਭਣ ਦੇ ਉਹ ਰਾਹੇ ਹੀ ਨਹੀਂ ਪੈ ਸਕੇ। ਹਰ ਮੁਹਾਜ਼ ਤੇ ਨਾਮ ਤੇ ਮਾਇਆ ਦੇ ਕਰਵਾਏ ਅਮਲਾਂ ਦਾ ਆਮੋ-ਸਾਹਮਣਾ ਵਿਰੋਧ ਉਨ੍ਹਾਂ ਪੇਸ਼ ਕਿਤੇ ਕੀਤਾ ਹੀ ਨਹੀਂ। ਕਿਸੇ ਮੁਹਾਜ਼ ਤੇ ਵੀ ਨਾਮ ਤੇ ਮਾਇਆ ਦੇ ਕਰਵਾਇਆਂ ਅਮਲਾਂ ਨੂੰ ਆਮੋ-ਸਾਹਮਣੇ ਰੱਖ ਕੇ ਵੇਖਣਾ ਔਖਾ ਨਹੀਂ। ਬੰਦੇ ਦੇ ਸਭ ਤੋਂ ਕਰੀਬੀ ਰਿਸ਼ਤੇ ਦੋ ਹਨ। ਇਕ ਕਰੀਬੀ ਰਿਸ਼ਤਾ ਹੈ ਔਰਤ ਤੇ ਮਰਦ ਦਾ ਪਤੀ ਪਤਨੀ ਦਾ ਆਪਸ ਵਿਚ ਜਿਨਸੀ ਰਿਸ਼ਤਾ, ਜਿਸ ਤੇ ਮਨੁੱਖ ਜ਼ਾਤੀ ਦੀ ਉਤਪਤੀ ਆਧਾਰਤ ਹੈ, ਅਤੇ ਦੂਸਰਾ ਹੈ ਜਿਸ ਤੇ ਆਦਮ-ਜ਼ਾਤ ਦੀ ਜੀਆ-ਪਾਈ ਮੁਨੱਹਸਰ ਹੈ, ਬੰਦੇ ਦਾ ਕੰਮ ਨਾਲ—ਸਮਾਜਕ ਕੰਮ ਨਾਲ ਰਿਸ਼ਤਾ। ਇਨ੍ਹਾਂ ਰਿਸ਼ਤਿਆਂ ਨਾਲ ਹੀ ਸਿੱਧਾ ਜਾਂ ਵਲਵਾਂ ਲਗ-ਲਬੇੜ ਬਾਕੀ ਸਮਾਜਕ ਰਿਸ਼ਤਿਆਂ-ਸੰਸਥਾਵਾਂ ਦਾ ਹੈ। ਨਾਮ ਤੇ ਮਾਇਆ ਦੋਹਾਂ ਧਿਰਾਂ ਦੇ ਅਮਲ ਕਿਸੇ ਮੁਹਾਜ਼ ਦੇ ਵੀ ਦੇਖਣੇ ਹੋਣ, ਬੁਨਿਆਦੀ ਨੁਕਤਾ ਲਾਜ਼ਮੀ ਹਮੇਸ਼ਾਂ ਅੱਖਾਂ ਅੱਗੇ ਰੱਖਣ ਵਾਲਾ ਇਹ ਹੈ ਕਿ ਮਾਇਆ ਦਾ ਅਸਲਾ ਵਿਜੋਗ ਹੈ। ਵਿਜੋਗ ਸਮਾਜ ਦੀ ਏਕਤਾ ਨੂੰ ਹੀ ਚਿਣੀ-ਦਿਣੀ ਨਹੀਂ ਕਰਦਾ, ਬੰਦੇ ਨੂੰ ਬੰਦੇ ਨਾਲੋਂ ਨਖੇੜ ਕੇ ਆਪਸ ਵਿਚ ਵਿਰੋਧ ਹੀ ਖੜਾ ਨਹੀਂ ਕਰਦਾ, ਫਿਰ ਬੰਦੇ ਦੇ ਅੰਦਰ ਨੂੰ ਵੀ ਸੁਕਾ ਨਹੀਂ ਛੱਡਦਾ। ਇਹ ਬੰਦੇ ਦੀ ਸ਼ਖ਼ਸੀਅਤ ਦੇ ਅੰਦਰ ਵੀ ਏਕਤਾ ਤੇ ਇਕ-ਸੁਰਤਾ ਨੂੰ ਨਹੀਂ ਜਰਦਾ। ਬੰਦੇ ਦੀ ਸ਼ਖ਼ਸੀਅਤ ਦੇ ਸਭ ਕਾਸੇ ਦੀ ਆਪਸ ਵਿਚ ਬਣੀ, ਕੰਮ ਕਰਦੀ ਰਸਾਈ ਨੂੰ, ਏਕਤਾ ਨੂੰ ਵੀ ਲਾਜ਼ਮੀ ਖੇਰੂੰ-ਖੇਰੂੰ ਕਰ ਧਰਦਾ ਹੈ। ਦੂਸਰੇ ਪਾਸੇ ਨਾਮ ਦਾ ਮੂਲ ਸੰਜੋਗ ਹੈ, ਅਤੇ ਸੰਜੋਗ ਬੰਦੇ ਦੇ ਅੰਦਰ ਤੇ ਉਸ ਦੇ ਬਾਹਿਰ, ਉਸ ਦੇ ਸਮਾਜ ਵਿਚ, ਮੂਲ ਰੂਪ ਵਿਚ ਏਕਤਾ ਇਕਸੁਰਤਾ ਦਾ ਦੂਸਰਾ ਨਾਂ ਹੈ। ਮਾਇਆ ਤੇ ਨਾਮ ਦੋਹਾਂ ਦੇ ਕਰਵਾਏ ਅਮਲਾਂ ਦਾ ਆਪਸ ਵਿਚ ਵਿਰੋਧ ਆਮੋ-ਸਾਹਮਣੇ ਹੈ। ਜਿਨਸ ਦੇ ਮੁਹਾਜ਼ ਤੇ ਗੁਰਬਾਣੀ ਇਕ ਦੂਸਰੇ ਦੇ ਵਿਰੋਧੀ ਦੋ ਪੁੱਜ਼ੀਸ਼ਨਾਂ ਸਪਸ਼ਟ ਕਰਦੀ ਹੈ। ਇਕ ਪਾਸੇ ਕਾਮ ਹੈ। ਮਾਇਆ ਦਾ ਪੁੱਤ ਹੈ। ਮਾਰੂ ਗੁਨਾਹ ਹੈ। ਬੰਦੇ ਦੇ ਪੰਜ ਦੁਸ਼ਮਣਾਂ ਵਿਚੋਂ ਇਕ ਹੈ। 'ਸੀਲੁ ਬਿਗਾਰਿਓ ਤੇਰਾ ਕਾਮ' (ਗੁਰੂ ਅਰਜਨ, ਪੰਨਾ 374), ਦੂਸਰੇ ਪਾਸੇ ਹੈ 'ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ' । (ਗੁਰੂ ਅਮਰਦਾਸ, 788)। ਇਹ ਜਿਨਸੀ ਮੁਹਾਜ਼ ਉੱਤੇ ਨਾਮ ਦਾ ਬਣਾਇਆ ਰਿਸ਼ਤਾ ਹੈ। ਇਸ ਦਾ ਅਮਲ ਰੱਬ ਨੂੰ ਪ੍ਰਵਾਨ ਹੈ। ਇਹ ਇਸ਼ਕ ਹੈ। ਕਾਮ ਤੇ ਇਸ਼ਕ ਦੋਹਾਂ ਦੀ

ਬੁਨਿਆਦ ਬਾਇਆਲੋਜੀਕਲ ਰੁੱਚੀ ਜਿਨਸ ਹੈ। ਕਾਮ ਹੈ, ਮਾਇਆ ਦੇ ਟੇਟੇ ਚੜ੍ਹਿਆ ਜਿਨਸ—ਵਿਜੋਗਿਆ ਹੋਇਆ ਜਿਨਸ, ਅਤੇ ਇਸ਼ਕ ਹੈ ਨਾਮ ਦੇ ਅਨੁਸਾਰੀ ਜਿਨਸੀ ਰਿਸ਼ਤਾ। ਜਿਨਸੀ ਮੁਹਾਜ਼ ਤੇ ਮਾਇਆ ਦਾ, ਵਿਜੋਗ ਦਾ ਇਜ਼ਹਾਰ ਹੈ ਕਾਮ। ਇਹ ਇਕ-ਸੁਰਤਾ ਏਕਤਾ ਗੁਆਈ ਬੈਠੀ ਸ਼ਖ਼ਸੀਅਤ ਦਾ ਹੋਰਨਾਂ ਨਾਲੋਂ ਨਿਖੜਿਆ, ਆਪਣੇ ਆਪ ਵਿਚ ਆਕੀ ਹੋਇਆ ਅੰਗ ਹੈ। ਇਹ ਘੁਲੀ ਮਿਲੀ ਇਕ-ਸੁਰ ਹੋਈ ਸ਼ਖ਼ਸੀਅਤ ਦਾ ਤਨੀ-ਜਿਗਰੀ ਅੰਗ ਬਣ ਕੇ ਆਖਣੇ ਮੁਹਾਜ਼ ਤੇ ਉਸ ਸਾਰੀ ਦਾ ਪ੍ਰਤੀਨਿਧ ਬਣ ਕੇ ਹਰਕਤ ਵਿਚ ਨਹੀਂ ਆਉਂਦਾ। ਚੂੰਕਿ ਇਹ ਪੁੱਤਰ ਹੀ, ਸਿਰਜਣਾ ਹੀ ਵਿਜੋਗ ਦੀ ਹੈ ਇਹ ਆਪਣੇ ਆਪ ਦਾ ਹੀ ਹੈ, ਤੇ ਆਪਣੇ ਆਪ ਦਾ ਹੋ ਕੇ ਹੀ ਮਨ ਦੇ ਹੋਰ ਭਾਵਾਂ ਨਾਲੋਂ, ਮਾਨਵੀ ਭਾਵਾਂ ਨਾਲੋਂ ਤੀਲੇ ਤੋੜ ਕਰਕੇ ਹੀ ਗੁਲ ਖਿਲਾਉਂਦਾ ਹੈ। ਪੰਜਾਬੀ ਲੋਕ-ਅਕਲ ਨੇ ਇਸ ਨੂੰ 'ਸੱਟ ਕੱਢੀ ਤੇ ਯਾਰ ਬਿਸਤਰੇ' ਵਿਚ ਖ਼ੂਬ ਸਹੀ ਬੋਲੀ ਬੰਦ ਕੀਤਾ ਹੋਇਆ ਹੈ। ਕਾਮ ਦਾ ਦਾਇਰਾ ਸਿਰਫ਼ ਆਪਣੇ ਆਪ ਤੱਕ ਹੀ ਮਹਿਦੂਦ ਹੋਣ ਕਰਕੇ ਇਹ ਸਾਰੀ ਪੂਰਨ ਸ਼ਖ਼ਸੀਅਤ ਦਾ ਨਾ ਪ੍ਰਗਟਾ ਹੈ ਅਤੇ ਨਾ ਹੀ ਉਸ ਦੀ ਬੰਦ ਖ਼ਲਾਸ ਦਾ ਵਸੀਲਾ। ਸ਼ਖ਼ਸੀਅਤ ਦੀ ਸਫਲਤਾ ਦਾ ਵਸੀਲਾ ਹੋਣ ਦਾ ਇਹ ਦਾਹਵਾ ਹੀ ਨਹੀਂ ਕਰਦਾ। ਮਾਇਆ ਦੀ ਓਟ, ਉਸ ਦਾ ਨਿਸ਼ਾਨਾ ਹੀ ਚੂੰਕਿ ਮਲਕੀਅਤ ਹੈ, ਕਾਮ ਮੰਗ ਹੀ ਮਲਕੀਅਤ ਦੀ ਕਰਦਾ ਹੈ। ਉਸ ਤੋਂ ਉੱਪਰ ਜਾਂਦਾ ਹੀ ਨਹੀਂ। ਜਾਣ ਦੀ ਤਾਂਘ ਹੀ ਨਹੀਂ ਕਰਦਾ। ਰਾਮ ਅਸਲਿਓਂ ਖੋਹਤੂ ਹੈ, ਸਾਂਝ ਨਹੀਂ। ਅਗਲੇ ਦੇ ਜਿਨਸੀ ਅੰਗ 'ਤੇ ਮਲਕੀਅਤ ਦੀ ਹਵਸ। ਕਾਮ ਹੈ ਹੀ ਇਕ ਦੂਸਰੇ ਦੇ ਜਿਨਸੀ ਅੰਗਾਂ ਦੀ ਵਰਤੋਂ। ਉਨ੍ਹਾਂ ਦੀ ਲੋੜ ਨੂੰ ਝੁਲਕਾ। ਕਾਮ ਮੂਲ ਰੂਪ ਵਿਚ ਸਿਰਫ਼ ਹੈ ਹੀ ਸਰੀਰਾਂ ਦੀ ਹਰਕਤ, ਨਿਰੀ ਜਿਨਸੀ ਅੰਗਾਂ ਦੀ ਮਿਲਣੀ। ਰੂਹਾਂ ਦੀ ਮਿਲਣੀ ਦੀ 'ਏਕ ਜੋਤਿ ਦੁਇ ਮੂਰਤੀ' ਦੀ ਇਹ ਮੰਗ ਹੀ ਨਹੀਂ ਕਰਦਾ। ਮਾਇਆ ਦੀ ਫ਼ਿਤਰਤ ਹੀ, ਉਸ ਦਾ ਮੂਲ ਹੀ ਇਕ-ਸੁਰਤਾ, ਸਾਂਝ-ਬਰਾਬਰੀ ਆਦਿ ਦਾ ਸਾਹ ਪੀਣਾ ਤੇ ਮਾੜੀ ਤੇ ਤਕੜੀ ਦੋ ਧਿਰਾਂ ਨੂੰ ਪੈਦਾ ਕਰਨਾ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਵਿਚ ਔਰਤ ਨਾਲੋਂ ਮਰਦ ਤਕੜੀ ਧਿਰ ਹੋਣ ਕਰਕੇ ਉਹ ਔਰਤ ਦੇ ਜਿਨਸੀ ਅੰਗ ਉਸ ਦੇ ਸਰੀਰ ਦਾ ਸ਼ਿਕਾਰ ਕਰਦਾ ਹੈ। ਇਹ ਵਿਜੋਗ ਦਾ, ਕਾਮ ਦਾ ਇਜ਼ਹਾਰ ਹੈ। ਕਾਮ ਜਿਨਸੀ ਖੇਤਰ ਦੀ ਹਉਮੈ-ਲਾਲਚ ਹੈ। ਕਬਜ਼ੇ ਦੀ ਹਵਸ ਹੈ ਸਵਾਏ ਜਿਨਸ ਹੋਣ ਦੇ, ਉਸ ਦੀ ਸ਼ਕਲ ਹੋਣ ਦੇ, ਇਸ਼ਕ ਨਾਲ ਇਸ ਦਾ ਧੁਰੋਂ-ਸਿਰੋਂ ਵੈਰ ਹੈ, ਵਿਰੋਧ ਹੈ; ਕੁਛ ਵੀ ਸਾਂਝਾ ਨਹੀਂ। ਕਾਮ ਬੰਦੇ ਉਤੇ ਮਾਇਆ ਦੇ ਬੰਧਨ ਦਾ, ਬੰਦੇ ਦੀ ਗੁਲਾਮੀ ਦਾ ਇਜ਼ਹਾਰ ਹੈ। ਮੁੜਦੀ ਪੈਰੀਂ ਉਸ ਦੀ ਗੁਲਾਮੀ ਨੂੰ ਪੱਕਿਆਂ ਕਰਨ ਦਾ ਸੰਦ ਹੈ। ਚੂੰਕਿ ਗੁਲਾਮੀ ਹੈ, ਗੁਲਾਮੀ ਦਾ ਸੰਦ ਹੈ, ਇਹ ਬਦੀ ਹੈ, ਵਹਿਸ਼ਤ ਹੈ। ਇਹ ਬੰਦੇ ਦੀ ਉਸਾਰੀ ਦਾ ਵਸੀਲਾ ਨਹੀਂ। ਇਸ਼ਕ ਦੀ ਜਿਨਸ ਤਾਂ ਹੁੰਦਾ ਹੀ ਹੈ। ਪਰ ਉਹ ਸਾਰੀ ਸ਼ਖ਼ਸੀਅਤ ਦਾ ਪ੍ਰਗਟਾ, ਬੰਦੇ ਦੀ ਜ਼ਿੰਦਗੀ ਦੀ ਸਫਲਤਾ ਦਾ ਵਸੀਲਾ-ਰਾਹ ਹੈ। ਇਸ਼ਕ ਵਿਚ ਸਾਰੀ ਇਕ-ਸੁਰ ਹੋਈ ਸ਼ਖ਼ਸੀਅਤ ਮੌਲਦੀ,ਉਸਰਦੀ ਹੈ। ਉਸਦਾ ਪਹਿਲਾ ਪੜਾਅ ਹੀ ਮਨਮੁਖਤਾ ਦੀ ਪੱਧਰ ਤੇ ਦੋ ਰੂਹਾਂ ਦਾ ਮੇਲ ਹੁੰਦਾ ਹੈ 'ਏਕ ਜੋਤਿ ਦੁਇ ਮੂਰਤੀ'—

ਦੋਹਾਂ ਸ਼ਖ਼ਸ਼ੀਅਤਾਂ ਦੀ ਸਾਂਝੀ ਉਸਾਰੀ। ਇਸ਼ਕ ਮਨੁਖੀ ਕਦਰਾਂ-ਕੀਮਤਾਂ ਦਾ ਪ੍ਰਗਟਾ ਉਨ੍ਹਾਂ ਦੀ ਉਸਾਰੀ ਦਾ ਰੂਪ-ਵਸੀਲਾ ਹੈ। ਆਜ਼ਾਦੀ ਦਾ ਇਜ਼ਹਾਰ ਹੈ-ਪ੍ਰਾਪਤੀ ਹੈ-ਉਸਾਰੀ ਹੈ। ਜਿਨਸੀ ਖੇਤਰ ਵਿਚ ਆਜ਼ਾਦੀ ਦਾ ਨਾਂ ਇਸ਼ਕ ਹੈ। ਇਸ਼ਕ ਦਾ ਅਸਲਾ-ਮੂਲ ਇਖਲਾਕੀ ਹੈ, ਸਦਾਚਾਰਕ ਹੈ। ਜਿਨਸੀ ਮਿਲਣੀ ਹੁੰਦੀ ਹੈ। ਉਹ ਅਖ਼ੀਰਲਾ ਕਾਂਡ ਹੁੰਦਾ ਹੈ—ਸਾਂਝੀ ਸਫਲਤਾ ਹੋਈ ਦਾ ਇਜ਼ਹਾਰ।

ਜਿਨਸੀ ਮੁਹਾਜ਼ ਵਾਂਗ ਆਪਸ ਵਿਚ ਵਿਰੋਧੀ ਕੰਮਾਂ ਦੀ ਕਿਸਮ ਦਾ ਨਖੇੜ ਵੀ ਗੁਰਬਾਣੀ ਤਰਾਸ਼ ਕੇ ਕਰਦੀ ਹੈ। ਇਕ ਧੰਧਾ ਹੈ ਅਤੇ ਦੂਸਰਾ ਸਤਿਗੁਰੂ ਦੀ ਸੇਵਾ। ਮਨਮੁਖ ਮਾਇਆ ਦਾ ਸਿਰਜਿਆ, ਉਸਦਾ ਤੋਰਿਆ ਤੁਰਦਾ, ਵਿਜੋਗਿਆ ਹੋਇਆ ਬੰਦਾ ਹੈ। ਉਸਦਾ ਕੰਮ ਵੀ ਲਾਜ਼ਮੀ ਵਿਜੋਗਿਆ ਹੋਇਆ ਗੁਲੱਮ ਹੈ। ਸਹੀ ਕੰਮ ਨਹੀਂ ਹੈ, ਨਿਸ-ਫਲ ਹੈ। ਅਸਲ ਮਨੋਰਥ ਤੋਂ ਦੂਰੀ ਦੀ ਖੇਹ ਛਾਣੀ ਹੈ।

ਸਾਰਾ ਦਿਨੁ ਲਾਲਚਿ ਅਟਿਆ ਮਨਮੁਖਿ ਹੋਰੇ ਗਲਾ।

—(304)

ਇਸ ਤੁਕ ਦੇ ਲਫ਼ਜ਼ ਲਫ਼ਜ਼ ਵਿਚੋਂ ਨਫ਼ਰਤ-ਹਕਾਰਤ ਡੁੱਲ੍ਹ ਡੁੱਲ੍ਹ ਪੈਂਦੀ ਹੈ—ਸਾਰਾ ਹੀ ਦਿਨ ਲਾਲਚ ਦਾ ਹੀ ਅੱਟਿਆ ਹੋਇਆ, ਹੋਰੇ ਹੀ ਗਲਾ। ਮਤਲਬ ਹੈ ਜਿਸ ਕਾਸੇ ਵਿਚ ਵੀ ਇਹ ਸਾਰਾ ਦਿਨ ਗ਼ਲਤਾਨ ਹੋਇਆ ਰਹਿੰਦਾ ਹੈ ਉਸਦਾ ਅਰਥ ਹੀ ਕੀ ਹੈ? ਉਸਦਾ ਜ਼ਿੰਦਗੀ ਦੇ ਅਸਲ ਮਨੋਰਥ ਨਾਲ ਕੋਈ ਲਾਕਾ ਦੇਕਾ ਹੀ ਨਹੀਂ, ਦੂਰ ਦਾ ਵੀ ਕੋਈ ਲਗ ਲਬੇੜ ਨਹੀਂ। ਇਸ ਵਿਚੋਂ ਇਹ ਖੱਟੀ ਕੀ ਖੱਟਦਾ ਹੈ 'ਰਾਤੀ ਉਘੈ ਦਬਿਆ ਨਵੇ ਸੋਤ ਸਭਿ ਢਿਲਾ'। ਰਾਤ ਨੂੰ ਇਹ ਥੱਕ ਟੁੱਟ ਕੇ-ਹੁੱਸ ਕੇ-ਖੁਆਰ ਹੋ ਕੇ ਆ ਡਿਗਦਾ ਹੈ। ਸਭ ਸੋਤਾਂ ਦੀ ਵੀ ਜਾਨ ਨਿਕਲੀ ਹੁੰਦੀ ਹੈ। ਢਿੱਲੇ ਮਰੇ ਪਏ ਹੁੰਦੇ ਹਨ। 'ਜੋਰਾ ਕਾ ਆਖਿਆ ਪੁਰਖੁ ਕਮਾਵਦੇ ਸੇ ਅਪਵਿਤ ਅਮੇਧ ਖਲਾ'।

ਇਹ ਆਪਣੇ ਆਪ ਦਾ ਸਭ ਕੁਛ ਮਾਇਆ ਦੇ ਸਪੁਰਦ ਕਰੀ ਬੈਠਾ ਹੈ। ਇਸ ਨੂੰ ਮਾਇਆ ਨੇ ਬਣਾ ਕੀ ਧਰਿਆ ਹੈ, ਗੰਦਾ, ਮੂਰਖ-ਅਪਵਿਤ੍ਰ। ਜਿਵੇਂ ਇਸ ਕੋਲੋਂ ਛੂਮਾਂ ਆਉਂਦੀਆਂ ਨੇ। ਜਿਵੇਂ ਇਸਨੇ ਤਾਂ ਆਪਣੀ ਜੂਨ ਹੀ ਵਿਗਾੜ ਲਈ ਹੈ। ਦੂਸਰੀ ਕਿਸਮ ਦਾ, ਦੂਸਰੇ ਰਾਹ ਦਾ ਕੰਮ ਹੈ ਸਤਿਗੁਰੂ ਕੀ ਸੇਵਾ, ਸਰਬੱਤ ਦੀ, ਸਾਂਝ ਦੀ ਸੇਵਾ ਸਫਲ ਹੈ-ਜ਼ਿੰਦਗੀ ਦੀ ਸਫ਼ਲਤਾ ਦਾ ਸੰਦ ਹੈ। ਸਰਬੱਤ ਦੀ ਆਜ਼ਾਦੀ ਦੀ ਉਸਾਰੀ ਦਾ ਵਸੀਲਾ ਹੈ। ਮਨਮੁਖ ਦਾ ਕੰਮ ਕਿਉਂ 'ਹੋਰੇ ਗਲਾਂ' ਹੈ-ਧੰਧਾ ਹੈ, ਦੋਸ਼ ਹੈ ਅਤੇ ਗੁਰਮੁਖ ਦਾ ਕੰਮ-ਸਤਿਗੁਰੂ ਦੀ ਸੇਵਾ ਕਿਉਂ ਸਫਲ ਹੈ। ਇਸਦੇ ਵਿਰਲ ਵਿਚ ਵਿਆਖਿਆਕਾਰ ਗਏ ਹੀ ਨਹੀਂ, ਜਾ ਸਕਦੇ ਹੀ ਨਹੀਂ ਸਨ। ਕਿਉਂਕਿ ਉਨ੍ਹਾਂ ਨੇ ਜ਼ਿੰਦਗੀ ਦਾ ਜੋ ਅਸਲ ਮਨੋਰਥ ਹੈ, ਜਿਸ ਵਿਚ ਬੰਦੇ ਦੀ ਜ਼ਿੰਦਗੀ ਦੀ ਸਫਲਤਾ ਹੈ, ਉਸਦੀ ਗੁਰਬਾਣੀ ਦੀ ਬੋਲੀ ਵਿਚੋਂ ਕੱਢ ਕੇ ਸਮਕਾਲੀ ਮੁਹਾਵਰੇ ਵਿਚ ਤਰਜਮਾਨੀ ਕੀਤੀ ਹੀ ਨਹੀਂ। ਜ਼ਿੰਦਗੀ ਦੇ ਅਸਲ ਮਨੋਰਥ ਦਾ ਸਮਾਜਕ ਮਨੁੱਖੀ ਜ਼ਿੰਦਗੀ ਵਿਚ ਕੀ ਅਰਥ ਹੈ? ਸਮਾਜਕ ਮਨੁੱਖੀ ਅਮਲ ਦੀ ਪੱਧਰ ਤੇ ਉਸ ਦਾ ਕੀ ਅਰਥਾ ਹੈ, ਉਸ ਅਰਥੇ ਦਾ ਕੀ ਲਗ ਲਬੇੜ ਹੈ, ਏਧਰ ਉਨ੍ਹਾਂ ਦਾ ਧਿਆਨ ਹੀ ਨਹੀਂ

ਆਇਆ। ਲੱਗਦਾ ਹੈ ਉਨ੍ਹਾਂ ਨੂੰ, ਉਨ੍ਹਾਂ ਦੀ ਆਪਣੀ ਬੋਲੀ ਵਿਚ, ਆਪਣੇ ਸੰਕਲਪੀ ਮੁਹਾਵਰੇ ਵਿਚ ਗੁਰਬਾਣੀ ਦੇ ਦਿੱਤੇ ਜ਼ਿੰਦਗੀ ਦੇ ਅਸਲ ਮਨੋਰਥ ਦਾ ਸੰਕਲਪ ਹੀ ਸਪਸ਼ਟ ਨਹੀਂ। ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਕਰਵਾਈ ਹੋਈ ਕਮੀ ਸਿਰਫ਼ ਜਿਨਸ ਤੇ ਕੰਮ ਦੇ ਮੁਹਾਜ਼ਾਂ ਤੇ ਹੀ ਬੱਸ ਨਹੀਂ। ਇਹ ਬੰਦੇ ਨੂੰ ਬੰਦਾ ਨਹੀਂ ਰਹਿਣ ਦੇਂਦੀ। ਗੁਰੂ ਨਾਨਕ ਸਾਹਿਬ ਦੇ ਲਫ਼ਜ਼ਾਂ ਵਿਚ ਇਹ ਉਸਨੂੰ ਅਸਲਿਉਂ ਜਿੰਨ ਭੂਤ ਬਣਾਉਂਦੀ ਹੈ। ਜ਼ਿੰਦਗੀ ਦੇ ਹਰ ਮੁਹਾਜ਼ ਤੇ ਉਸ ਕੋਲੋਂ ਜਿੰਨਾਂ ਭੂਤਾਂ ਵਾਲੀ ਕਰਨੀ ਕਰਵਾ ਕੇ ਹੀ ਬਣਾਉਂਦੀ ਹੈ। ਐਸੀ ਕਰਨੀ ਕਰਵਾ ਕੇ ਹੀ ਇਹ ਉਸਨੂੰ ਉਸਦੀ ਜ਼ਿੰਦਗੀ ਦੇ ਅਸਲ ਮਨੋਰਥ ਤੋਂ ਉਖੇੜਦੀ ਹੈ। ਉਸ ਮਨੋਰਥ ਦੇ ਵਿਰੋਧੀ ਤੋਰਦੀ ਹੈ। ਜ਼ਿੰਦਗੀ ਦੇ ਹਰ ਮੁਹਾਜ਼ ਤੇ ਮਨਮੁਖ ਦੀ ਕਰਨੀ ਕਿਸ ਤਰ੍ਹਾਂ ਉਸਦੀ ਜ਼ਿੰਦਗੀ ਦੇ ਅਸਲ ਮਨੋਰਥ ਦੇ ਵਿਰੋਧੀ ਹੈ, ਉਸਨੂੰ ਨਗੋਟ ਕਰਦੀ ਹੈ, ਉਸਦੀ ਜ਼ਿੰਦਗੀ ਨੂੰ ਲੱਗਾ ਹੋਇਆ ਕੈਨਸਰ ਹੈ, ਇਸਦੀ ਸਮਝ ਤੋਂ ਉਰੇ ਗੁਰਬਾਣੀ ਦੀ ਸਹੀ ਸਮਝ ਮੁਮਕਿਨ ਹੀ ਨਹੀਂ ਹੈ। ਬੰਦੇ ਦੀ ਜ਼ਿੰਦਗੀ ਦਾ ਅਸਲ ਮਨੋਰਥ ਕੀ ਹੈ ਅਤੇ ਗੁਰਬਾਣੀ ਬੰਦੇ ਨੂੰ ਕਿਸ ਰਾਹੇ ਪਾਉਂਦੀ ਹੈ ਅਤੇ ਹਰ ਮੁਹਾਜ਼ ਤੇ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਕਰਵਾਈ—ਮਨਮੁਖ ਦੀ ਕੀਤੀ ਕਰਨੀ ਕਿਸ ਤਰ੍ਹਾਂ ਬੰਦੇ ਦੀ ਜ਼ਿੰਦਗੀ ਨੂੰ ਲੱਗਾ ਹੋਇਆ ਕੈਨਸਰ ਹੈ, ਇਸ ਨੂੰ ਅੱਜ ਦੇ ਸਮਾਜਕ ਮੁਹਾਵਰੇ ਵਿਚ ਪ੍ਰਗਟ ਕਰ ਕੇ ਸਮਕਾਲੀ ਪੀਹੜੀ ਦੇ ਅੰਦਰ ਪਾਉਣੋਂ ਗੁਰਬਾਣੀ ਦੇ ਵਿਆਖਿਆਕਾਰ ਅਸਮੱਰਥ ਰਹੇ ਹਨ।

> ਗੁਰਬਾਣੀ ਡੰਕੇ ਚੀ ਚੋਟ ਨਾਲ ਦਸਦੀ ਹੈ ਕਿ ਮਨਮੁਖ ਦੁਖੀ ਹੈ।
> ਮਨਮੁਖ ਦੂਖ ਕਾ ਖੇਤੁ ਹੈ ਦੂਖੁ ਬੀਜੇ ਦੂਖੁ ਖਾਇ।
>
> —ਗੁਰੂ ਅਮਰਦਾਸ (947)

ਇਹ ਤਾਂ ਹਰ ਇਕ ਨੂੰ ਸਪਸ਼ਟ ਹੀ ਹੋਣਾ ਚਾਹੀਦਾ ਹੈ ਕਿ ਦੁੱਖ ਤੇ ਸੁੱਖ ਪ੍ਰਾਪਤੀ ਵਾਸਤੇ, ਆਪਣੇ ਆਪ ਵਿਚ ਨਿਸ਼ਾਨੇ ਨਹੀਂ, ਹੋ ਹੀ ਨਹੀਂ ਸਕਦੇ। ਇਹ ਦੋਵੇਂ ਤਾਂ ਗਲਤ ਜਾਂ ਸਹੀ ਤਰੀਕੇ ਨਾਲ ਜੀਵੀ ਜ਼ਿੰਦਗੀ ਦੇ ਅੰਤਮ ਸਿੱਟੇ ਹਨ। ਇਨ੍ਹਾਂ ਦੀਆਂ ਜੜ੍ਹਾਂ ਜੀਵੀ ਜਾ ਰਹੀ, ਜੀਵੀ ਗਈ ਜ਼ਿੰਦਗੀ ਦੇ ਅੰਤਮ ਸਿੱਟੇ ਹੀ ਨਹੀਂ, ਇਹ ਅੰਤਮ ਸਿੱਟਿਆਂ ਦੇ ਬਰਾਬਰ ਹੀ ਉਸ ਦੇ ਅਭੁਲ ਟੈਸਟ ਵੀ ਹਨ। ਇਨ੍ਹਾਂ ਦੇ ਗ਼ਲਤ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਇਹ ਐਨ ਨਖੇੜ ਕੇ ਪਰਤੱਖ ਕਰਦੇ ਹਨ ਕਿ ਜ਼ਿੰਦਗੀ ਦੀ ਜੀਉਣੀ ਸਹੀ ਰਸਤੇ ਦੀ ਹੈ ਜਾਂ ਕੁਰਾਹੇ ਦੀ। ਇਹ ਜ਼ਿੰਦਗੀ ਦੀ ਜੀਉਣੀ ਦਾ ਤਹਿ ਤੱਕ ਸਹੀ ਜਾਇਜ਼ਾ ਹਨ। ਜਦੋਂ ਗੁਰਬਾਣੀ ਕਹਿੰਦੀ ਹੈ ਕਿ ਮਨਮੁਖ ਦੁਖੀ ਹੈ, ਦੁੱਖ ਦਾ ਖੇਤ ਹੈ, ਦੁੱਖ ਬੀਜਦਾ ਤੇ ਦੁੱਖ ਹੀ ਖਾਂਦਾ ਹੈ ਤਾਂ ਉਸ ਦਾ ਕੀ ਅਰਥ ਹੈ ? ਉਸ ਦਾ ਅਰਥ ਸਾਫ਼ ਹੈ ਕਿ ਮਨਮੁਖ ਦਾ ਜ਼ਿੰਦਗੀ ਜਿਉਣ ਦਾ ਰਾਹ ਤਰੀਕਾ ਮੁੱਢੋਂ ਲੈ ਕੇ ਅਖ਼ੀਰ ਤੱਕ ਗ਼ਲਤ ਹੈ, ਅਤੇ ਗ਼ਲਤ ਰਾਹ ਦੀ ਜੀਉਣੀ ਕਰਕੇ ਹੀ ਉਹ ਦੁੱਖੀ ਹੈ। ਉਹ ਆਪਣੀ ਅਵੱਲੜੀ ਕਰਨੀ ਨਾਲ—ਆਪਣੀ ਹੱਥੀਂ, ਆਪਣੀ ਜ਼ਿੰਦਗੀ ਵਿਚ ਦੁੱਖ ਦੇ, ਗੁਨਾਹ ਦੇ, ਵਿਜੋਗ ਦੇ ਬੀਜ ਹੀ ਬੀਜਦਾ ਹੈ, ਅਤੇ ਆਪਣੇ ਬੀਜੇ ਦਾ ਫਲ ਦੁੱਖ ਹੀ ਭੋਗਦਾ ਹੈ। ਜ਼ਿੰਦਗੀ

ਉਹ ਹੀ ਸਫ਼ਲ ਹੁੰਦੀ ਹੈ ਜੋ ਸਹੀ ਤਰੀਕੇ ਨਾਲ ਸਹੀ ਰਸਤੇ ਤੇ ਚੱਲਿਆਂ ਜੀਵੀ ਜਾਵੇ। ਅਤੇ ਸੁੱਖ ਹਮੇਸ਼ਾਂ ਸਫ਼ਲ ਜ਼ਿੰਦਗੀ ਜੀਉਣ ਦਾ ਹੀ ਅੰਤਮ ਸਿੱਟਾ ਹੁੰਦਾ ਹੈ ਅਤੇ ਉਸ ਦਾ ਹੀ ਅਭੁੱਲ ਟੈਸਟ। ਸੁੱਖ, ਜ਼ਿੰਦਗੀ ਦੀ ਸਫ਼ਲਤਾ ਨਾਲੋਂ ਨਖੇੜਿਆ ਜਾ ਹੀ ਨਹੀਂ ਸਕਦਾ। ਸੋ ਬੁਨਿਆਦੀ ਸਵਾਲ ਹੈ ਕਿ ਬੰਦੇ ਦੇ ਆਪਣੀ ਜ਼ਿੰਦਗੀ ਜਿਉਣ ਦਾ ਸਹੀ ਰਸਤਾ ਕਿਹੜਾ ਹੈ ਅਤੇ ਉਸ ਜੀਉਣੀ ਵਿਚ ਆਉਂਦਾ ਕੀ ਕੀ ਹੈ? ਹਰ ਜੀਵ ਦੀ ਨਸਲ ਦੀ ਬਣਤਰ ਰੱਬ ਨੇ-ਕੁਦਰਤ ਨੇ ਉਸ ਨਸਲ ਦੇ ਵਜੂਦ ਵਿਚ ਆਉਣ ਦੇ ਵਿਕਾਸ (Evolution) ਨੇ ਇਕ ਖ਼ਾਸ ਕਿਸਮ ਦੀ ਬਣਾਈ ਹੈ, ਯੂਨੀਕ (Unique) ਇਸ ਬਣਤਰ ਕਰਕੇ ਹੀ ਉਹ ਵੱਖਰੀ ਨਸਲ ਹੈ। ਮੌਕੇ ਦੀ ਮਹਿਰੂ ਦੀ, ਭੇਡ ਦੀ, ਬੱਕਰੀ ਦੀ, ਕੁੱਤੇ ਦੀ, ਬਿੱਲੀ ਦੀ, ਸ਼ੇਰ ਦੀ, ਬਘਿਆੜ ਦੀ, ਸਭ ਪਸ਼ੂਆਂ ਪ੍ਰਿੰਦਿਆਂ, ਕੀੜਿਆਂ, ਮਕੌੜਿਆਂ ਦੀਆਂ ਨਸਲਾਂ ਦੀ ਆਪੋ ਆਪਣੀ ਇਕ ਦੂਸਰੇ ਤੋਂ ਵੱਖਰੀ। ਹੋਰ ਨਸਲਾਂ ਵਾਂਗ ਆਦਮ-ਜ਼ਾਤ ਦੀ ਆਪਣੀ ਨਸਲੀ ਬਣਤਰ, ਆਪਣਾ ਨਸਲੀ ਅਸਲਾ ਹੈ। ਕੁਦਰਤ ਦਾ, ਨਸਲ ਦੇ ਵਜੂਦ ਵਿਚ ਆਉਣ, ਵਿਕਾਸ ਦਾ, ਹਰ ਨਸਲ ਦੀ ਖ਼ਾਸ ਕਿਸਮ ਦੀ ਬਣਤਰ ਬਣਾਉਣ ਦਾ ਅਰਥ ਹੀ ਇਹ ਹੈ ਕਿ ਉਸ ਨਸਲ ਦੇ ਜੀਵਾਂ ਦੇ ਜੀਉਣ ਦਾ ਸਹੀ ਢੰਗ ਸਹੀ ਤਰੀਕਾ ਉਹ ਹੀ ਹੈ ਜੋ ਉਸ ਦੀ ਨਸਲੀ ਬਣਤਰ, ਉਸ ਦੇ ਨਸਲੀ ਅਸਲੇ ਦੇ ਅਨੁਸਾਰੀ, ਜੋ ਉਸ ਦੇ ਨਸਲੀ ਅਸਲੇ ਨੂੰ ਸੋਜਲਦਾ ਉਸ ਦੇ ਪ੍ਰਗਟਾ ਦਾ ਕੁਦਰਤੀ ਰੂਪ ਹੈ, ਜੋ ਉਸ ਦੀ ਜੀਉਣੀ ਨੂੰ ਉਸ ਅਸਲੇ ਦੇ ਮੌਲਣ, ਉਸ ਦੇ ਉਸਰਨ ਦੇ ਰਾਹੇ ਰੱਖਦਾ ਹੈ। ਜੀਵ ਕਿਸੇ ਨਸਲ ਦਾ ਵੀ ਹੋਵੇ ਉਸ ਦਾ ਵਿੱਤ ਵੱਧ ਸਕਦਾ, ਉਸ ਦੀ ਉਸਾਰੀ ਹੋ ਸਕਦੀ ਹੈ, ਉਸ ਦੀਆਂ ਸੰਭਾਵਨਾਵਾਂ ਅਸਲੀਅਤ ਬਣ ਸਕਦੀਆਂ ਹਨ, ਉਸ ਦੀ ਜ਼ਿੰਦਗੀ ਸਫਲ ਹੋ ਸਕਦੀ ਹੈ, ਸਿਰਫ਼ ਉਸ ਦੇ ਨਸਲੀ ਅਸਲੇ ਅਨੁਸਾਰ ਹੀ। ਇਹ ਕੁਦਰਤ ਦਾ ਅਟੱਲ ਕਾਨੂੰਨ ਹੈ। ਸੁਮਤੇ ਬੰਦੇ ਦੀ ਨਸਲ ਦੇ, ਹਰ ਜੀਵ ਦੀ ਨਸਲ ਤੇ ਲਾਗੂ ਹੈ। ਕੋਈ ਨਸਲ ਵੀ ਇਸ ਕਾਨੂੰਨ ਤੋਂ ਨਾਬਰ ਨਹੀਂ। ਬੰਦਾ ਵੀ ਆਪਣੀ ਬਣਤਰ ਦੇ, ਆਪਣੇ ਨਸਲੀ ਅਸਲੇ ਦੇ ਅਨੁਸਾਰੀ ਵੱਧ ਫੁਲ ਸਕਦਾ ਹੈ। ਆਪਣੀ ਨਸਲ ਦੀ ਤਕਦੀਰ (Destiny) ਤੇ ਪਹੁੰਚ ਸਕਦਾ ਹੈ। ਆਪਣੀਆਂ ਸੰਭਾਵਨਾਵਾਂ ਨੂੰ ਅਸਲੀਅਤ ਬਣਾ ਸਕਦਾ ਹੈ। ਬੰਦੇ ਦੀ ਜ਼ਿੰਦਗੀ ਵਿਚ ਧਿਰਾਂ ਹੀ ਸਿਰਫ਼ ਦੋ ਹਨ—ਬੰਦਾ ਆਪ ਤੇ ਉਸ ਦੀ ਜ਼ਿੰਦਗੀ ਦੇ ਵਸੀਲੇ—ਪਦਾਰਥ, ਪੈਦਾਵਾਰ। ਉਸ ਦੀ ਜ਼ਿੰਦਗੀ ਜੀਉਣ ਦੇ ਰਸਤੇ ਵੀ ਸਿਰਫ਼ ਦੋ ਹੀ ਹਨ, ਦੋ ਹੀ ਮੁਮਕਿਨ ਹਨ। ਇਕ ਉਸ ਦੀ ਆਪਣੀ ਸਵਾਰੀ ਦਾ ਅਤੇ ਦੂਸਰਾ ਉਸ ਉਤੇ ਪਦਾਰਥਾਂ, ਪੈਦਾਵਾਰ ਆਦਿ ਦੀ ਸਵਾਰੀ ਦਾ। ਗੁਰਬਾਣੀ ਦੀ ਬੋਲੀ ਵਿਚ ਇਹ ਦੋਵੇਂ ਹਨ, ਇਕ 'ਲਿਵ' ਦਾ ਤੇ ਦੂਸਰਾ 'ਧਾਤ' ਦਾ। ਇਨ੍ਹਾਂ ਵਿਚੋਂ ਇਕ ਸਹੀ ਹੈ ਅਤੇ ਦੂਸਰਾ ਕੁਦਰਤੀ ਗਲਤ। ਕੁਦਰਤ ਦਾ ਅਟੱਲ ਕਾਨੂੰਨ ਕਿ ਹਰ ਜੀਵ ਦੀ ਜ਼ਿੰਦਗੀ ਨਿਰੋਈ ਤਾਂ ਹੀ ਰਹਿ ਸਕਦੀ ਹੈ ਜੇ ਉਸ ਦੇ ਨਸਲੀ ਅਸਲੇ ਤੇ ਆਧਾਰਤ ਰਹੇ। ਐਨਾ ਜ਼ਾਹਰਾ ਹੈ ਕਿ ਇਹ ਆਪਣਾ ਰੰਗ, ਆਪਣੀ ਤਾਕਤ ਤੁਰੰਤ ਵਖਾਉਂਦਾ ਹੈ, ਜੇ ਕਿਸੇ ਜੀਵ ਨੂੰ ਮਰੋੜਾ ਦੇ ਕੇ ਉਸ ਦੇ ਨਸਲੀ ਅਸਲਿਉਂ ਉਲਟ ਰਾਹੇ ਪਾਉਣ ਦੀ ਕੋਸ਼ਿਸ਼ ਕੀਤੀ ਜਾਵੇ—ਸ਼ੇਰ ਨੂੰ ਬੱਕਰੀ, ਭੇਡ ਨੂੰ ਬਘਿਆੜ ਬਣਾਉਣ

ਦੀ, ਤਾਂ ਉਹ ਜੀਵ ਪੀੜ ਤਾਂ ਕੁਦਰਤੀ ਮਨਾਏਗਾ ਹੀ। ਜੇ ਵਿਗਾੜ ਪਾਉਣ ਵਿਚ ਕਾਮਯਾਬ ਹੋ ਜਾਉ ਤਾਂ ਉਹ ਜੀਵ ਕਦੇ ਨਰੋਆ ਨਹੀਂ ਰਹਿ ਸਕਦਾ। ਸੋ ਮਨਮੁਖ ਕਿਉਂ ਦੁੱਖੀ ਹੈ, ਕਿਸ ਤਰ੍ਹਾਂ ਕਿਸ ਵੇਗ ਕਰਕੇ ਦੁਖੀ ਹੈ ?

ਕਿਸ ਤਰ੍ਹਾਂ ਕਿਸ ਵੇਗ ਕਰਕੇ ਦੁੱਖੀ ਹੈ, ਦੋਹਾਂ ਮੁਮਕਿਨ ਰਾਹਾਂ ਵਿਚੋਂ ਕਿਹੜੇ ਰਾਹ ਦੀ ਜੀਉਣੀ ਜੀਉਂਦਾ ਹੈ ਜਿਸ ਕਰਕੇ ਦੁੱਖੀ ਹੈ, ਅਤੇ ਸੁਖੀ ਜੀਉਣ ਵਾਸਤੇ ਜ਼ਿੰਦਗੀ ਨੂੰ ਕਿਹੜੇ ਰਾਹੇ ਪਾਵੇ—ਇਹ ਹੀ ਪੇਸ਼ ਸਮਾਜਕ—ਮਨੁੱਖੀ ਮਸਲੇ ਦੀ ਸਮਝ ਹੈ ਤੇ ਇਹ ਹੀ ਹੈ ਉਸ ਦਾ ਹੱਲ। ਗੁਰਬਾਣੀ ਨੂੰ ਸਹੀ ਸਮਝਣ ਵਾਸਤੇ ਜ਼ਿੰਦਗੀ ਦੀ ਅਸਲੀਅਤ ਨੂੰ ਸਮਝ ਕੇ ਸਹੀ ਰਸਤੇ ਪੈਣ ਵਾਸਤੇ ਕਿਸੇ ਪਾਸਿਉਂ ਵੀ ਤੁਰੋ, ਸਭ ਨਾਲੋਂ ਬੁਨਿਆਦੀ ਸਮਝਣ ਵਾਲਾ ਤੱਥ ਹੈ ਕਿ ਆਦਮ-ਜ਼ਾਤ ਦਾ ਨਸਲੀ ਅਸਲਾ ਕੀ ਹੈ ਅਤੇ ਇਸ ਦੇ ਨਾਲ ਲਗਦਾ ਦੂਸਰਾ, ਕਿ ਮਨਮੁਖ ਕਿਸ ਤਰ੍ਹਾਂ ਉਸ ਅਸਲੇ ਵਿਚ ਪਏ ਹੋਏ ਵਿਗਾੜ ਦਾ ਮਨੁੱਖੀ ਰੂਪ ਹੈ ਅਤੇ ਉਹ ਸਮਕਾਲੀ ਮਨੁੱਖ ਮੁੜ ਆਪਣੇ ਨਸਲੀ ਅਸਲੇ ਤੇ ਕਿਸ ਤਰ੍ਹਾਂ ਆਏ, ਗੁਰਬਾਣੀ ਦੇ ਅਨੁਸਾਰ ਆਦਮ-ਜ਼ਾਤ ਦਾ ਨਸਲੀ ਅਸਲਾ ਕੀ ਹੈ। ਇਹ ਹੀ ਸਾਰੀ ਗੱਲ ਦਾ ਮੁੱਢ-ਮੂਲ ਹੈ। ਇਸ ਮਸਲੇ ਤੇ ਪਹੁੰਚਣਾ ਹੀ ਮੰਜ਼ਿਲ ਹੈ। ਇਸ ਦੀ ਪ੍ਰਾਪਤੀ ਹੀ ਸਾਰੀ ਕੋਸ਼ਿਸ਼ ਦਾ ਮਨੋਰਥ ਹੈ, ਜੀਵਨ ਮੁਕਤੀ। ਵਿਆਖਿਆਕਾਰਾਂ ਨੇ ਇਸ ਨੂੰ ਪੱਕੇ ਲੋਹੇ ਜੜੇ ਹੱਥ ਨਹੀਂ ਪਾਏ। ਇਸ ਦੀ ਅਹਿਮੀਅਤ ਨੂੰ ਉਜਾਗਰ ਨਹੀਂ ਕੀਤਾ। ਵੈਸੇ ਗੁਰਬਾਣੀ ਦੇ ਅਨੁਸਾਰ ਇਹ ਕੀ ਹਨ ? ਇਸ ਨੂੰ ਸਮਝਣਾ ਕੋਈ ਔਖਾ ਨਹੀਂ ਹੈ, ਸਿੱਧੀ ਗੱਲ ਹੈ। ਜਿਸ ਆਧਾਰ 'ਤੇ ਜੀਵਿਆਂ ਬੰਦੇ ਦੀ ਜ਼ਿੰਦਗੀ ਸਫ਼ਲ ਹੁੰਦੀ ਹੈ, ਸਭ ਪਾਸਿਉਂ ਭਰਪੂਰ ਹੁੰਦੀ ਹੈ, ਜਿਸ 'ਤੇ ਆਧਾਰਤ ਜੀਉਣ ਦਾ ਅੰਤ ਸਿੱਟਾ ਸੁੱਖ ਹੈ—'ਅਨਦੁ ਭਇਆ ਮੇਰੀ ਮਾਇ' ਹੈ, ਅਨੰਦ ਤੋਂ ਬਗ਼ੈਰ ਹੋਰ ਹੋ ਹੀ ਨਹੀਂ ਸਕਦਾ—ਉਹ ਸਪਸ਼ਟ ਹੀ ਆਦਮ-ਜ਼ਾਤ ਦਾ ਨਸਲੀ ਅਸਲਾ ਹੈ। 'ਅਨੰਦੁ' ਰਿਵਾਜਣ ਸੁਖ ਨਹੀਂ ਹੈ। ਬੰਦੇ ਦੀ ਅੰਤਮ ਸਫਲਤਾ, ਭਰਪੂਰਤਾ ਦਾ ਸਿੱਟਾ, ਉਸ ਦਾ ਇਜ਼ਹਾਰ ਹੈ। ਇਹ ਸਿਰਫ਼ ਸਹੀ ਜੀਵੀ ਅਮਲੀ ਜ਼ਿੰਦਗੀ ਦੀ ਕੁਠਾਲੀ ਵਿਚੋਂ, ਬੰਦੇ ਦੇ ਨਸਲੀ ਅਸਲੇ ਤੇ ਆਧਾਰਤ; ਉਸ ਦੇ ਅਨੁਸਾਰੀ, ਉਸ ਦੇ ਅਨੁਕੂਲ ਜੀਉਣ ਵਿਚੋਂ ਹੀ ਪੈਦਾ ਹੋ ਸਕਦਾ ਹੈ। ਹੋਰਥੋਂ ਕਿਤਿਉਂ ਨਹੀਂ। ਇਹ ਪਤਿਆਇਆ ਜਾ ਹੀ ਨਹੀਂ ਸਕਦਾ। ਬਣਾਉਟੀ ਬਣਾਇਆ ਜਾ ਹੀ ਨਹੀਂ ਸਕਦਾ। ਨਿਰੋਲ ਸਹੀ ਸਮਾਜਕ ਮਨੁੱਖੀ ਅਮਲ ਦੀ ਪੈਦਾਵਾਰ ਹੈ। ਉਸ ਦਾ ਦਿੱਤਾ ਹੋਇਆ ਫ਼ੈਸਲਾ ਹੈ। ਕਿਸੇ ਦੀ ਕਿਆਸ ਨਹੀਂ। ਕਿਆਸ ਦਾ ਮੁਥਾਜ ਨਹੀਂ। 'ਅਨੰਦ' ਮੁਕਤੀ ਦੀ ਪੱਧਰ ਤੇ ਮੁਕਤੀ ਦੀ ਮਨਜ਼ਲ ਤੇ ਪਹੁੰਚੀ ਹੋਈ ਜ਼ਿੰਦਗੀ ਦਾ ਇਜ਼ਹਾਰ ਹੈ। ਗੁਰਬਾਣੀ ਦੇ ਅਨੁਸਾਰ 'ਅਨੰਦ ਭਇਆ ਮੇਰੀ ਮਾਇ' ਹੈ ਕਿੱਥੇ ? 'ਸਤਿਗੁਰੂ ਮੈ ਪਾਇਆ' ਵਿਚ। ਸੋ ਗੁਰਬਾਣੀ ਦੀ ਬੋਲੀ ਵਿਚ ਆਦਮ-ਜ਼ਾਤ ਦਾ ਨਸਲੀ ਅਸਲਾ ਹੈ—'ਸਰਬ ਮੈ ਪੇਖੈ ਭਗਵਾਨੁ। ਸਾਡੀ ਬੋਲੀ ਵਿਚ ਸਮਾਜਕਤਾ-ਮੂਲ ਰੂਪ ਵਿਚ ਸਰਬੱਤ ਦੀ ਸਾਂਝ। ਗੁਰਬਾਣੀ ਵਾਸਤੇ ਇਹ ਬੁਨਿਆਦੀ ਮੂਲ ਤੱਥ ਹੈ। ਉਹ ਇਸ ਨੂੰ ਗੋਬਲੇ ਰਹਿਣ ਹੀ ਨਹੀਂ ਦੇਂਦੀ। ਸਾਰੇ ਮਨੁੱਖੀ ਮਸਲੇ ਬਾਬਤ ਦੋ-ਟੁੱਕ ਫ਼ੈਸਲਾ ਦੇਂਦੀ ਹੈ "ਮਨ ਤੂੰ ਜੋਤਿ ਸਰੂਪ ਹੈ ਆਪਣਾ ਮੂਲ ਪਛਾਣੁ।"(ਗੁਰੂ ਅਮਰਦਾਸ, ਪੰਨਾ 441) ਇਕੋ ਤੁੱਕ ਵਿੱਚ ਦੋਵੇਂ

ਗੱਲਾਂ ਕਲਮਬੰਦ ਨੇ। ਗੁਰਬਾਣੀ ਕਹਿੰਦੀ ਹੈ ਬੰਦਿਆ ਤੂੰ ਰੱਬ ਦਾ ਰੂਪ ਹੈਂ; ਉਸ ਦਾ ਅਕਸ ਹੈਂ। ਰੱਬ ਦੀ ਮਨੁੱਖੀ ਜਾਮੇ ਵਿਚ ਕੀ ਵਸਤੂ ਹੈ? ਮਨੁੱਖ ਜਾਤੀ ਦੀ ਏਕਤਾ, ਮਨੁੱਖ ਬਰਾਦਰੀ, ਸਰਬੱਤ ਦੀ ਸਾਂਝ। ਸਾਡੀ ਬੋਲੀ ਵਿਚ ਗੁਰਬਾਣੀ ਦੇ ਅਨੁਸਾਰ ਆਦਮ-ਜ਼ਾਤ ਦਾ ਨਸਲੀ ਅਸਲਾ ਹੈ, ਸਰਬੱਤ ਦੀ ਸਾਂਝ। ਸਮਕਾਲੀ ਬੰਦੇ ਵਾਸਤੇ, ਮਨਮੁਖ ਵਾਸਤੇ ਹੁਕਮ-ਹਦਾਇਤ ਕੀ ਹੈ? 'ਆਪਣਾ ਮੂਲ ਪਛਾਣੁ'। ਸਾਡੀ ਬੋਲੀ ਵਿਚ ਹੁਕਮ ਹੈ ਆਪਣੇ ਨਸਲੀ ਅਸਲੇ ਤੇ ਆ। ਸੋ ਸਾਰਾ ਮਸਲਾ ਹੈ ਰਾਹੋਂ ਕੁਰਾਹੇ ਪਏ ਭੁੱਲੇ ਭਟਕੇ ਬੰਦੇ ਦੇ ਮੁੜ ਘਰ ਆਉਣ ਦਾ। ਬੰਦੇ ਦੇ ਆਪਣੇ ਨਸਲੀ ਅਸਲੇ ਅਨੁਸਾਰ ਜੀਉਣ ਦਾ। ਨਾਮ ਬੰਦੇ ਦੀ ਨਸਲੀ ਅਸਲੇ ਉਤੇ ਕਿਸੇ ਬਾਹਰਲੀ ਓਪਰੀ ਚੀਜ਼ ਦੀ ਪਿਉਂਦ ਨਹੀਂ। ਨਸਲੀ ਅਸਲੇ ਦੀ ਪਛਾਣ ਹੈ ਅਤੇ ਉਸਦੇ ਆਧਾਰ ਤੇ ਜੀਉਣਾ। ਬੰਦੇ ਵਾਸਤੇ ਆਪਣੀ ਜ਼ਿੰਦਗੀ ਜੀਉਣ ਦਾ ਸਹੀ ਰਸਤਾ ਹੋ ਹੀ ਉਹ ਸਕਦਾ ਹੈ ਜੋ ਉਸਦੇ ਨਸਲੀ ਅਸਲੇ ਤੇ ਆਧਾਰਤ ਹੈ। ਹੋਰ ਹੋ ਹੀ ਨਹੀਂ ਸਕਦਾ। ਸੋ ਬੁਨਿਆਦੀ ਗੱਲ ਹੈ ਬੰਦੇ ਦੇ ਨਸਲੀ ਅਸਲ ਬਾਬਤ ਸਪਸ਼ਟ ਹੋਣ ਦੀ। ਆਪਣੇ ਮੁਹਾਵਰੇ ਵਿਚ ਉਸਨੂੰ ਸਮਝਣ ਦੀ। ਜਦੋਂ ਪਰਤਖ ਹੋ ਕੇ ਇਹ ਦ੍ਰਿੜ੍ਹ ਹੋ ਜਾਵੇ ਕਿ ਆਦਮ-ਜ਼ਾਤ ਦਾ ਨਸਲੀ ਅਸਲਾ—ਸਮਾਜਕਤਾ-ਸਰਬੱਤ ਦੀ ਸਾਂਝ ਹੈ ਅਤੇ ਬੰਦੇ ਦੀ ਜ਼ਿੰਦਗੀ ਦਾ ਅਰਥ, ਮਨੋਰਥ, ਉਸਦੀ ਜ਼ਿੰਦਗੀ ਦੀ ਸਫਲਤਾ ਭਰਪੂਰਤਾ, ਆਜ਼ਾਦੀ, ਸੁਖ, ਉਸਦਾ ਸਭ ਕੁਛ ਹੀ ਸਰਬੱਤ ਦੀ ਸਾਂਝ ਤੇ ਆਧਾਰਤ ਤਰਜ਼ੇ-ਜ਼ਿੰਦਗੀ ਵਿਚ ਹੈ ਤਾਂ ਆਪਣੇ ਆਪ ਦਿਸ ਆਉਂਦਾ ਹੈ ਕਿ ਮਨਮੁਖ ਅਸਲਿਉਂ ਬੇਅਸਲ ਹੋਇਆ ਰੋਗੀ ਬੰਦਾ ਹੈ ਅਤੇ ਉਸਦੀ ਤਰਜ਼ੇ-ਜ਼ਿੰਦਗੀ ਕਲਜੁਗ—ਰੋਗੀ ਸਮਾਜ। ਮਾਇਆ ਦੀ ਤਰਜ਼ੇ-ਜ਼ਿੰਦਗੀ ਬੰਦੇ ਨਾਲ ਆਪਣੇ ਡਾਇਲੈਕਟਿਕ ਰਿਸ਼ਤੇ ਰਾਹੀਂ ਉਸਦੇ ਦਿਲ ਦਿਮਾਗ-ਦੋਹਾਂ ਨੂੰ ਵਿਗਾੜ ਕੇ, ਉਸਨੂੰ ਆਪਣੇ ਰਾਸ ਕਰ ਕੇ ਆਪਣੀ ਪੰਜਾਲੀ ਜੋਂਦੀ ਹੈ। ਉਸਦੇ ਮਨ ਵਿਚ, ਆਪਣੇ ਅਨੁਸਾਰੀ, ਖ਼ੁਦਗਰਜ਼ੀ-ਲਾਲਚ ਆਦਿ ਬਦ-ਮਨੋਰਥ ਪਾਉਂਦੀ ਹੈ। ਅਤੇ ਇਨ੍ਹਾਂ ਦਾ ਅਕਸ ਹੀ ਉਸਦੇ ਦਿਮਾਗ ਵਿਚ ਪੁੜਦੀ ਹੈ। ਉਸਨੂੰ ਪੱਟੀ ਪੜ੍ਹਾਉਂਦੀ ਹੈ ਕਿ ਬੰਦਿਆ ਤੂੰ ਆਪਣੇ ਆਪ ਵਿਚ ਕੁਛ ਨਹੀਂ। ਤੂੰ ਉਹ ਕੁਛ ਹੀ ਹੈਂ ਜੋ ਤੇਰੇ ਪੱਲੇ ਹੈ, ਜਿਸ ਕਾਸੇ ਤੇ ਤੇਰਾ ਕਬਜ਼ਾ ਹੈ, ਜੋ ਤੇਰੀ ਵਾਹਿਦ ਮਲਕੀਅਤ ਹੈ। ਏਸੇ ਅਕਸ ਵਿਚ ਹੀ ਉਸਦੇ ਅੰਦਰਲੇ ਦੀ ਖ਼ੁਸ਼ੀ ਦਾ ਸੰਕਲਪ ਬਣਾ ਤੋਰਦੀ ਹੈ ਕਿ ਬੰਦਿਆ ਤੂੰ ਉਨਾਂ ਹੀ ਹੈ ਜਿੰਨਿਆਂ ਤੇ ਤੇਰੀ ਚੜ੍ਹਤ ਹੈ, ਜਿੰਨੇ ਤੇਰੇ ਹੁਕਮ ਦੇ ਬੱਧੇ ਨੇ। ਇਸ ਕਰਨੀ ਨਾਲ ਬੰਦੇ ਨੂੰ ਆਪਣੇ ਸੱਚੇ ਵਿਚ ਢਾਲ ਲੈਂਦੀ ਹੈ। ਉਸਨੂੰ ਆਪਣੀ ਤੋਰੇ ਤੋਰ ਲੈਂਦੀ ਹੈ। ਅਤੇ ਲੱਗਦੀ ਵਾਹ ਉਸਦੇ ਨਸਲੀ ਅਸਲੇ ਦਾ 'ਮਨ ਤੂੰ ਜੋਤਿ ਸਰੂਪ ਹੈ' ਦਾ, ਸਰਬੱਤ ਦੀ ਸਾਂਝ ਦਾ, ਉਸ ਵਿਚੋਂ ਘੁੱਟ ਭਰ ਲੈਂਦੀ ਹੈ। ਉਸਨੂੰ ਆਪਣੇ ਨਸਲੀ ਅਸਲੇ ਦੇ ਵਿਰੋਧੀ ਬਣਾ ਤੋਰਦੀ ਹੈ। ਗੁਰਬਾਣੀ ਐਨ ਥਾਂ ਸਿਰ ਉਂਗਲ ਰਖਦੀ ਹੈ। ਜੋ ਮਾਇਆ ਉਸਨੂੰ ਬਣਾ ਤੋਰਦੀ ਹੈ ਉਸ ਅਸਲੇ ਨੂੰ ਸਪਸ਼ਟ ਕਰਦੀ ਹੈ।

ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ।

—ਗੁਰੂ ਅਰਜਨ (959)

ਓਇ ਆਪਣੈ ਸੁਆਇ ਆਇ ਬਹਿ......।

—ਗੁਰੂ ਅਮਰਦਾਸ (950)

ਹੁਣ ਉਸ ਵਿਚ ਆਪਣੇ ਨਸਲੀ ਅਸਲੇ ਦਾ, ਮਨੁੱਖੀ ਸਾਂਝ ਦਾ; ਸਰਬੱਤ ਦੀ ਸਾਂਝ ਦਾ, ਅਪਣੱਤ ਦਾ ਰਿਜਮ ਹੀ ਨਹੀਂ ਰਹਿੰਦਾ। ਮਾਇਆ ਮਨੁਖੀ ਸਾਂਝ ਨੂੰ ਮਿਲ ਕੇ ਲੈਂਦੀ ਹੈ। ਮਾਇਆ ਦਾ ਮੂਲੁ ਲਾਲਚ ਹੈ। ਲਾਲਚ ਤੇ ਸਾਂਝ ਹਮ-ਬਿਸਤਰ ਹੋ ਹੀ ਕਿਸ ਤਰ੍ਹਾਂ ਸਕਦੇ ਹਨ ? ਲਾਲਚ ਮਾਇਆ ਦਾ ਜੇਠਾ ਪੁੱਤ ਹੈ, ਅਤੇ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਜਿੰਦ-ਜਾਨ, ਉਸਦਾ ਮੂਲ। ਇਹ ਹੈ ਬਦ-ਬਦੀ ਦਾ ਦੂਸਰਾ ਨਾਂ, ਪਰ ਹੈ ਪ੍ਰਬਲ। ਇਹ ਬੰਦੇ ਨੂੰ ਪਤਿਆ ਲੈਂਦਾ ਹੈ, ਲਲਚਾ ਲੈਂਦਾ ਹੈ, ਚਾਟੇ ਲਾ ਲੈਂਦਾ ਹੈ। ਉਸਦੀ ਅੱਖੀਂ ਘੱਟਾ ਪਾ ਕੇ, ਉਸਨੂੰ ਅੰਨ੍ਹਿਆਂ ਕਰ ਕੇ, ਉਸਨੂੰ ਮੂਰਖ ਬਣਾ ਕੇ, ਉਸਨੂੰ ਤੰਦਵੇ ਦੀਆਂ ਤਾਰਾਂ ਪਾ ਕੇ, ਉਸਦੇ ਨਸਲੀ ਅਸਲਿਉਂ ਸਰਬੱਤ ਦੀ ਸਾਂਝ ਦੇ ਪੈਂਤੜੇ ਤੋਂ, ਉਸਦੀ ਪੱਧਰ ਤੋਂ ਉਖੇੜ ਕੇ, ਡੇਗ ਕੇ, ਉਸਦੇ ਨੱਕ ਨਕੇਲ ਪਾ ਕੇ ਉਸਨੂੰ ਆਪਣੇ ਮਗਰ ਘਸੀਟ ਲੈਂਦਾ ਹੈ। ਉਸਨੂੰ ਅਸਲਿਉਂ ਬੇ-ਅਸਲ ਕਰ ਧਰਦਾ ਹੈ। ਇਸ ਦੇ ਟੇਟੇ ਚੜ੍ਹੇ ਬੰਦੇ ਦੇ ਮੁੜ ਪੈਰ ਲਗਣੇ ਸੌਖੇ ਨਹੀਂ ਹੁੰਦੇ। ਇਸ ਦਾ ਖ਼ਾਸਾ ਹੀ ਇਹ ਹੈ ਕਿ ਇਸ ਦਾ ਭਰਤ ਭਰ ਸਕਦਾ ਹੀ ਨਹੀਂ। ਇਸ ਨੂੰ ਬੱਸ ਹੈ ਹੀ ਨਹੀਂ। ਰੱਜ ਇਸ ਨੂੰ ਮੁਮਕਿਨ ਹੀ ਨਹੀਂ। 'ਕਾਫ਼ੀ ਹੈ' ਕਹਿਣਾ ਇਸਦੀ ਫ਼ਿਤਰਤ ਵਿਚ ਹੀ ਨਹੀਂ। ਇਸ ਨੂੰ ਪੂਰਾ ਕਰਨ ਦੀ ਜਿੰਨੀ ਵੀ ਕੋਸ਼ਿਸ਼ ਕੀਤੀ ਜਾਵੇ ਇਸ ਦਾ ਭਾਂਬੜ ਉਨਾਂ ਹੀ ਹੋਰ ਮੱਚਦਾ ਹੈ। ਇਹ ਬੰਦੇ ਨੂੰ ਚਾਬਕ ਮਾਰੀ ਹੀ ਜਾਂਦਾ ਹੈ। ਉਸਦੇ ਮਨ ਨੂੰ ਅਮਨ ਚੈਨ ਲੈਣ ਹੀ ਨਹੀਂ ਦੇਂਦਾ।

ਮਨਮੁਖ ਦੁਖ ਕਾ ਖੇਤੁ ਹੈ ਦੁਖੁ ਬੀਜੇ ਦੁਖੁ ਖਾਇ।

—ਗੁਰੂ ਅਮਰਦਾਸ (947)

ਹੋਰ ਹੋ ਹੀ ਕੀ ਸਕਦਾ ਹੈ ? ਆਪਣੇ ਨਸਲੀ ਅਸਲਿਉਂ ਬੇਅਸਲ ਹੋਇਆ ਬੰਦਾ ਸੁਖੀ ਹੋ ਹੀ ਕਿਸ ਤਰ੍ਹਾਂ ਸਕਦਾ ਹੈ ? ਸੁਖ ਤਾਂ ਜ਼ਿੰਦਗੀ ਦੀ ਸਫਲਤਾ ਦਾ ਹੀ, ਸਫਲ ਜ਼ਿੰਦਗੀ ਜੀਵੀ ਦਾ ਹੀ ਅੰਤਲਾ ਸਿੱਟਾ ਹੁੰਦਾ ਹੈ। ਉਸ ਤੋਂ ਉਰੇ ਮੁਮਕਿਨ ਹੀ ਨਹੀਂ ਹੁੰਦਾ। ਹਰ ਜੀਵ ਨੇ ਵਧਣਾ, ਫੁਲਣਾ, ਮੌਲਣਾ-ਉਸਰਨਾ ਆਪਣੇ ਨਸਲੀ ਅਸਲੇ ਅਨੁਸਾਰ ਹੀ ਹੁੰਦਾ ਹੈ। ਉਸਦੀ ਆਜ਼ਾਦੀ ਦੀ—ਉਸਦੀ ਜ਼ਿੰਦਗੀ ਵਿਚ ਸਫਲਤਾ ਉਸਦੇ ਨਸਲੀ ਅਸਲੇ ਅਨੁਸਾਰ ਜੀਉਣ ਵਿਚ ਹੀ ਹੁੰਦੀ ਹੈ। ਮਨਮੁਖ ਦਾ ਦੁਖੀ ਹੋਣਾ ਲਾਜ਼ਮੀ ਹੈ ਕਿਉਂਕਿ ਉਹ "ਮਨ ਤੂੰ ਜੋਤਿ ਸਰੂਪ ਹੈ" ਦੀ ਦਸ਼ਾ ਨਾਲੋਂ, ਸਰਬੱਤ ਦੀ ਸਾਂਝ ਦੀ ਦਸ਼ਾ ਨਾਲੋਂ, ਮਨੁੱਖੀ ਅਸਲੇ ਨਾਲੋਂ ਵਿਜੋਗਿਆ ਜਾ ਚੁੱਕਾ ਹੁੰਦਾ ਹੈ। ਉਸ ਤੋਂ ਦੂਰੀ ਵਿਚ ਸੁਖ ਕਿਸ ਤਰ੍ਹਾਂ ? ਇਖਲਾਕੀ ਗੁਣਾਂ ਵਾਸਤੇ, ਮਨੁੱਖੀ ਕਦਰਾਂ-ਕੀਮਤਾਂ ਵਾਸਤੇ ਤਾਂ ਉਸਦੇ ਅੰਦਰ ਭੌਂ ਹੀ ਨਹੀਂ ਰਹਿੰਦੀ। ਉਨ੍ਹਾਂ ਦੀਆਂ ਜੜ੍ਹਾਂ ਤਾਂ ਮਨੁੱਖੀ ਸਾਂਝ ਵਿਚ ਹੀ ਹੁੰਦੀਆਂ ਹਨ। ਅਗਲਿਆਂ ਵਿਚ ਭਿੱਜਣਾ ਮਨੁੱਖੀ ਬਣਤਰ ਦੀ ਬੁਨਿਆਦੀ ਲੋੜ ਹੈ। ਉਸ ਤੋਂ ਉਰੇ ਸੁਖ ਕਿਸ ਤਰ੍ਹਾਂ ? ਮਨਮੁਖ ਦੇ ਆਪਣੇ ਨਸਲੀ ਅਸਲੇ ਨਾਲੋਂ ਵਿਜੋਗੇ ਜਾਣ ਦਾ ਅਸਲਿਉਂ ਬੇਅਸਲ ਹੋਣ ਦਾ ਨਤੀਜਾ ਕੀ ਹੁੰਦਾ ਹੈ ? ਮਨਮੁਖੀ ਖ਼ੁਦ-ਮੁਖ਼ਤਿਆਰੀ ਖ਼ਤਮ ਹੋ ਜਾਂਦੀ ਹੈ। ਉਸਦੀ ਜ਼ਿੰਦਗੀ ਦਾ ਕੇਂਦਰ-ਧੁਰਾ ਉਸਦੇ ਅੰਦਰੋਂ—ਉਸਦੇ ਨਸਲੀ ਅਸਲੇ

ਦੇ ਹੱਥੋਂ ਖੁਸ ਜਾਂਦਾ ਹੈ। ਉਸ ਤੋਂ ਬਾਹਿਰ-ਮਾਇਆ ਦੇ ਹੱਥ ਚਲਿਆ ਜਾਂਦਾ ਹੈ। ਮਨਮੁਖ ਆਪਣੇ ਨਸਲੀ ਅਸਲੇ ਦਾ ਤੋਰਿਆ—'ਮਨ ਤੂੰ ਜੋਤਿ ਸਰੂਪ ਹੈਂ' ਦਾ ਤੋਰਿਆ ਨਹੀਂ ਤੁਰਦਾ। ਮਾਇਆ ਦਾ ਤੋਰਿਆ ਤੁਰਦਾ ਹੈ। 'ਮਨਮੁਖਾ ਕੈ ਸਿਰਿ ਜੋਰਾ ਅਮਰ ਹੈ' ਹੋ ਤੁਰਦਾ ਹੈ। ਜਦੋਂ ਬੰਦਾ ਹੋ ਹੀ ਪਰਵਸ ਜਾਵੇ—ਅਧੀਨਗੀ-ਗੁਲਾਮੀ ਕਬੂਲ ਕਰ ਲਵੇ—ਅਤੇ ਉਹ ਵੀ ਪੈਸੇ, ਪਦਾਰਥਾਂ-ਪੈਦਾਵਾਰ-ਬੇਜਾਨ ਚੀਜ਼ਾਂ ਦੀ, ਉਸਦੇ ਵਾਸਤੇ ਸੁਖ ਦਾ ਰਾਹ ਰਹਿ ਕਿਸ ਤਰ੍ਹਾਂ ਸਕਦਾ ਹੈ? ਸੁਖ ਤਾਂ ਅੰਤ ਜ਼ਿੰਦਗੀ ਵਿਚ ਸਫਲਤਾ ਦੀ ਪਰਾਪਤੀ ਦਾ ਹੀ ਸਿੱਟਾ ਹੁੰਦਾ ਹੈ। ਮਨੁੱਖੀ ਸਾਂਝ ਬੰਦੇ ਦੇ ਰੋਮ ਰੋਮ ਦੀ ਭੁਖ ਹੈ। ਮਾਇਆ ਨੇ, ਉਸਦੇ ਜੇਠੇ ਲਾਲਚ ਨੇ ਤਾਂ ਇਸ ਦਾ ਘੁੱਟ ਭਰਨਾ ਹੋਇਆ। ਇਨ੍ਹਾਂ ਇਸ ਲੋੜ ਨੂੰ ਪੂਰੀ ਕਰਨ ਦੇ ਰਾਹੇ ਕਿਸ ਤਰ੍ਹਾਂ ਪੈਣਾ ਹੋਇਆ? ਜਿਥੇ ਲਾਲਚ ਮੌਲੇਗਾ ਉਥੇ ਬੰਦਾ—ਉਸਦੀ ਬੰਦਿਆਈ ਕੁਦਰਤੀ ਮੁਰਝਾਇਗੀ। ਸੌਕੜੇ ਪਈ ਮਨੁੱਖਤਾ ਨੂੰ ਸੁਖ ਕਿਥੋਂ? ਜਦੋਂ ਬੇਜਾਨ ਚੀਜ਼ਾਂ ਨੇ ਬੰਦੇ ਦੇ ਉਦਾਲੇ ਆਪਣੀਆਂ ਜ਼ੰਜੀਰਾਂ ਘੱਤ ਕੇ ਇਸਨੂੰ ਆਪਣੇ ਵਰਗੀ ਵਿਕਦੀ ਚੀਜ਼ ਹੀ ਬਣਾਇਆ, ਬੰਦੇ ਨੂੰ ਬੰਦਾ ਰਹਿਣ ਹੀ ਨਾ ਦਿੱਤਾ, ਤਾਂ ਉਸ ਨੂੰ ਆਪਣੀ ਸਫਲਤਾ ਦੇ, ਸੁਖ ਦੇ ਸੁਪਨੇ ਆਉਣੇ ਕਿਥੋਂ ਹੋਏ? ਮਨਮੁਖ ਦੇ ਦੁਖ ਦਾ ਖੇਤ ਹੋਣ ਦੀ ਗੱਲ ਸਾਧਾਰਨ ਪੱਧਰ 'ਤੇ ਵੀ ਸਪਸ਼ਟ ਹੈ। ਮਾਇਆ ਦਾ ਜੇਠਾ-ਲਾਲਚ ਬੰਦੇ ਦੇ ਅੰਦਰ ਹੀ ਭਾਂਬੜ ਨਹੀਂ ਮਚਾਈ ਰਖਦਾ, ਇਹ ਸਮਾਜ ਨੂੰ ਵੀ ਦੁਫਾੜ ਕਰ ਕੇ ਇਕ ਪਾਸੇ ਰੱਤ-ਪੀਣੇ,ਮਾਣਸ-ਖਾਣੇ ਅਤੇ ਦੂਸਰੇ ਪਾਸੇ 'ਭਾਹਿ ਭਰੇ ਮੁਰਦਾਰ' ਖੜੇ ਕਰਦੇ ਜਗਤ ਨੂੰ ਵੀ 'ਜਲੰਦਾ' ਕਰੀ ਰਖਦਾ ਹੈ। ਸੁਖ ਦੀ ਆਰਥਕ ਸਮਾਜਕ ਮਨੁੱਖੀ ਭੋਂ ਦਾ ਹੀ ਕੰਡਾ ਕੱਢੀ ਰਖਦਾ ਹੈ। ਜਦੋਂ ਬੰਦੇ ਦੇ ਅੰਦਰ ਤੇ ਉਸਦੇ ਬਾਹਿਰ ਸਮਾਜ ਵਿਚ ਲਾਂਬੂ ਲੱਗਾ ਹੀ ਰਹੇ, ਸੁਖ ਦਾ ਸੁਪਨਾ ਆਉਣਾ ਕਿਥੋਂ ਹੋਇਆ? ਮਨਮੁਖ ਠੱਗਿਆ ਜਾਂਦਾ ਹੈ। ਆਪਣਾ ਜਨਮ ਜੂਏ ਵਿਚ ਹਾਰ ਜਾਂਦਾ ਹੈ। ਪੈਂਦਾ ਤਾਂ ਮਨਮੁਖ ਆਪਣੇ ਵਲੋਂ ਖੱਟੀ ਖੱਟਣ ਨੂੰ ਹੈ ਪਰ ਕਰਵਾ ਬਹਿੰਦਾ ਹੈ ਆਪਣੇ ਨਸਲੀ ਅਸਲੇ ਦੀ ਵੀ ਪੱਲੇ-ਝਾੜ, ਗੁਆ ਬਹਿੰਦਾ ਹੈ ਆਪਣਾ ਜਮਾਂਦਰੂ ਹੱਕ ਵੀ—ਆਪਣੀ ਨਸਲੀ ਤਕਦੀਰ ਵੀ। ਬੰਦੇ ਦੀ ਨਸਲ ਦਾ ਜਮਾਂਦਰੂ ਹੱਕ ਹੈ ਕੀ? ਉਸਦਾ ਜਮਾਂਦਰੂ ਹੱਕ ਹੈ ਆਪਣੇ ਨਸਲੀ ਅਸਲੇ—'ਮਨ ਤੂੰ ਜੋਤਿ ਸਰੂਪ ਹੈਂ' ਦੇ ਆਧਾਰ ਤੇ ਜ਼ਿੰਦਗੀ ਜੀਉਣੀ। ਸਾਡੀ ਬੋਲੀ ਵਿਚ ਆਜ਼ਾਦੀ ਦੀ ਜ਼ਿੰਦਗੀ ਜੀਉਣੀ—ਆਜ਼ਾਦੀ ਹੰਢਾਉਣੀ—ਆਜ਼ਾਦੀ ਮਾਣਨੀ—ਆਜ਼ਾਦੀ ਉਸਾਰਨੀ—ਆਪਣੀਆਂ ਮਨੁੱਖੀ ਸੰਭਾਵਨਾਵਾਂ ਦੀ ਅਸਲੀਅਤ ਵਿਚ ਤਰਜਮਾਨੀ ਕਰਨੀ, ਆਜ਼ਾਦੀ ਉਸਾਰਨੀ, ਆਪਣੀਆਂ ਅੰਦਰਲੀਆਂ ਸ਼ਕਤੀਆਂ ਨੂੰ ਸਰਬੱਤ ਦੀ ਸਾਂਝ ਦੇ ਨਵਿਤ ਵਰਤਣ ਦੇ ਵੇਗ ਵਿਚ ਉਸਾਰਨਾ-ਅਰਥ ਭਰਪੂਰ, ਸਫ਼ਲ ਜ਼ਿੰਦਗੀ ਜੀਉਣਾ ਤੇ ਸਿੱਟਾ—ਅਨੰਦ ਮਾਣਨਾ। ਮਾਇਆ-ਮਾਇਆ ਦੀ ਤਰਜ਼-ਜ਼ਿੰਦਗੀ ਮਨਮੁਖ ਕੋਲੋਂ ਉਸਦੀ ਜ਼ਿੰਦਗੀ ਦਾ ਮੂਲ, ਉਸਦੀ ਮਨੁੱਖਤਾ ਸਹੀ ਸਫ਼ਲ ਜ਼ਿੰਦਗੀ ਦਾ ਰਾਹ ਖੋਹ ਲੈਂਦੀ ਹੈ ਅਤੇ ਦੇਂਦੀ ਕੀ ਹੈ? ਪੰਡਾਂ ਦੀਆਂ ਪੰਡਾਂ ਵਿਜੋਗ—ਜ਼ਿੰਦਗੀ ਦੇ ਹਰ ਮੁਹਾਜ਼ ਤੇ ਵਿਜੋਗ—ਦੇਂਦੀ ਹੈ ਚਕਮਾ-ਦੌਲਤ ਦਾ, ਪਦਾਰਥਾਂ ਦੀ ਮਲਕੀਅਤ ਦਾ। ਦੌਲਤ ਵੀ ਦੇਂਦੀ ਹੈ, ਅਗਲਿਆਂ ਦੀ ਰੱਤ ਨਿਚੋੜ ਕੇ ਸਿਰਫ਼ ਹਾਕਮ ਤਬਕੇ ਨੂੰ ਤੇ ਬਾਕੀਆਂ ਨੂੰ ਹੜਬੂਸੇ।

ਮਨਮੁਖ ਗੁਆ ਬਹਿੰਦਾ ਹੈ ਸਭ ਤੋਂ ਵੱਡੀ ਨਿਆਮਤ, ਵਾਹਿਦ ਨਿਆਮਤ-ਆਜ਼ਾਦੀ-ਸਫਲਤਾ-ਭਰਪੂਰਤਾ ਤੇ ਸਿੱਟਾ ਅਨੰਦ। ਅਤੇ ਪੱਲੇ ਪੁਆ ਲੈਂਦਾ ਹੈ ਖੇਹ ਸੁਆਹ-ਪੈਸੇ-ਪਦਾਰਥਾਂ ਅਗੇ ਅਧੀਨਗੀ-ਆਪਣੀ ਗੁਲਾਮੀ-ਆਪਣੀ ਗਿਰਾਵਟ—ਬਣ ਬਹਿੰਦਾ ਹੈ ਮਨੁੱਖੀ ਰੂਪ ਵਿਚ ਜਿੰਨ ਭੂਤ, ਵਿਗਾੜ ਬਹਿੰਦਾ ਹੈ ਆਪਣੀ ਜੂਨ। ਇਹ ਹੈ ਸਿੱਟਾ 'ਲਿਵ' ਦਾ ਰਾਹ ਤਿਆਗ ਕੇ 'ਧਾਤੁ' ਦੇ ਰਾਹੇ ਪੈਣ ਦਾ। ਗੁਰਬਾਣੀ ਮਨਮੁਖ ਨੂੰ ਤੋਲ ਦੇਂਦੀ ਹੈ, ਫੈਸਲਾ ਸੁਣਾ ਦੇਂਦੀ ਹੈ।

ਵਿਸਟਾ ਦਾ ਕੀੜਾ ਵਿਸਟਾ ਮਾਹਿ ਸਮਾਵੈ।

—ਗੁਰੂ ਅਮਰਦਾਸ (364)

ਇਹ ਹੈ ਗੁਰਬਾਣੀ ਦਾ ਮਾਇਆ ਦੀ ਤਰਜ਼ੇ-ਜ਼ਿੰਦਗੀ ਬਾਬਤ ਫ਼ੈਸਲਾ, ਤੇ ਉਨ੍ਹਾਂ ਬਾਬਤ ਜੋ ਪੈਸੇ, ਪਦਾਰਥਾਂ, ਬੇ-ਜਾਨ ਚੀਜ਼ਾਂ ਨੂੰ, ਜ਼ਿੰਦਗੀ ਦੇ ਵਸੀਲਿਆਂ ਦੀ ਪੱਧਰ ਤੋਂ ਚੁੱਕ ਕੇ, ਆਪਣੇ ਸਿਰ ਦੇ ਸਾਂਈਂ ਬਣਾ ਲੈਂਦੇ ਨੇ, ਅਤੇ ਉਨ੍ਹਾਂ ਦੀਆਂ ਜ਼ੰਜੀਰਾਂ ਆਪਣੇ ਦਵਾਲੇ ਪੁਵਾ ਕੇ ਆਪ ਉਨ੍ਹਾਂ ਦੇ ਅਧੀਨ ਹੋ ਤੁਰਦੇ ਨੇ, ਜੋ ਪ੍ਰਾਈਵੇਟ ਜਾਇਦਾਦ ਬਣਾਉਣ ਨੂੰ ਜ਼ਿੰਦਗੀ ਦਾ ਅਰਥ ਮਨੋਰਥ ਬਣਾ ਲੈਂਦੇ ਨੇ, ਆਪ ਉਸ ਦੇ ਅਰਥੇ ਦੇ ਅਧੀਨ ਵਗਦੇ ਨੇ। ਜੀਉਂਦਿਆਂ ਜਾਗਦਿਆਂ ਬੰਦਿਆਂ ਦੇ ਬੇਜਾਨ ਚੀਜ਼ਾਂ ਦੇ ਅਧੀਨ ਵਗਣ ਦੀ ਘੋਰ, ਅੰਤਲੀ ਗਿਰਾਵਟ, ਵਹਿਸ਼ਤ ਤੇ ਗੁਲਾਮੀ ਦੇ 'ਸਰਬ ਰੋਗ' ਨੂੰ ਗੁਰਬਾਣੀ ਬੇ-ਨਿਕਾਬ ਕਰਦੀ ਹੈ। ਇਨ੍ਹਾਂ ਬੇਜ਼ਾਨ ਚੀਜਾਂ ਅੱਗੇ ਬੰਦੇ ਦੀ ਅਧੀਨਗੀ ਹੀ ਹੈ ਉਸ ਦੇ ਹਵਾਲੇ ਮਾਇਆ ਦਾ ਬੰਧਨ, ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਸਿਰਜੀ-ਸਹੇੜੀ ਉਸ ਦੀ ਗੁਲਾਮੀ। ਇਨ੍ਹਾਂ ਦੀ ਅਧੀਨਗੀ ਤੋਂ ਰਿਹਾਈ ਹੀ ਹੈ ਮਾਇਆ ਦੇ ਬੰਧਨ ਤੋਂ ਮੁਕਤੀ, ਨਾਮ ਦੀ ਪ੍ਰਾਪਤੀ, 'ਲਿਵ' ਦੇ ਰਾਹ ਦੀ ਜੀਉਣੀ ਬੰਦੇ ਤੇ ਉਸ ਦੇ ਸਮਾਜ ਦੀ ਨਿਜਾਤ, ਤੇ ਬੰਦੇ ਤੇ ਉਸ ਦੀ ਜ਼ਿੰਦਗੀ ਦੇ ਵਸੀਲਿਆਂ ਦਾ ਆਪਸ ਵਿਚ ਸਿੱਧਾ ਤੇ ਸਹੀ ਰਿਸ਼ਤਾ। ਬੰਦੇ ਦੀ, ਸਰਬੱਤ ਦੀ ਆਜ਼ਾਦੀ। ਸਰਬੱਤ ਦੀ ਸਾਂਝ। ਅਰਥਕਾਰਾਂ ਇਹ ਗੱਲ ਤਹਿ ਤੱਕ ਸਮਝੀ ਹੀ ਨਹੀ ਜਾਪਦੀ ਕਿ ਗੁਰਬਾਣੀ ਆਪਣੇ ਮੁਹਾਵਰੇ ਵਿਚ ਪੇਸ਼ ਸਮਾਜਕ ਮਨੁੱਖੀ ਮਸਲੇ ਨੂੰ ਮੁਖ਼ਾਤਬ ਹੈ ਕਿ ਬੰਦਾ ਮਾਇਆ ਦੇ; ਪੈਸੇ-ਪਦਾਰਥਾਂ, ਬੇ-ਜਾਨ ਚੀਜ਼ਾਂ ਦੇ ਬੰਧਨ ਵਿਚ ਪੈ ਕੇ ਉਨ੍ਹਾਂ ਦੇ ਅਧੀਨ ਹੋ ਕੇ-ਆਪਣੀ ਆਜ਼ਾਦੀ ਖੁਹਾ ਕੇ ਨਿਸਫ਼ਲ ਜ਼ਿੰਦਗੀ ਗੁਜ਼ਾਰ ਰਿਹਾ ਹੈ। ਦੁਰਲੱਭ ਜਨਮ ਐਵੇਂ ਤੋਂ ਸਾਵੀਂ ਸੁੱਟ ਰਿਹਾ ਹੈ ਤੇ ਨਤੀਜਾ—ਦੁੱਖ ਭੋਗ ਰਿਹਾ ਹੈ। ਪੇਸ਼ ਮਸਲਾ ਹੈ ਕਿ ਉਹ ਕਿਸ ਤਰ੍ਹਾਂ ਆਪਣੀ ਖੁੱਸੀ ਹੋਈ ਆਜ਼ਾਦੀ ਨੂੰ ਮੁੜ ਬਹਾਲ ਕਰ ਕੇ ਸਫ਼ਲ ਜ਼ਿੰਦਗੀ ਗੁਜ਼ਾਰੇ ਤੇ ਨਤੀਜਾ—ਹੁਣ, ਐਥੇ ਇਸ ਧਰਤੀ ਤੇ, ਇਸ ਜਾਮੇ ਵਿਚ ਜੀਵੀ ਜਾ ਰਹੀ ਜ਼ਿੰਦਗੀ ਵਿਚ ਸੁੱਖ ਭੋਗੇ, ਅਨੰਦ ਮਾਣੇ। ਅਰਥਕਾਰਾਂ ਸ਼ਾਇਦ ਪੂਰਾ ਗ੍ਰਹਿਣ ਨਹੀਂ ਕੀਤਾ ਕਿ 'ਅਨੰਦੁ ਭਇਆ ਮੇਰੀ ਮਾਏ' ਤੇ 'ਜਿਨਿ ਹੁਕਮ ਪਛਾਤਾ ਹਰੀ ਕੇਰਾ ਸੋਈ ਸਰਬ ਸੁਖ ਪਾਵਏ' (ਗੁਰੂ ਅਮਰਦਾਸ, 440)। ਹੁਣ ਦਾ, ਐਥੋਂ ਦਾ, ਜੀਵੀ ਜਾ ਰਹੀ ਜ਼ਿੰਦਗੀ ਦਾ-ਸੁੱਖ-ਅਨੰਦ ਹੈ। ਮੌਤ ਤੋਂ ਮਗਰੋਂ ਦੀ ਦਸ਼ਾ ਦਾ ਨਹੀਂ। ਗੁਰਬਾਣੀ ਮਸਲਾ ਹੀ ਲੈਂਦੀ ਹੈ—ਐਥੋਂ ਦੀਆਂ—ਹੁਣ ਦੀਆਂ ਬੰਦੇ ਦੀਆਂ ਸਫ਼ਲ ਤੇ ਨਿਸਫ਼ਲ ਸਹੀ ਰਾਹੇ ਤੇ ਕੁਰਾਹੇ ਪਈਆਂ ਜ਼ਿੰਦਗੀਆਂ ਦੇ ਆਪਸ ਵਿਚ ਵਿਰੋਧ ਦਾ। ਬੰਦੇ ਦੀ ਸਫ਼ਲ ਜ਼ਿੰਦਗੀ ਆਧਾਰਤ

ਹੈ ਉਸ ਦੀ ਆਜ਼ਾਦੀ ਤੇ ਅਤੇ ਨਿਸਫ਼ਲ ਜ਼ਿੰਦਗੀ ਸਿੱਟਾ ਹੈ ਉਸ ਦੀ ਗੁਲਾਮੀ ਦਾ—ਉਸ ਦੇ ਮਾਇਆ ਦੇ, ਬੇਜਾਨ ਚੀਜ਼ਾਂ ਦੇ ਬੰਧਨ ਵਿਚ ਹੋਣ ਦਾ। ਆਜ਼ਾਦੀ ਦੂਸਰਾ ਨਾਂ ਹੈ—ਬੰਦੇ ਦੇ ਨਸਲੀ ਅਸਲੇ ਤੇ ਆਧਾਰਤ ਜ਼ਿੰਦਗੀ ਦਾ ਉਸਦੇ ਨਸਲੀ ਅਸਲੇ ਅਨੁਸਾਰ-ਜਿਸ ਤਰ੍ਹਾਂ ਉਸਦੀ ਬਣਤਰ ਰੱਬ ਨੇ, ਕੁਦਰਤ ਨੇ, 'ਮਨਿ ਤੂੰ ਜੋਤਿ ਸਰੂਪ ਹੈ' ਬਣਾਈ ਹੈ, ਉਸ ਬਣਤਰ ਅਨੁਸਾਰ ਦੂਸਰੇ ਲਫ਼ਜ਼ਾਂ ਵਿਚ ਸਰਬੱਤ ਦੀ ਸਾਂਝ ਤੇ ਆਧਾਰਤ ਜੀਵੀ ਜਾ ਰਹੀ ਜ਼ਿੰਦਗੀ ਦਾ। ਗੁਲਾਮੀ ਨਾਂ ਹੈ ਨਸਲੀ ਅਸਲੇ ਤੋਂ ਉੱਖੜੀ ਉਸ ਨਾਲੋਂ ਵਿਜੋਗ ਤੇ ਆਧਾਰਤ ਜ਼ਿੰਦਗੀ ਦਾ—ਦੂਸਰੇ ਲਫ਼ਜ਼ਾਂ ਵਿਚ ਲਾਲਚ ਦੀ ਚਲਾਈ ਜ਼ਿੰਦਗੀ ਦਾ, ਜਿਨ੍ਹਾਂ ਤੇ ਆਧਾਰਤ ਜ਼ਿੰਦਗੀ ਸਫਲ ਤੇ ਨਿਸਫ਼ਲ ਹੁੰਦੀ ਹੈ, ਉਨ੍ਹਾਂ ਨੂੰ-ਆਜ਼ਾਦੀ ਤੇ ਗੁਲਾਮੀ ਨੂੰ ਅਰਥਕਾਰਾਂ ਆਪਣੀ ਕਿਆਸ ਵਿਚ ਲਿਆਂਦਾ ਹੀ ਨਹੀਂ। ਇਹ ਮਾਇਆ ਆਦਿ ਦੇ ਬੰਧਨ ਨੂੰ, 'ਧਾਤੁ' ਦੇ ਰਾਹ ਨੂੰ ਬੰਦੇ ਦੀ ਗੁਲਾਮੀ ਕਰਕੇ-ਮਨਮੁਖ ਨੂੰ ਆਪਣੀ ਆਜ਼ਾਦੀ ਖੁਹਾਈ ਬੈਠੇ-ਗੁਲਾਮ ਹੋਇਆ ਬੰਦਾ ਕਰਕੇ ਅਤੇ ਦੂਸਰੇ ਪਾਸੇ ਨਾਮ ਨੂੰ, ਉਸ ਦੇ ਗ੍ਰਹਿਣ ਕਰਨ ਨੂੰ 'ਲਿਵ' ਦੇ ਰਾਹ ਨੂੰ, ਮਾਇਆ ਦੇ ਬੰਧਨ ਤੋਂ ਰਿਹਾਈ ਨੂੰ ਬੰਦੇ ਦੀ, ਸਰਬੱਤ ਦੀ ਆਜ਼ਾਦੀ ਕਰਕੇ ਅਤੇ ਗੁਰਮੁਖ ਨੂੰ ਆਜ਼ਾਦ ਬੰਦਾ ਕਰਕੇ ਸਮਝਣੋਂ ਹੀ ਅਸਮਰੱਥ ਰਹੇ ਹਨ। ਇਨ੍ਹਾਂ ਹਉਮੈ ਦੇ ਖ਼ਾਤਮੇ ਤੇ ਨਾਮ ਦੀ ਪਰਾਪਤੀ ਦੇ-ਗੁਲਾਮੀ ਨੂੰ ਖ਼ਤਮ ਕਰਨ ਤੇ ਆਜ਼ਾਦੀ ਨੂੰ ਪ੍ਰਾਪਤ ਕਰਨ ਦੇ-ਸਮਾਜਕ ਮਨੁੱਖੀ ਅਰਥ ਕੱਢੇ ਹੀ ਨਹੀਂ। ਇਹ ਇਸ ਸਮਝ ਤੱਕ ਪਹੁੰਚੇ ਹੀ ਨਹੀਂ ਕਿ ਨਾਮ ਗ੍ਰਹਿਣ ਕਰਨਾ ਕਾਬਜ਼ ਮਾਇਆ ਦੀ ਤਰਜ਼ੇ-ਜ਼ਿੰਦਗੀ ਦੇ ਵਿਰੁੱਧ ਇਨਕਲਾਬੀ ਵੇਗ ਹੈ। ਅਸਲੀਅਤ ਇਹ ਹੈ ਕਿ ਇਹ ਮਾਇਆ ਤੇ ਨਾਮ ਦੀ ਆਪਸ ਵਿਚ ਟੱਕਰ ਦੀ ਗੁਲਾਮੀ ਤੇ ਆਜ਼ਾਦੀ ਦੇ ਆਪਸ ਵਿਚ ਟੱਕਰਾਅ ਵਿਚ ਤਰਜਮਾਨੀ ਕਰਨ ਦੇ ਰਾਹੇ ਹੀ ਨਹੀਂ ਪਏ, ਇਨ੍ਹਾਂ ਨੇ 'ਮੁਕਤੀ' ਨੂੰ ਬਹੁਤ ਹੱਦ ਤੱਕ ਮੌਤ ਤੋਂ ਮਗਰੋਂ ਰੂਹ ਦਾ ਆਵਾ-ਗੌਣ ਤੋਂ ਤੋਂ ਛੁਟਕਾਰਾ ਹੀ ਸਮਝ ਛੱਡਿਆ ਹੈ। ਜੀਵਨ ਮੁਕਤ ਤੇ ਲੋੜੀਂਦੀ ਤਰਜੀਹ ਦਿੱਤੀ ਹੀ ਨਹੀਂ।

ਜੀਵਨ ਮੁਕਤੁ ਸੋ ਆਖੀਐ ਜਿਸੁ ਵਿਚਹੁ ਹਉਮੈ ਜਾਇ।

—ਗੁਰੂ ਨਾਨਕ (1010)

ਜੀਵਨ ਮੁਕਤਿ ਗੁਰ ਸਬਦੁ ਕਮਾਏ।

—ਗੁਰੂ ਅਮਰਦਾਸ (1058)

ਪ੍ਰਭ ਕੀ ਆਗਿਆ ਆਤਮ ਹਿਤਾਵੈ।
ਜੀਵਨ-ਮੁਕਤਿ ਸੋਊ ਕਹਾਵੈ।

—ਗੁਰੂ ਅਰਜਨ (275)

ਜੀਵਨ-ਮੁਕਤ ਨੂੰ ਰੱਬ ਨਾਲ ਅਭੇਦ ਕਹਿ ਕੇ ਹੀ ਤਕਰੀਬਨ ਬਸ ਕੀਤਾ ਹੋਇਆ ਹੈ। ਹਉਮੈ ਨੂੰ ਖ਼ਤਮ ਕਰਨਾ, ਗੁਰੂ ਦਾ ਸ਼ਬਦ ਕਮਾਉਣ ਵਿਚ, ਪ੍ਰਭੂ ਦੀ ਆਗਿਆ ਦੇ ਪਿਆਰੀ ਲੱਗਣ ਵਿਚ ਕੋਈ ਸਮਾਜਕ ਮਨੁੱਖੀ ਅਮਲ ਵੀ ਆਉਂਦਾ ਹੈ ਕਿ ਨਹੀਂ? ਅਤੇ ਜੇ ਆਉਂਦਾ ਹੈ ਤਾਂ ਉਸ ਅਮਲ ਦੀ ਵਸਤੂ-ਅਸਲਾ ਕੀ ਹੈ, ਉਸਦਾ ਕਾਬਜ਼ ਮਾਇਆ ਦੀ

ਤਰਜ਼ੇ-ਜ਼ਿੰਦਗੀ ਨਾਲ ਕੀ ਰਿਸ਼ਤਾ ਹੈ, ਇਸ ਵੱਲ ਇਨ੍ਹਾਂ ਅੱਖ ਪੁਟ ਕੇ ਹੀ ਨਹੀਂ ਵੇਖਿਆ। ਸਮਾਜ ਦੀ ਬਣਤਰ ਆਦਿ ਬਾਬਤ, ਗੁਰੂ ਦੇ ਸ਼ਬਦ ਦੀ 'ਪ੍ਰਭੂ ਦੀ ਆਗਿਆ' ਕੋਈ ਹੈ ਵੀ ਕਿ ਨਹੀਂ ? ਜੇ ਹੈ ਤਾਂ ਕੀ ਹੈ, ਇਸਦਾ ਇਨ੍ਹਾਂ ਪਤਰਾ ਉਥੱਲ ਕੇ ਵੀ ਨਹੀਂ ਵੇਖਿਆ। ਗੁਰਬਾਣੀ ਪਾਤਸ਼ਾਹੀ ਭਗਤ ਜਨਾਂ ਨੂੰ ਦੇਂਦੀ ਹੈ। ਕੀ 'ਰਾਜੇ ਸੀਹ ਮੁਕਦਮ ਕੁਤੇ' ਆਇਆਂ ਭਗਤ ਜਨਾਂ ਅੱਗੇ ਹੱਥ ਜੋੜ ਦੇਣਗੇ ਕਿ ਆਉ ਜੀ ਸਮਾਜ ਦਾ ਰਾਜ ਸੰਭਾਲੋ—ਅਸੀਂ ਚੱਲੇ ? ਕੀ ਭਗਤ ਜਨ ਬਰਾਜਮਾਨ ਹੋ ਕੇ ਸਮਾਜਕ ਦਸ਼ਾ ਵਲੋਂ ਅੱਖਾਂ ਮੀਟ ਕੇ ਸਿਰਫ਼ ਅੰਤਰ ਧਿਆਨ ਹੀ ਹੋਏ ਰਹਿਣਗੇ ਕਿ 'ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ ਗੁਸਾਈ' (ਗੁਰੂ ਨਾਨਕ, 1242), 'ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰ।' (ਗੁਰੂ ਨਾਨਕ, 469) ਰਹੇ—ਸਾਨੂੰ ਕੀ, ਅਸਾਂ ਤਾਂ ਰੱਬ ਨਾਲ ਹੀ ਅਭੇਦ ਰਹਿਣਾ ਹੈ। ਸਮਾਜਕ ਦਸ਼ਾ ਨਾਲ ਸਾਡਾ ਕੀ ਵਾਸਤਾ ? 'ਪਾਪਾ ਬਾਝਹੁ ਹੋਵੈ ਨਾਹੀ' ਤੇ ਜੋ ਕਾਬਜ਼ ਹਨ ਕੀ ਉਹ ਆਇਆਂ ਅੱਗੇ ਖੜੇ ਹੋ ਜਾਣਗੇ ਕਿ ਅਸੀਂ ਤਾਂ ਅੱਗੇ ਹੀ ਉਡੀਕਦੇ ਸਾਂ, ਸਾਹੁਰੜੀ ਵਥੁ ਸਭੁ ਕਿਛੁ ਸਾਝੀ' (ਗੁਰੂ ਨਾਨਕ, 1171) ਕਰੋ। ਧੰਨ ਭਾਗ। ਜੋ ਪੁਰਸ਼ ਰੰਨਾਂ ਦੇ, ਆਪਣੀਆਂ ਪਤਨੀਆਂ ਦੇ ਸਈਆਦ ਹਨ ਕੀ ਉਹ ਆਪਣੇ ਆਪ ਅੱਖ ਦੇ ਫੋਰੇ ਵਿਚ ਉਨ੍ਹਾਂ ਨਾਲ 'ਏਕ ਜੋਤਿ ਦੁਇ ਮੂਰਤੀ' ਹੋ ਤੁਰਨਗੇ ? ਕੀ ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਵਿਚਾਰਧਾਰਕ ਕਲਚਰਲ ਅਡੰਬਰ ਛੱਪਾ ਛੱਪ ਸਤਿਗੁਰੂ ਦਾ ਸਰੂਪ ਬਣ ਜਾਏਗਾ ? ਇਨ੍ਹਾਂ ਇਹ ਕਿਤੇ ਸਪਸ਼ਟ ਨਹੀਂ ਕੀਤਾ ਕਿ ਗੁਰੂ ਸਾਹਿਬਾਨ ਦੀ ਅਗਵਾਈ ਹੇਠ ਜੋ ਸਿੱਖ ਲਹਿਰ ਨੇ ਕੀਤਾ, ਉਹ ਨਾਮ ਦੀ ਕਰਵਾਈ ਕਰਨੀ ਸੀ ਅਤੇ ਹਾਲਾਤ ਦੇ ਪ੍ਰਸੰਗ ਵਿਚ ਉਸਦਾ ਸਥਾਪਤੀ ਨਾਲ ਟੱਕਰਾਅ ਲਾਜ਼ਮੀ ਸੀ। ਸਮਾਜਕ ਮਨੁੱਖੀ ਮਸਲੇ ਦੀ-ਮੂਲ ਮਸਲੇ ਦੀ ਬੇਸਮਝੀ ਕਰਕੇ ਇਹ ਇਸ ਨਤੀਜੇ ਤੇ ਗੱਲ ਨੂੰ ਪਹੁੰਚਾਉਣੋਂ ਅਸਮਰਥ ਰਹੇ ਹਨ ਕਿ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਸਫ ਵਲ੍ਹੇਟਿਆਂ ਬਗੈਰ ਬੰਦੇ ਤੇ ਉਸਦੇ ਸਮਾਜ ਦੀ ਪੂਰਨ ਕਾਇਆਂ-ਪਲਟੀ ਬਗੈਰ, ਨਾਮ ਦੀ ਤਰਜ਼ੇ-ਜ਼ਿੰਦਗੀ ਦੀ ਸਥਾਪਤੀ ਦੇ ਬਗੈਰ, ਲਾਏ ਹੋਏ ਰੋਗ-ਪਾਏ ਹੋਏ ਵਿਗਾੜ ਦਾ ਬੀਜ ਨਾਸ ਮੁਮਕਿਨ ਨਹੀਂ। ਇਸ ਹਾਲਤ ਵਿਚ ਇਨ੍ਹਾਂ ਇਸ ਨਤੀਜੇ ਤੇ ਤਾਂ ਪਹੁੰਚਣਾ ਹੀ ਕਿਸ ਤਰ੍ਹਾਂ ਸੀ ਕਿ ਮਾਇਆ ਦੀ ਤਰਜ਼ੇ-ਜ਼ਿੰਦਗੀ ਜੋ ਆਪਣੀ ਇਕ ਜਾਂ ਦੂਸਰੀ ਸ਼ਕਲ ਵਿਚ ਕੋਈ ਪੰਜ ਜਾਂ ਛੇ ਹਜ਼ਾਰ ਸਾਲਾਂ ਤੋਂ ਸਮਾਜ ਤੇ ਕਾਬਜ਼ ਹੈ—ਨੇ ਫੂਕ ਮਾਰਿਆਂ ਤਾਂ ਉੱਡ ਪੁੱਡ ਹੀ ਨਹੀਂ ਜਾਣਾ। ਅਤੇ ਨਾ ਹੀ ਸਮਕਾਲੀ ਬੰਦੇ ਦੇ ਅੰਦਰ ਨਾਮ ਨੇ ਹੀ ਨਿਰੀਆਂ ਸਮਾਧੀਆਂ ਲਾਇ ਛਪਾ ਛਪ ਗ੍ਰਹਿਣ ਹੋ ਜਾਣਾ ਹੈ। ਅਤੇ ਨਾ ਹੀ ਪੋਲੀ ਪੈਰੀਂ ਉਸਨੇ ਬੰਦੇ ਦੇ ਆਚਰਨ ਦੀ ਸ਼ਕਲ ਅਖ਼ਤਿਆਰ ਕਰ ਲੈਣੀ ਹੈ। ਮਾਇਆ ਦੀ ਤਰਜ਼ੇ-ਜ਼ਿੰਦਗੀ ਦਾ ਖ਼ਾਤਮਾ ਤੇ ਨਾਮ ਦੀ ਦਾ ਰਾਇਜ ਹੋਣਾ ਸਪਸ਼ਟ ਹੀ ਕੋਈ ਖਾਲਾ ਜੀ ਦਾ ਵਾੜਾ ਨਹੀਂ। ਮਨੁੱਖ ਜਾਤੀ ਦੇ ਇਤਿਹਾਸ ਵਿਚ ਸਭ ਤੋਂ ਵੱਡੇ ਇਨਕਲਾਬ ਦਾ ਮਸਲਾ ਹੈ। ਗੁਰਬਾਣੀ ਦੀ ਮਹਾਨਤਾ ਹੈ ਕਿ ਉਹ ਆਪਣੇ ਮੁਹਾਵਰੇ ਵਿਚ ਬੰਦੇ ਦੀ-ਸਰਬੱਤ ਦੀ ਆਜ਼ਾਦੀ ਦਾ ਰਾਹ ਸਪਸ਼ਟ ਵਖਾਉਂਦੀ ਹੈ। ਅਤੇ ਵਿਚਾਰਧਾਰਕ ਕਲਚਰਲ ਤੌਰ ਤੇ ਉਸਦੇ ਰਾਹੇ ਪਾਉਂਦੀ ਹੈ। ਖੜਾ ਹੋਇਆ ਇਕ ਹੋਰ ਨੁਕਤਾ ਵੀ ਸਾਫ਼ ਹੋ ਜਾਵੇ ਤਾਂ ਮਾੜਾ ਨਹੀਂ।

ਜਦੋਂ ਗੁਰਬਾਣੀ ਦੀ, ਸਮਾਜਕ ਮਨੁੱਖੀ ਵਸਤੂ ਦੀ ਗੱਲ ਤੋਰੀ ਜਾਂਦੀ ਹੈ ਤਾਂ ਕਈ ਲੋਕ ਸੀਖ-ਪਾ ਹੋਣ ਤੱਕ ਜਾਂਦੇ ਹਨ। ਜਿਵੇਂ ਗੁਰਬਾਣੀ ਦੀ ਸਮਾਜਕ ਮਨੁੱਖੀ ਵਸਤੂ ਦਾ ਸੰਕਲਪ ਕਰਨਾ ਹੀ, ਉਸ ਨਾਲ ਘੋਰ ਉਪੱਦਰ ਹੁੰਦਾ ਹੈ। ਇਹ ਚੀਖ ਕੇ ਕਹਿੰਦੇ ਹਨ ਕਿ ਸਿੱਖ ਮਜ਼ਬ, ਗੁਰਬਾਣੀ ਤਾਂ ਰੂਹਾਨੀਅਤ, ਰਹੱਸਵਾਦ (Spiritualism, Mysticism) ਹੈ। ਜਿਸ ਤਰ੍ਹਾਂ ਰੂਹਾਨੀਅਤ ਦਾ ਸਮਾਜਕ ਮਨੁੱਖੀ ਵਸਤੂ ਨਾਲ ਧੁਰੋਂ ਸਿਰੋਂ ਐਨਾ ਵਿਰੋਧ ਹੁੰਦਾ ਹੈ—ਕਿ ਜੇ ਇਕ ਹੈ ਤਾਂ ਦੂਸਰੀ ਹੋ ਹੀ ਨਹੀਂ ਸਕਦੀ। ਅਤੇ ਸਮਾਜਕ ਮਨੁੱਖੀ ਵਸਤੂ ਦੇ ਪ੍ਰਛਾਵੇਂ ਨਾਲ ਹੀ ਉਸਨੇ ਧੁਆਂਖੀ ਜਾਣਾ ਹੁੰਦਾ ਹੈ—ਜਿਵੇਂ ਰੂਹਾਨੀਅਤ ਦੀ ਸਮਾਜਕ ਮਨੁੱਖੀ ਅਮਲ ਵਿਚ ਤਰਜਮਾਨੀ ਦਾ ਕਿਆਸ ਹੀ ਗੁਨਾਹ ਹੁੰਦਾ ਹੈ।

ਇਹ ਲੋਕ ਨਹੀਂ ਸਮਝਦੇ ਕਿ ਰੂਹਾਨੀਅਤ ਦੀ ਸਮਾਜਕ ਮਨੁੱਖੀ ਅਮਲ ਵਿਚ ਤਰਜਮਾਨੀ ਆਪਣੇ ਆਪ ਹੁੰਦੀ ਹੈ, ਰਵਾਂ ਰਵੀਂ ਹੁੰਦੀ ਹੈ, ਹੋਣੋਂ ਬਗ਼ੈਰ ਰਹਿ ਹੀ ਨਹੀਂ ਸਕਦੀ। 'ਬ੍ਰਹਮ ਗਿਆਨੀ ਪਰਉਪਕਾਰ ਉਮਾਹਾ'। ਜਿਸ ਰੂਹਾਨੀਅਤ ਦੀ ਸਮਾਜਕ ਮਨੁੱਖੀ ਵਸਤੂ ਨਹੀਂ ਹੈ, ਜਿਸਦੀ ਸਮਾਜਕ ਮਨੁੱਖੀ ਅਮਲ ਵਿਚ ਤਰਜਮਾਨੀ ਨਹੀਂ ਹੁੰਦੀ, ਜੋ ਸਮਾਜਕ ਮਨੁੱਖੀ ਅਮਲ ਤੋਂ ਦੂਰ ਅਲੱਗ ਥਲੱਗ ਹੀ ਰਹਿੰਦੀ ਹੈ, ਜੋ ਸਮਾਜਕ ਮਨੁੱਖੀ ਖੇਤਰ ਵਿਚ ਅਮਲੀ ਪੱਧਰ ਤੇ ਮਾਇਆ ਤੇ ਹਉਮੈ ਆਦਿ ਦੇ ਵਿਰੁਧ ਜੂਝਦੀ ਨਹੀਂ, ਜੋ ਬੰਦੇ ਦੇ ਦਵਾਲਿਉਂ ਪੈਸੇ, ਪਦਾਰਥਾਂ, ਪੈਦਾਵਾਰ ਦਾ, ਮਾਇਆ ਦਾ ਬੰਧਨ ਨਹੀਂ ਤੋੜਦੀ, ਆਦਮ-ਜ਼ਾਤ ਦੀ ਏਕਤਾ ਦੇ, ਸਰਬੱਤ ਦੀ ਸਾਂਝ ਦੇ, ਸਰਬੱਤ ਦੀ ਆਜ਼ਾਦੀ ਦੇ ਰਾਹੇ ਨਹੀਂ ਪਾਉਂਦੀ, ਉਹ ਆਪਣੇ ਅਸਲਿਉਂ ਰੂਹਾਨੀਅਤ ਹੈ ਹੀ ਨਹੀਂ। ਨਿਰਾ ਅਫ਼ੀਮ ਦਾ ਮਾਵਾ ਹੈ। ਸਹੀ-ਅਸਲ ਰੂਹਾਨੀਅਤ ਦਾ ਟੈਸਟ ਹੀ ਮਾਇਆ, ਹਉਮੈ ਆਦਿ ਦੇ ਵਿਰੁਧ ਉਸਦੀ ਸਮਾਜਕ ਮਨੁੱਖੀ ਅਮਲ ਵਿਚ ਤਰਜਮਾਨੀ ਹੈ।

ਗੁਰਮੁਖ, ਸੰਤ, ਭਗਤ, ਜੀਵਨ-ਮੁਕਤ, ਬ੍ਰਹਮ ਗਿਆਨੀ, ਸਤਿਗੁਰੂ, ਸਭ 'ਹਰਿ ਜਨਿ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨ' ਹਨ। ਸਪਸ਼ਟ ਹੀ ਰੂਹਾਨੀਅਤ ਦਾ, ਨਾਮ ਦਾ ਸਰੂਪ ਹਨ। ਮਨੁੱਖੀ ਜਾਮੇ ਵਿਚ, ਮਨੁੱਖੀ ਰੂਪ ਵਿਚ ਨਾਮ ਹਨ, ਰੂਹਾਨੀਅਤ ਹਨ। ਸਮਾਜਕ ਮਨੁੱਖੀ ਜ਼ਿੰਦਗੀ ਵਿਚ ਮਾਇਆ, ਹਉਮੈ ਆਦਿ ਨੇ ਬਦੀ ਦਾ ਜੋ ਪਹਿਰਾ ਸਥਾਪਤ ਕੀਤਾ ਹੋਇਆ ਹੈ, ਇਹ ਸਭ ਉਸਦੇ ਖ਼ਿਲਾਫ਼ ਜੂਝਦੇ ਹਨ। ਇਨ੍ਹਾਂ ਸਭ ਦੀ ਜ਼ਿੰਦਗੀ ਬੰਦੇ ਦੇ ਦਵਾਲਿਉਂ ਮਾਇਆ ਦੇ ਬੰਧਨ ਨੂੰ ਤੋੜ ਕੇ, ਉਸਦੀ ਜ਼ਿੰਦਗੀ ਨੂੰ ਸਫਲ ਸੁਖੀ ਬਣਾਉਣ ਦੇ ਅਰਪਨ ਹੁੰਦੀ ਹੈ। 'ਹਰਿ ਜਨਿ' ਹੁੰਦੇ ਹੋਏ ਇਸ ਮਨੋਰਥ ਦੇ ਅਰਪਨ ਹੋਣੋਂ ਇਹ ਰਹਿ ਹੀ ਨਹੀਂ ਸਕਦੇ।

ਜਾਹਿ ਤਹਾ ਤੈ ਧਰਮੁ ਚਲਾਇ।
ਕਬੁਧਿ ਕਰਨ ਤੇ ਲੋਕ ਹਟਾਇ।

—ਗੁਰੂ ਗੋਬਿੰਦ ਸਿੰਘ, ਬਚਿਤ੍ਰ ਨਾਟਕ

ਗੁਰੂ ਸਾਹਿਬਾਨ ਨੇ ਆਪ ਸਮਾਜਕ ਮਨੁੱਖੀ ਸਿਆਸੀ ਆਦਿ ਅਮਲ ਕੀਤਾ ਅਤੇ ਸਿਖ ਲਹਿਰ ਦੇ ਰੂਪ ਵਿਚ ਆਪਣੀ ਅਗਵਾਈ ਹੇਠ ਸਮਾਜਕ, ਸਿਆਸੀ, ਫ਼ੌਜੀ ਆਦਿ ਅਮਲ ਕਰਵਾਇਆ। ਇਹ ਅਮਲ ਯਕੀਨਨ ਮਾਇਆ ਤੇ ਹਉਮੈ ਆਦਿ ਦੇ ਮਨਮੁਖੀ

ਬਿਰਤੀ ਆਦਿ ਦੇ ਕਰਵਾਏ-ਮਨਮੁਖਾਂ ਦੇ ਕੀਤੇ ਹੋਏ ਨਹੀਂ ਸਨ। ਸਪਸ਼ਟ ਹੀ ਨਾਮ ਦੀ ਸਮਾਜਕ ਮਨੁੱਖੀ ਵਸਤੂ ਦੀ ਅਮਲ ਵਿਚ ਤਰਜਮਾਨੀ ਸਨ। ਗੁਰਬਾਣੀ ਸਮਾਜ ਦੀ ਪਾਤਸ਼ਾਹੀ ਭਗਤ ਜਨਾਂ ਨੂੰ ਦੇਂਦੀ ਹੈ। ਅੰਦਰ ਵੜ ਕੇ ਸਮਾਧੀ ਲਾਉਣ ਨੂੰ, ਅੰਤਰ ਧਿਆਨ ਹੋਣ ਨੂੰ ਤਾਂ ਨਹੀਂ ਦੇਂਦੀ। ਮਾਇਆ ਤੇ ਹਉਮੈ ਦੇ ਢਹੇ ਚੜ੍ਹੇ-ਕੁਰਾਹੇ ਪਏ ਬੰਦੇ ਤੇ ਉਸ ਦੇ ਸਮਾਜ-ਦੋਹਾਂ ਨੂੰ ਮੁੜ ਸਹੀ ਰਸਤੇ ਤੇ, ਨਾਮ ਦੇ ਰਸਤੇ ਤੇ ਲਿਆਉਣ ਵਾਸਤੇ ਦੇਂਦੀ ਹੈ। ਜੇ ਇਹ ਲੋਕ ਗੁਰੂ ਸਾਹਿਬਾਨ ਦੇ ਆਪਣੇ ਕੀਤੇ ਤੇ ਕਰਵਾਏ ਅਮਲਾਂ ਵਲ ਜ਼ਰਾ ਧਿਆਨ ਮਾਰ ਲੈਣ ਤਾਂ ਸ਼ਾਇਦ ਐਨੇ ਤੈਸ਼ ਵਿਚ ਨਾ ਆਉਣ।

ਇਸ ਨੁਕਤੇ ਦਾ ਗੁਰਬਾਣੀ ਆਪ ਵੀ ਠੋਕਵਾਂ ਜਵਾਬ ਦੇਂਦੀ ਹੈ। ਗੁਰਬਾਣੀ ਦੇ ਅਨੁਸਾਰ ਬੰਦੇ ਵਾਸਤੇ ਆਪਣੀ ਜ਼ਿੰਦਗੀ ਜੀਉਣ ਦੇ, ਅਮਲੀ ਜ਼ਿੰਦਗੀ ਜੀਉਣ ਦੇ ਰਾਹ ਹੀ ਸਿਰਫ਼ ਦੋ ਹਨ।

ਲਿਵ ਧਾਤੁ ਦੁਇ ਰਾਹ ਹੈ ਹੁਕਮੀ ਕਾਰ ਕਮਾਇ।

—ਗੁਰੂ ਅਮਰਦਾਸ (87)

ਨਾਮ ਤੇ ਮਾਇਆ ਦੇ। ਤੀਸਰਾ ਰਾਹ ਮੁਮਕਿਨ ਹੀ ਨਹੀਂ ਹੈ। ਜ਼ਿੰਦਗੀ ਜੀਉਣ ਦੇ ਰਾਹ ਦਾ ਸਪਸ਼ਟ ਹੀ ਅਰਥ ਹੈ ਸਮਾਜਕ ਮਨੁਖੀ ਵਸਤੂ ਤੇ ਉਸਦੀ ਸਮਾਜਕ ਮਨੁਖੀ ਅਮਲ ਵਿਚ ਤਰਜਮਾਨੀ। ਸਮਾਜਕ ਮਨੁਖੀ ਅਮਲ ਤੋਂ ਬਗ਼ੈਰ ਜੀਉਣਾ ਮੁਮਕਿਨ ਹੀ ਕਿਸ ਤਰ੍ਹਾਂ ਹੈ? ਇਨ੍ਹਾਂ ਦੋਹਾਂ ਰਾਹਾਂ ਦੀ ਆਪੋ ਆਪਣੀ, ਇਕ ਦੂਸਰੇ ਦੇ ਵਿਰੋਧੀ ਸਮਾਜਕ ਮਨੁਖ ਵਸਤੂ ਹੈ, ਜੋ ਲਾਜ਼ਮੀ ਸਮਾਜਕ ਮਨੁਖੀ ਅਮਲ ਦੀ, ਤਰਜ਼ੇ-ਜ਼ਿੰਦਗੀ ਦੀ ਸ਼ਕਲ ਅਖ਼ਤਿਆਰ ਕਰਦੀ ਹੈ। ਸਵਾਲ ਇਹ ਹੈ ਕਿ ਸਿਖ ਮਜ਼ਬ ਦੀ, ਗੁਰਬਾਣੀ ਦੀ ਸਮਾਜਕ ਮਨੁਖੀ ਵਸਤੂ ਇਨ੍ਹਾਂ ਦੋਹਾਂ ਰਾਹਾਂ ਵਿਚੋਂ ਕਿਹੜੇ ਰਾਹ ਦੀ ਹੈ? ਦੂਸਰੇ ਲਫ਼ਜ਼ਾਂ ਵਿਚ ਗੁਰਬਾਣੀ ਵਾਲੀ ਰੂਹਾਨੀਅਤ ਦੇ ਅਮਲੀ ਅਨੁਭਵ ਵਾਲਾ ਬੰਦਾ, ਆਪਣੀ ਅਮਲੀ ਜ਼ਿੰਦਗੀ, ਇਨ੍ਹਾਂ ਦੋਹਾਂ ਮੁਮਕਿਨ ਰਾਹਾਂ ਵਿਚੋਂ ਕਿਹੜੇ ਰਾਹ ਦੀ ਜੀਉਂਦਾ ਹੈ?

ਇਨ੍ਹਾਂ ਲੋਕਾਂ ਨੂੰ ਸ਼ਾਇਦ ਇਹ ਸਮਝ ਹੀ ਨਹੀਂ ਹੈ ਕਿ ਇਨ੍ਹਾਂ ਦੀ ਲਈ ਪੋਜ਼ੀਸ਼ਨ ਦਾ ਅਰਥ ਕੀ ਬਣਦਾ ਹੈ? ਇਨ੍ਹਾਂ ਨੂੰ ਲਿਆ ਕਿਥੇ ਖਲਿਹਾਰਦੀ ਹੈ? ਜੇ ਰੂਹਾਨੀਅਤ ਦੀ, ਨਾਮ ਦੀ ਸਮਾਜਕ ਮਨੁਖੀ ਵਸਤੂ ਹੈ ਹੀ ਨਹੀਂ, ਜੇ ਸਮਾਜਕ ਮਨੁੱਖੀ ਅਮਲ ਰੂਹਾਨੀਅਤ ਦਾ, ਨਾਮ ਦਾ ਖੇਤਰ ਹੀ ਨਹੀਂ ਤਾਂ ਕੀ ਸਮਾਜਕ ਮਨੁਖੀ ਅਮਲ ਸਦੀਵੀ ਤੌਰ ਤੇ ਮਾਇਆ ਤੇ ਹਉਮੈ ਆਦਿ ਦਾ ਹੀ ਅਖਾੜਾ ਹੈ? ਕੀ ਰੂਹਾਨੀਅਤ ਦਾ, ਨਾਮ ਦਾ, ਹੁਣ ਮਨੁਖੀ ਜਾਮੇ ਵਿਚ ਜੀਵੀ ਜਾ ਰਹੀ ਜ਼ਿੰਦਗੀ ਦੀ ਕਿਸਮ ਨਾਲ, ਬੰਦੇ ਦੇ ਜਿਨ੍ਹਾਂ ਮਨੋਰਥਾਂ ਦੀ ਚਲਾਈ ਇਹ ਚਲਦੀ ਹੈ ਉਨ੍ਹਾਂ ਨਾਲ, ਜਿਸ ਨਿਸ਼ਾਨੇ ਵੱਲ ਇਹ ਚਲਦੀ ਹੈ ਉਸ ਨਾਲ, ਕੋਈ ਵਾਸਤਾ ਹੀ ਨਹੀਂ? ਸਪਸ਼ਟ ਹੀ ਇਨ੍ਹਾਂ ਲੋਕਾਂ ਦੀ ਗੁਰਬਾਣੀ ਦੇ ਅਸਲੇ ਤਕ ਪਹੁੰਚ ਹੀ ਨਹੀਂ। ਇਹ ਲੋਕ ਹਾਕਮ ਜਮਾਤਾਂ ਦੀ ਕਲਚਰ ਦੇ ਢਹੇ ਚੜ੍ਹੇ ਹੋਏ ਹਨ। ਹਾਕਮ ਜਮਾਤਾਂ ਦੀ ਕਲਚਰ ਆਜ਼ਾਦੀ ਦੇ ਪੈਂਤੜੇ ਦੇ, ਮਜ਼ਬ ਦੇ ਅਸਲੇ ਨੂੰ ਜ਼ਾਇਲ ਕਿਸ ਤਰ੍ਹਾਂ ਕਰਦੀ ਹੈ ਅਤੇ ਜ਼ਾਇਲ ਕਰ ਕੇ ਉਸਨੂੰ ਆਪਣੇ ਹਿਤੀ ਤੋਰਦੀ ਕਿਸ ਤਰ੍ਹਾਂ ਹੈ? ਮੂਲ ਰੂਪ ਵਿਚ ਦੋ ਤਰੀਕਿਆਂ ਨਾਲ। ਇਕ ਤਾਂ ਮਜ਼ਬ ਨੂੰ ਨਿਰੋਲ ਜ਼ਾਤੀ ਧਾਰਮਿਕਤਾ (Piety)

ਬਣਾ ਕੇ ਅਤੇ ਦੂਸਰੇ ਉਸਨੂੰ Other Worldly ਬਣਾ ਕੇ, ਉਸਨੂੰ ਮੌਤ ਤੋਂ ਮਗਰੋਂ ਦੀ ਦਸ਼ਾ ਨਾਲ ਬਾਵਸਤਾ ਕਰ ਕੇ—ਇਨ੍ਹਾਂ ਦੋਹਾਂ ਤਰੀਕਿਆਂ ਨਾਲ ਸਮਾਜ ਦੀ ਅਗਲੀ ਜ਼ਿੰਦਗੀ ਨਾਲੋਂ ਉਸਦਾ ਵਿਜੋਗ ਕਰਵਾ ਕੇ।

ਗੁਰਬਾਣੀ ਆਪਣੇ ਮੁਹਾਵਰੇ ਵਿਚ ਬੰਦੇ ਦੀ—ਸਰਬੱਤ ਦੀ ਆਜ਼ਾਦੀ ਦਾ—ਬੰਦੇ ਦੀ ਸਫਲ ਸੁਖੀ ਜ਼ਿੰਦਗੀ ਦਾ ਸੱਚ ਪ੍ਰਗਟ ਕਰਦੀ ਹੈ। ਇਹ ਸੱਚ ਚੂੰਕਿ ਸਰਬੱਤ ਦੀ ਆਜ਼ਾਦੀ ਦਾ ਹੈ, ਇਹ ਅਮਰ ਹੈ। ਇਹ ਹਰ ਇਤਿਹਾਸਕ ਦੌਰ ਦਾ, ਹਰ ਉਠਦੀ ਪੀਹੜੀ ਦਾ ਸਮਕਾਲੀ ਹੀ ਹੁੰਦਾ ਹੈ, ਹਾਣੀ ਹੀ ਰਹਿੰਦਾ ਹੈ। ਇਸਦੇ ਪੁਰਾਣੇ ਹੋ ਜਾਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

ਸਚੁ ਪੁਰਾਣਾ ਹੋਵੈ ਨਾਹੀ ਸੀਤਾ ਕਦੇ ਨ ਪਾਟੈ।

—ਗੁਰੂ ਨਾਨਕ (955)

ਸਚੁ ਪੁਰਾਣਾ ਨਾ ਥੀਐ ਨਾਮੁ ਨ ਮੈਲਾ ਹੋਇ।

—ਗੁਰੂ ਅਮਰਦਾਸ (1248)

ਗੁਰਬਾਣੀ ਵਿਚ ਪੇਸ਼ ਸੱਚ ਅਮਰ ਤਾਂ ਹੈ ਪਰ ਇਸਦੇ ਅੱਜ ਦੀ ਲੋਕਾਈ ਤਕ ਪਹੁੰਚਣ ਵਿਚ ਦੋ ਮਸਲੇ ਪੇਸ਼ ਹਨ। ਇਸ ਸੱਚ ਉਤੇ ਹਾਕਮ ਜਮਾਤਾਂ ਦੀ, ਮਾਇਆ ਦੀ ਤਰਜ਼ੇ-ਜ਼ਿੰਦਗੀ ਦੀ ਕਲਚਰ ਨੇ ਪਰਦਾ ਪਾ ਲਿਆ ਹੋਇਆ ਹੈ। ਸੋ ਇਕ ਮਸਲਾ ਤਾਂ ਇਸ ਪਰਦੇ ਨੂੰ ਫਾਸ਼ ਕਰ ਕੇ ਇਸ ਨੂੰ ਮੁੜ ਉਜਾਗਰ ਕਰਨ ਦਾ ਹੈ। ਇਹ ਸਮੇਂ ਦੀ ਮੰਗ ਹੈ। ਲਾਜ਼ਮੀ ਹੈ। ਦੂਸਰਾ ਮਸਲਾ ਹੈ ਇਸ ਸੱਚ ਨੂੰ ਮਜ਼ਬੀ ਮੁਹਾਵਰੇ ਵਿਚੋਂ ਕੱਢ ਕੇ ਲੋਕਾਈ ਦੇ-ਅੱਜ ਦੇ ਮੁਹਾਵਰੇ ਰਾਹੀਂ ਪੇਸ਼ ਕਰਨ ਦਾ। ਲੋਕਾਈ ਜ਼ਿੰਦਗੀ ਨੂੰ ਆਪਣੇ ਸਮਕਾਲੀ ਸਮਾਜਕ ਮੁਹਾਵਰੇ ਵਿਚ ਸਮਝਦੀ ਹੈ ਅਤੇ ਉਸ ਮੁਹਾਵਰੇ ਰਾਹੀਂ ਹੀ ਪੇਸ਼ ਸਮਾਜਕ ਮਨੁੱਖੀ ਮਸਲਿਆਂ ਨੂੰ ਨਜਿੱਠਦੀ ਹੈ।

ਆਜ਼ਾਦੀ ਦੇ ਪੈਂਤੜੇ ਦਾ ਕਲਚਰਲ ਵਿਰਸਾ ਅੱਜ ਦੀ, ਆਜ਼ਾਦੀ ਦੀ ਜਦੋ-ਜਹਿਦ ਦਾ ਤਨੀ ਜਿਗਰੀ ਅੰਗ—ਲੋਕਾਈ ਦੀ ਤਾਕਤ ਹੈ। ਗੁਰਬਾਣੀ ਦੇ ਸੱਚ ਨੂੰ ਸਮਕਾਲੀ ਮੁਹਾਵਰੇ ਵਿਚ ਪੇਸ਼ ਨਾ ਕਰਨਾ ਅੱਜ ਦੀ ਲੋਕਾਈ ਨਾਲ ਅਨਿਆਂ ਹੈ। ਉਸਦੀ ਹੱਕ-ਤਲਫ਼ੀ ਹੈ। ਗੁਰਬਾਣੀ ਵਿਚ ਪੇਸ਼ ਸੱਚ ਦਾ ਲੋਕਾਈ ਤਕ ਪਹੁੰਚਣਾ ਲਾਜ਼ਮੀ ਹੈ। ਇਹ ਸੱਚ ਲੋਕਾਈ ਦੇ ਮਨਾਂ ਦੇ ਅੰਦਰ ਘਰ ਤਾਂ ਹੀ ਕਰ ਸਕਦਾ ਹੈ ਜੇ ਇਹ ਉਨ੍ਹਾਂ ਦੇ ਆਪਣੇ ਸਮਾਜਕ ਮੁਹਾਵਰੇ ਵਿਚ ਉਨ੍ਹਾਂ ਨੂੰ ਮੁਖ਼ਾਤਬ ਹੋਵੇ। ਆਜ਼ਾਦੀ ਦਾ ਸੱਚ ਤਾਂ ਅਮਰ ਹੈ ਪਰ ਸਮਾਜਕ ਮੁਹਾਵਰਾ ਸਮੇਂ ਨਾਲ ਲਾਜ਼ਮੀ ਬਦਲਦਾ ਹੈ। ਅੱਜ ਦਾ ਮੁਹਾਵਰਾ ਮਜ਼ਬੀ ਨਹੀਂ ਰਿਹਾ। ਮੂਲ ਰੂਪ ਵਿਚ ਸੈਕੂਲਰ-ਸਾਇੰਟਿਫਿਕ ਹੋ ਗਿਆ ਹੈ। ਸੱਚ ਨੂੰ ਅਗਲੇ ਦੇ ਮੁਹਾਵਰੇ ਵਿਚ ਪੇਸ਼ ਕਰਨਾ ਗੁਰੂ ਸਾਹਿਬਾਨ ਦੇ ਆਪਣੇ ਕਰਤਵ ਤੋਂ ਵੀ ਸਪਸ਼ਟ ਹੈ (ਸਿਧ ਗੋਸਟਿ, "ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ"—ਆਦਿ)

ਮੈਂ ਗੁਰਬਾਣੀ ਦਾ ਵਿਦਿਆਰਥੀ ਹੋਣ ਦਾ ਹੱਕ ਨਹੀਂ ਰਖਦਾ। ਉਸਦੇ ਸੱਚ ਨਾਲ ਨਿਆਂ ਕਰਨ ਦੇ ਯੋਗ ਨਹੀਂ। ਮੈਂ ਤਾਂ ਨਿਗੂਣਾ ਜਿਹਾ ਇਹ ਯਤਨ ਕੀਤਾ ਹੈ ਜਿਸਦਾ ਹੋਰ ਕੋਈ ਅਰਥ ਨਹੀਂ, ਸਿਵਾਏ ਉਠਦੀ ਪੀਹੜੀ ਦੇ ਗੁਰਬਾਣੀ ਦੇ ਵਿਦਿਆਰਥੀਆਂ,

ਵਿਦਵਾਨਾਂ ਦਾ ਧਿਆਨ ਏਧਰ ਦਿਵਾਉਣ ਵਾਸਤੇ ਕਿ ਗੁਰਬਾਣੀ ਸਹੀ ਸਮਝੀ ਜਾਵੇ ਅਤੇ ਉਸਦਾ ਸੱਚ ਅੱਜ ਦੇ ਮੁਹਾਵਰੇ ਵਿਚ ਪੇਸ਼ ਹੋਵੇ, ਤਾਂਕਿ ਉਹ ਲੋਕਾਈ ਤਕ ਪਹੁੰਚੇ। ਇਹ ਇਤਿਹਾਸਕ ਕੰਮ ਹੈ। ਉਨ੍ਹਾਂ ਦੇ ਕਰਨ ਦਾ ਹੈ। ਆਸ ਹੈ ਉਹ ਮੌਢਾ ਡਾਹੁਣਗੇ ਅਤੇ ਸਭ ਧੋਣੇ ਧੋ ਦੇਣਗੇ।

ਗੁਰਬਾਣੀ ਵਾਲਿਆਂ ਤੇ ਉਨ੍ਹਾਂ ਹੋਰ ਮਹਾਂ-ਪੁਰਖਾਂ, ਜਿਨ੍ਹਾਂ ਸਾਡੇ ਇਤਿਹਾਸ ਤੇ ਕਲਚਰ ਵਿਚ ਬੰਦੇ ਦੀ—ਸਰਬੱਤ ਦੀ ਆਜ਼ਾਦੀ ਦਾ ਮਸਲਾ ਸਮਝਿਆ—ਆਪਣੇ ਸਮੇਂ ਦੇ ਮੁਹਾਵਰੇ ਵਿਚ ਉਸਦੇ ਸੱਚ ਦੀ ਆਵਾਜ਼ ਬਣ ਕੇ ਖੜਕ ਕੇ ਬੋਲੇ-ਜੂਝੇ, ਉਨ੍ਹਾਂ ਸਭਨਾਂ ਦੇ ਚਰਨਾਂ ਤੇ ਸਿਰ ਰਖਦਿਆਂ ਹੋਇਆਂ ਤੁਛ ਜਿਹੇ ਇਸ ਉਪਰਾਲੇ ਨੂੰ ਸਮਾਪਤ ਕਰਨ ਦੀ ਆਗਿਆ ਮੰਗਦਾ ਹਾਂ।

★